# ਸਿਰਜਣਾ

ਅਪਰੈਲ-ਜੂਨ 2008 (ਅੰਕ 148)

**April- June 2008**

ਸੰਪਾਦਕ: ਰਘਬੀਰ ਸਿੰਘ

ਇਹ ਪੀ ਡੀ ਐਫ ਫਾਈਲ ਸੁਖਵੰਤ ਹੁੰਦਲ ਨੇ ਆਪਣੇ ਪਿਤਾ ਸ਼ਿਵਦੇਵ ਸਿੰਘ ਹੁੰਦਲ ਅਤੇ ਮਾਤਾ ਹਰਬੰਸ ਕੌਰ ਹੁੰਦਲ ਦੀ ਯਾਦ ਵਿੱਚ ਤਿਆਰ ਕੀਤੀ।

ਸ੍ਰੋਤ: ਸੁਖਵੰਤ ਹੁੰਦਲ ਨਿੱਜੀ ਲਾਇਬ੍ਰੇਰੀ ਵਿੱਚੋਂ।

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [signature]

ਪਤਾ –Address:
1728, ਸੈਕਟਰ 43-ਬੀ,
ਚੰਡੀਗੜ੍ਹ - 160022

1728, Sector 43-B,
Chandigarh - 160022
India

ਤਾਰੀਕ –Date: 25-10-2014

# ਸਿਰਜਣਾ

148

ਅਪਰੈਲ-ਜੂਨ 2008

ਸੰਪਾਦਕ : **ਰਘਬੀਰ ਸਿੰਘ**

Editor : **Raghbir Singh**

*

ਪਤਾ

*1728, ਸੈਕਟਰ 43-ਬੀ,*

*ਚੰਡੀਗੜ੍ਹ - 160 022*

*ਫੋਨ : +91-172-2601693*

*

**SIRJANA**

*1728, Sector 43-B,*

*Chandigarh-160 022*

*INDIA*

*Phone : +91-172-2601693*

*E-mail :*

*raghbirsingh_chd@dataone.in*

*raghbirssirjana@yahoo.com*

*

SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


## ਇਸ ਅੰਕ ਵਿਚ




ਟਾਈਟਲ ਚਿੱਤਰ : **ਦੇਵ** ਟਾਈਪ-ਸੈਟਿੰਗ : **ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 200 ਰੁਪਏ, ਵਾਰਸ਼ਿਕ : 80 ਰੁਪਏ

ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲਰ


# *ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਰਾਜਨੀਤੀ ਦੀ ਸਮਝ*

**ਸੁਰਜੀਤ ਹਾਂਸ**

*ਸਿਵਾਏ ਫ਼ਲਸਤੀਨ ਦੇ, ਦੁਨੀਆਂ ਦੇ ਅਕਸਰ ਮੁਲਕ ਸੰਯੁਕਤ ਰਾਸ਼ਟਰ (UNO) ਦੀਆਂ ਨਜ਼ਰਾਂ ਵਿਚ ਆਜ਼ਾਦ ਹਨ। ਦੁਨੀਆਂ ਭਰ ਦੇ ਮੁਲਕਾਂ ਦੇ ਵਾਸੀ ਵੀ ਇਹੀ ਸਮਝਦੇ ਹਨ। ਪਰ ਇਹਨਾਂ ਮੁਲਕਾਂ 'ਤੇ ਤਿੰਨ ਵਿਦੇਸ਼ੀ ਸ਼ਕਤੀਆਂ --ਨਵ-ਉਦਾਰਵਾਦ ਦੀ ਵਿਚਾਰਧਾਰਾ, ਵਿਸ਼ਵ ਵਪਾਰ ਸੰਸਥਾ (WTO) ਅਤੇ ਵਿਸ਼ਵ ਬੈਂਕ--ਆਪਣਾ ਕਾਰਜ ਚਲਾ ਰਹੀਆਂ ਹਨ। ਕਿਉਂਜੁ ਇਹਨਾਂ ਤਿੰਨਾਂ ਦੀ ਕਾਢ ਅਤੇ ਜ਼ੋਰਾਵਰੀ ਅਮਰੀਕਨ ਹੈ, ਇਸ ਲਈ ਸੰਖੇਪ ਵਿਚ ਅਮਰੀਕਾ-ਨਿਰਭਰ ਦੇਸ਼ਾਂ ਦੀ ਸਿਆਸਤ ਨੂੰ ਸਮਝਣ ਲਈ ਸੁਤੰਤਰ-ਰਾਸ਼ਟਰੀ ਰੁਚੀ ਹਾਨੀਕਾਰਕ ਹੈ।*

*ਅਜਿਹੀ ਸਥਿਤੀ ਰੋਮ ਸਾਮਰਾਜ ਅਧੀਨ ਯੂਨਾਨੀ ਰਾਜਾਂ ਦੀ ਸੀ। ਯਵਨ ਲਿਖਾਰੀ ਪਲੂਟਾਰਕ (46-120) ਸਥਾਨਕ ਸਿਆਸਤਦਾਨਾਂ ਨੂੰ ਸਲਾਹ ਦਿੰਦਾ ਹੈ ਜਿਹੜੀ ਸੁਣਨ ਵਾਲੀ ਹੈ, ਜਿਸ ਸਦਕੇ ਦੇਸੀ ਵਿਦੇਸੀ ਨੀਤੀਵਾਨਾਂ ਨੂੰ ਠੀਕ ਪਰਖਣਾ ਸੌਖਾ ਹੋ ਜਾਂਦਾ ਹੈ।*

*ਪਲੂਟਾਰਕ ਉੱਚ-ਮੈਜਿਸਟਰੇਟ ਸੀ, ਜਿਸ ਕਰਕੇ ਉਹਨੂੰ ਸਰਕਾਰੀ ਕਾਰਗੁਜ਼ਾਰੀ ਦੀ ਕਾਫ਼ੀ ਵਾਕਫ਼ੀਅਤ ਸੀ। ਉਹ ਲਿਖਾਰੀ, ਇਤਿਹਾਸਕਾਰ ਵੀ ਸੀ। ਸ਼ੇਕਸਪੀਅਰ ਦੇ ਚਾਰ ਨਾਟਕ ਜੂਲਿਸ-ਸੀਜ਼ਰ, ਕੋਰੀਲਾਰੀ, ਅੰਤਨੀ ਅਤੇ ਕਲਪਤਰਾ, ਏਥਨ ਦਾ ਟਾਮਨ ਪਲੂਟਾਰਕ-ਆਧਾਰਤ ਹਨ (ਪੰਜਾਬੀ ਯੂਨੀਵਰਸਿਟੀ, ਪਟਿਆਲਾ)। ਸ਼ੇਕਸਪੀਅਰ ਨੇ ਤਾਂ ਕੇਵਲ ਅਨੁਵਾਦਤ ਮੂਲ ਨੂੰ ਛੰਦਬੱਧ ਕੀਤਾ ਹੈ। ਪਲੂਟਾਰਕ ਰੋਮ ਸਾਮਰਾਜ ਦਾ ਇਤਿਹਾਸਕਾਰ ਵੀ ਹੈ।*

*ਪਲੂਟਾਰਕ ਆਰੰਭ ਵਿਚ ਹੀ ਰਾਜਾਂ ਦੀ ਸੀਮਤ ਅਧਿਰਾਜਗੀ (sovereignty) ਦਾ ਜ਼ਿਕਰ ਕਰ ਦਿੰਦਾ ਹੈ। 'ਹੁਣ ਜਦੋਂ ਜੰਗ ਕਰਨ ਜਾਂ ਨਾ ਕਰਨ ਦਾ ਇਖ਼ਤਿਆਰ, ਜ਼ੁਲਮਸ਼ਾਹਾਂ ਨੂੰ ਮੁਕਾਉਣ ਦਾ ਉੱਦਮ ਅਤੇ ਸੰਧੀਆਂ ਕਰਨ ਦਾ ਫ਼ੈਸਲਾ ਰਾਜਾਂ ਦੇ ਵੱਸ ਨਹੀਂ, ਤਾਂ ਸਿਆਸਤਦਾਨ ਦੀ ਮਹਿਮਾਵੰਤ ਲੀਡਰ ਹੋਣ ਦੀ ਕੋਈ ਸੰਭਾਵਨਾ ਨਹੀਂ।' ਸਾਡੇ ਆਧੁਨਿਕ ਨੀਤੀਵਾਨ ਗਾਂਧੀ ਨਹਿਰੂ ਤੋਂ ਮਾੜੇ ਚੰਗੇ ਨਹੀਂ ਸਗੋਂ ਉਹਨਾਂ ਦੀ ਅੱਜੋਕੀ ਨਾਜ਼ੁਕ ਸਥਿਤੀ ਹੀ ਉਹਨਾਂ ਦੀ ਲਾਘਵਤਾ 'ਚ ਬਦਲ ਗਈ ਹੈ। ਟੋਨੀ ਬਲੇਅਰ ਜਾਰਜ ਬੁਸ਼ ਦਾ ਗੜਬਈ ਹੀ ਹੋ ਸਕਦਾ ਸੀ, ਚਰਚਲ ਨਹੀਂ ਬਣ ਸਕਦਾ ਸੀ। ਪਲੂਟਾਰਕ ਸਿਆਸਤਦਾਨ ਨੂੰ ਮੱਤ ਦਿੰਦਾ ਹੈ ਕਿ 'ਹੁਣ ਤਾਂ ਅਵਾਮੀ ਮੁਕੱਦਮੇ ਸੁਣਨ ਅਤੇ ਸ਼ਹਿਨਸ਼ਾਹ ਨੂੰ ਵਨਯ-ਕਰਤੇ ਭੇਜਣ ਦਾ ਕੰਮ ਹੀ ਰਹਿ ਗਿਆ ਹੈ।' ਫ਼ਲਸਤੀਨੀ ਅਬੂ ਮਾਜ਼ਨ ਇਸ ਤੋਂ ਵੱਧ ਕੀ ਕਹਿ ਸਕਦਾ ਹੈ ? 'ਜਾਂ ਤੁਸੀਂ ਮਿੱਤਰਾਂ ਆਦਿ ਦੀ ਸਹਾਇਤਾ ਕਰ ਸਕਦੇ ਹੋ' ਜਿਸ 'ਤੇ ਕਿਸੇ ਟਿੱਪਣੀ ਦੀ ਲੋੜ ਨਹੀਂ।*

*ਕੁਝ ਲੋਕ ਪਲੂਟਾਰਕ ਨੂੰ ਮਜ਼ਾਕ ਕਰਦੇ ਸੀ ਜਦੋਂ ਉਹ ਮੈਜਿਸਟਰੇਟ ਦੇ ਤੌਰ 'ਤੇ ਆਪਣੇ ਸ਼ਹਿਰ ਦੇ ਨਿਰਮਾਣ ਕਾਰਜ 'ਚ 'ਇੱਟ ਪੱਥਰਾਂ ਦੀ ਢੋਆ-ਢੁਆਈ ਦੀ ਨਿਗਰਾਨੀ ਕਰਦਾ ਸੀ।' ਹੁਣ ਤਾਂ ਸਰਕਾਰਾਂ ਦਾ ਪ੍ਰਮੁੱਖ ਕੰਮ WTO ਅਨੁਸਾਰ ਮਾਲ ਦੀ ਢੋਆ-ਢੁਆਈ ਦਾ ਹੈ। ਫੇਰ ਪਲੂਟਾਰਕ ਨੀਤੀਵਾਨ ਨੂੰ ਕਹਿੰਦਾ ਹੈ ਕਿ 'ਤੁਸੀਂ ਭਾਵੇਂ ਰਾਜ ਕਰਦੇ ਹੋ, ਪਰ ਹੋ ਅਧੀਨ, ਤੁਹਾਡੇ ਉੱਤੇ ਸ਼ਹਿਨਸ਼ਾਹ/ਕੈਸਰ ਦੇ ਕਾਰਜ-ਕਰਤਾ ਬੈਠੇ ਹਨ...ਜਿਹਨਾਂ ਦੇ ਪੈਰ ਤੁਹਾਡੇ ਸਿਰ 'ਤੇ ਰਹਿੰਦੇ ਹਨ।*

*'ਤੁਸੀਂ ਤਾਂ ਨਾਟਕ ਦੇ ਅਭਿਨੇਤਾ ਹੋ ਜਿਸਨੂੰ ਅਨੁਬੋਧਕ (Promptor) ਦੀ ਸੁਣਨੀ ਪੈਂਦੀ ਹੈ। ਜਿਹੜਾ ਮਤਨ ਦੀ ਛੰਦ ਗਤੀ ਨੂੰ ਭੰਨਦਾ ਹੈ ਉਹਦੀ ਦੁਰਗਤ ਹੁੰਦੀ ਹੈ, ਅਤੇ ਕਈ ਕਾਲ ਫਾਸ ਨੂੰ ਪਹੁੰਚਦੇ ਹਨ' ਜਿਵੇਂ ਵੀਅਤਨਾਮ ਦੇ ਡੀਅਮ, ਇਰਾਕ ਦੇ ਸੱਦਾਮ ਹੁਸੈਨ ਦੇ ਨਾਲ ਹੋਈ*

ਅਤੇ ਪਨਾਮਾ ਦੇ ਨੌਰਿਗਿਜਿਆ ਨਾਲ ਹੋ ਰਹੀ ਹੈ।

'ਹੁਣ ਪੂਰਵਜਾਂ ਦੇ ਉਦਾਹਰਣ ਦੇ ਕੇ ਅਵਾਮ ਨੂੰ ਉਕਸਾਉਣਾ ਬੇਵਕੂਫ਼ੀ ਹੈ ਕਿਉਂਕਿ ਉਹਨਾਂ ਵਾਲੇ ਕਾਰਨਾਮੇ ਅੱਜ ਦੀ ਹਾਲਾਤ ਨਾਲ ਮਿਚਣ ਦੇ ਨਹੀਂ। ਕੀ ਈਰਾਨ ਵਿਰੁੱਧ ਮੈਰਾਥਨ 490 ਪੂਰਵ ਈਸਾ, ਪਲੈਟੀ 479 ਪੂਰਵ ਈਸਾ ਦੀਆਂ ਜਿੱਤਾਂ, ਮਿਥਿਹਾਸਕ ਸਰਪ-ਕੇਸ਼ਿਕੀ ਰਾਖਸ਼ਣੀ ਦੀ ਹੱਤਿਆ ਦੇ ਕਲਾਬੇ ਬੰਨ੍ਹਣੇ। ਇਹ ਕੰਮ ਤੁਸੀਂ ਗੜਬੜ-ਪ੍ਰੇਮੀਆਂ ਲਈ ਛੱਡ ਦਿਉ ਜਿਸ ਨਾਲ ਜਨ ਸਾਧਾਰਨ ਹਉਮੈ ਵਾਲੇ, ਸਾਹਸਵੰਤੇ ਹੋਣ ਲਗਦੇ ਹਨ।'

'ਨੀਤੀਵਾਨਾਂ ਨੂੰ ਸਾਮਰਾਜ ਦੇ ਭੇਜੇ ਉਪ-ਕਰਤਿਆਂ (agents) ਅੱਗੇ ਬਹੁਤਾ ਜ਼ਲੀਲ ਨਹੀਂ ਹੋਣਾ ਚਾਹੀਦਾ। ਤੁਹਾਡੇ ਪੈਰ ਲੁਹਾਰੀ ਲੱਗੀ ਹੈ, ਤੁਸੀਂ ਮੱਲੋ ਮੱਲੀ ਗਲ 'ਚ ਫਾਹਾ ਪਾਉਣਾਂ, ਅਤੇ ਗ਼ੁਲਾਮੀ ਦਾ ਮਿਹਣਾ ਜ਼ਰੂਰ ਲੈਣਾਂ?' ਵੀਹਵੀਂ ਸਦੀ ਤੋਂ ਅਮਰੀਕਨ/ਸੋਵੀਅਤ ਰੂਸੀ ਰਾਜਦੂਤ ਸ਼ਹਿਨਸ਼ਾਹ ਦੇ ਉਪ ਕਰਤਿਆਂ ਦਾ ਕੰਮ ਕਰਨ ਲੱਗ ਪਏ ਸਨ। ਦਿੱਲੀ 'ਚ ਅਮਰੀਕੀ ਰਾਜਦੂਤ ਮੈਲਫ਼ਰਡ ਦੀ ਕਾਰਵਾਈ ਕੋਈ ਬਹੁਤੀ ਆਦੁਰਸ਼ਕ ਨਹੀਂ।

'ਨੀਤੀਵਾਨ ਆਪਸੀ ਖਹਿਬਾਜ਼ੀ ਅਤੇ ਨਿੱਜੀ ਮੁਫ਼ਾਦ ਲਈ ਆਪਣੇ ਤੋਂ ਵਡੇਰਿਆਂ ਕੋਲ ਰੋਜ਼-ਬ-ਰੋਜ਼ ਪਹੁੰਚੇ ਰਹਿੰਦੇ ਹਨ, ਜਿਹਨਾਂ ਨੂੰ ਮਜਬੂਰਨ ਆਕਾ ਹੋਣ ਦੀ ਥਾਉਂ ਜ਼ੁਲਮ-ਸ਼ਾਹ ਹੋਣਾ ਪੈਂਦਾ ਹੈ। ਜਿਸ ਦੇ ਕਾਰਨ ਕਾਨੂੰਨ-ਸਾਜ਼ੀਆ (legislature), ਇੰਤਜ਼ਾਮੀਆ ਤੇ ਅਦਲੀਆ ਦੇ ਵਕਾਰ 'ਤੇ ਸੱਟ ਵਜਦੀ ਹੈ।' ਪਾਕਿਸਤਾਨ 'ਚ ਬਹੁਤੇ, ਸਾਡੇ ਰਤਾ ਥੋੜ੍ਹੇ, ਸੰਸਥਾਈ ਪਤਨ ਦਾ ਕਾਰਨ ਹੈ ਕਿ ਇਹਨਾਂ ਨੇ ਲੋਕ-ਹਿਤ ਤਾਂ ਕੀ ਪਾਲਣਾ ਸੀ, ਕੌਮੀ ਮੁਫ਼ਾਦ ਦਾ ਵੀ ਖਿਆਲ ਨਹੀਂ ਕਰ ਸਕਦੇ।

'ਲੋੜ ਹੈ ਕਿ ਨੀਤੀਵਾਨ ਲੋਕਾਂ ਨੂੰ ਬਰਾਬਰੀ ਦੀਆਂ ਬਾਤਾਂ ਪਾ ਕੇ ਠੰਢੇ ਕਰੀ ਰੱਖੇ ਅਤੇ ਸਕਤਿਆਂ ਨੂੰ ਰਿਆਇਤਾਂ ਦੇਵੇ। ਉਹ ਲੋਕਾਂ ਨੂੰ ਕਦੇ ਇਜਾਜ਼ਤ ਨਾ ਦੇਵੇ ਕਿ ਉਹ ਵੱਡਿਆਂ ਦੀ ਪਤ ਲਾਹੁਣ, ਜਾਂ ਉਹਨਾਂ ਦੀ ਜਾਇਦਾਦ 'ਤੇ ਕਬਜ਼ਾ ਕਰਨ, ਜਾਂ ਰਾਜਕੀ ਮੁਦਰਾ ਦੀ ਹਿੱਸੇਦਾਰੀ ਦਾ ਫ਼ੈਸਲਾ ਕਰਦੇ ਫਿਰਨ । ਅਤੇ ਉਹ ਲੋਕਾਂ ਦੀ ਆਕਾਂਖਾ ਦਾ ਰੋਧ, ਮੰਨ-ਮਨਾਈ, ਸਿੱਖ-ਮਤ ਅਤੇ ਧਮਕੀਆਂ ਦੇ ਕੇ ਕਰੇ—ਪਰ ਮਾੜਾ ਮੋਟਾ ਬੇ-ਜ਼ਰਰ ਖ਼ਰਚ ਮੌਕੇ ਮੁਤਾਬਕ ਕਰ ਸਕਦਾ ਹੈ।'

'ਸਿਆਸਤਦਾਨ ਦਾ ਉਦੇਸ਼ ਖ਼ਾਨਾਜੰਗੀ ਨਾ ਹੋਣ ਦੇਣਾ ਹੈ। ਇਹੀ ਉਹਦੀ ਨਿਹਾਇਤ ਨਾਮੀ ਕਾਰਗੁਜ਼ਾਰੀ ਹੈ ਜਿਸਨੂੰ ਮਦੱਬਰੀ ਕਿਹਾ ਜਾ ਸਕਦਾ ਹੈ। ਲੋਕਾਂ ਨੂੰ ਜਿੰਨੀ ਆਜ਼ਾਦੀ ਹੈ, ਓਹੀ ਬੜੀ ਹੈ, ਸ਼ਾਇਦ ਇਸ ਤੋਂ ਜ਼ਿਆਦਾ ਉਹਨਾਂ ਦੇ ਹਿਤ ਵਿਚ ਨਾ ਹੋਵੇ। ਸਿਆਸਤਦਾਨ ਸ਼ਾਂਤੀ ਦਾ ਜੀਵਨ ਅਤੇ ਲੋਕਾਂ ਦੀ ਇਕਸੁਰਤਾ ਨੂੰ ਹੀ ਗ਼ਨੀਮਤ ਸਮਝੇ ਕਿਉਂਕਿ ਵਿਧਾਤਾ ਨੇ ਉਹਦੇ ਲਈ ਕੋਈ ਵਡੇਰਾ ਆਦਰਸ਼ ਰਹਿਣ ਨਹੀਂ ਦਿੱਤਾ।' ਪਾਕਿਸਤਾਨ ਦੀ ਮੰਦੀ ਹਾਲਤ ਸਾਡੇ ਸਾਹਮਣੇ ਹੈ ਜਦੋਂ ਉਹ ਬੇਗ਼ਾਨੀ ਲੜਾਈ ਆਪਣੇ ਮੁਲ਼ਕ 'ਚ ਹੀ ਲੜਣ ਲੱਗ ਪਿਆ ਹੈ। ਕੁਝ ਦਹਾਕੇ ਹੋਏ ਭਾਰਤ ਦਾ ਉਦੇਸ਼ ਪੱਛਮ ਦੇ ਬਰਾਬਰ ਹੋਣ ਦਾ ਅਤੇ ਨਿਰਪੱਖਤਾ ਦਾ ਸੀ।

ਪਲੂਟਾਰਕ ਕਹਿੰਦਾ ਹੈ ਕਿ ਯਵਨ ਧਨੀ ਸ਼੍ਰੇਣੀ ਨੂੰ ਰੋਮਨ ਸਾਮਰਾਜ ਥੱਲੇ ਕਾਫ਼ੀ ਫ਼ਾਇਦਾ ਹੋਇਆ ਸੀ, ਮਾੜੀ ਮੋਟੀ ਪਤ ਵੀ ਸੀ ਪਰ ਕਲਾਸਕੀ ਕਾਲ ਦੀ ਵਡਿਆਈ ਗੁਆ ਲਈ ਸੀ।

ਸਾਨੂੰ ਗ਼ਰੀਬ ਦੀ ਇੱਜ਼ਤ ਕਰਨੀ ਤਾਂ ਕਦੇ ਵੀ ਨਹੀਂ ਆਈ। ਸੁਤੰਤਰਤਾ ਸੰਗਰਾਮ 'ਚ ਭਾਸ਼ਣ ਦੇਣ ਵਾਲੇ ਕਹਿੰਦੇ ਹੁੰਦੇ ਸੀ—ਵੇਖੋ ਵਿਦੇਸੀ ਰਾਜ ਦਾ ਜ਼ੁਲਮ ਕਿ 'ਇੱਜ਼ਤਦਾਰ' ਬੰਦੇ ਵੀ ਫੜ ਲਏ! ਬਾਕੀ ਖਾਂਦੇ ਪੀਂਦਿਆਂ ਦੀ ਵਡਿਆਈ ਦਾ ਪਾਠਕ ਨੂੰ ਆਪ ਅਨੁਭਵ ਹੋਵੇਗਾ।

*[The Class Struggle in the Ancient Greek World, de Ste.Croix, Duckworth pp 311-12]* ❑ ❑

*[1238/1, ਸੈਕਟਰ 43-ਬੀ, ਚੰਡੀਗੜ੍ਹ ]*



## ਕਿੰਨੇ ਚੰਗੇ ਸਨ ਉਹ ਕਲਜੁਗੀ ਦਿਨ!/ਜਸਬੀਰ ਸਿੰਘ ਆਹਲੂਵਾਲੀਆ

ਕਿੰਨੇ ਚੰਗੇ ਸਨ ਉਹ ਕਲਜੁਗੀ ਦਿਨ!
ਜਦੋਂ -ਅਗਨ ਰਥ ਦੇ ਰਥਵਾਨ 'ਨੇਤਾ ਜੀ' ਹੁੰਦੇ ਸਨ।
ਅਮਾਵਸ ਦੇ ਹਨ੍ਹੇਰੇ ਵਿਚ ਸੱਚ ਨੂੰ ਕੂੜ
ਤੇ ਕੂੜ ਨੂੰ ਸੱਚ ਬਣਾ ਕੇ ਸਹਿਜੇ ਹੀ ਵੇਚਿਆ ਜਾਂਦਾ ਸੀ
ਪੱਤਝੜ ਵੀ, ਕਾਗਜ਼ੀ ਫੁੱਲਾਂ ਨਾਲ ਬਹਾਰ ਜਾਪਦੀ ਸੀ।
ਕੁਕਨੂਸ ਵਾਂਗ
ਹਰ ਸਾਲ ਰਾਵਣ ਆਪਣੀ ਰਾਖ਼ 'ਚੋਂ ਜੀਅ ਉਠਦਾ ਸੀ।
ਮਰਦ-ਏ-ਕਾਮਲ ਹੋਣ ਲਈ
'ਉਦਾਸੀਆਂ' ਧਾਰਣ ਦੀ ਲੋੜ ਸੀ ਨਾ ਚੱਕੀ ਚਲਾਉਣ ਦੀ
ਬਸ ਰੇਮੰਡ ਸੂਟ ਪਹਿਨ ਕੇ 'ਕਮਪਲੀਟ ਮੈਨ' ਬਣਿਆ ਜਾ ਸਕਦਾ ਸੀ
ਬਾਣੀ ਤੋਂ ਬਿਨਾਂ ਬਾਣੇ ਨਾਲ ਕੰਮ ਸਰ ਜਾਂਦਾ ਸੀ!

ਜਦੋਂ -ਭੁਚਾਲ ਆਉਂਦੇ ਸਨ
ਤੂਫ਼ਾਨ ਉੱਠਦੇ ਸਨ
ਦਰਿਆਵਾਂ ਤੋਂ ਡੂੰਘੇ ਸੀਨਿਆ 'ਚ
ਰਾਜਨੀਤੀ ਦੇ ਛੱਪੜਾਂ 'ਚ।

ਜਦੋਂ-ਵੱਡੇ ਰੁੱਖ ਦੇ ਗਿਰਣ ਨਾਲ
ਧਰਤ ਕੰਬਦੀ ਸੀ ਤਾਂ ਕਤਲ-ਏ-ਆਮ ਹੁੰਦੇ ਸਨ
'ਕਾਨੂੰਨੀ ਵਿਵਸਥਾ ਨਿਯੰਤਰਣ 'ਚ ਹੈ'—ਐਲਾਨ ਹੁੰਦੇ ਸਨ
ਤਫ਼ਤੀਸ਼ੀ ਕਮਿਸ਼ਨ ਬੈਠਦੇ ਸਨ ਵੋਟਾਂ ਖ਼ਾਤਰ।

ਜਦੋਂ-ਦਰੋਪਦੀ ਨੂੰ ਵਸਤਰ-ਹੀਣ ਕਰਨ ਦੀ ਥਾਂ
ਕਲੱਬਾਂ 'ਚ ਖ਼ੁਦ ਹੀ ਸਟ੍ਰਿਪਟੀਜ਼ ਹੁੰਦੇ ਸਨ;
ਬੱਤੀਆਂ ਬੁਝਾ ਕੇ, ਬਦੇਸ਼ੀ ਕਾਰਾਂ ਦੀਆਂ ਚਾਬੀਆਂ ਵਟਾ ਕੇ
ਦੇਸੀ ਬੀਵੀਆਂ ਦੇ ਆਦਾਨ-ਪ੍ਰਦਾਨ ਹੁੰਦੇ ਸਨ-
ਖ਼ਾਸ ਕਰ ਕਰਵਾ ਚੌਥ ਦੀ ਰਾਤ ਨੂੰ।

ਜਦੋਂ - ਜਿਉਂ ਜਿਉਂ ਸੈਂਸੇਕਸ ਉੱਪਰ ਜਾਂਦਾ ਸੀ
ਆਮ ਲੋਕ ਗ਼ਰੀਬੀ ਰੇਖਾ ਤੋਂ ਨੀਚੇ ਹੁੰਦੇ ਜਾਂਦੇ ਸਨ
ਕਿਰਸਾਣਾਂ ਦੀਆਂ ਖੁਦਕੁਸ਼ੀਆਂ ਆਮ ਜਹੀ ਗੱਲ ਬਣ ਚੁੱਕੀ ਸੀ
ਜਿਹਨਾਂ ਹੱਥਾਂ 'ਚ ਕਦੇ ਲਾਲ ਪਰਚਮ ਝੂਮਦੇ ਸਨ
ਉਨ੍ਹੀਂ ਹੱਥੀਂ ਖ਼ੂਨੀ ਸਾਕੇ ਹੁੰਦੇ ਸਨ
ਪ੍ਰਮਾਣੂ ਕਰਾਰ ਦੀ ਆੜ 'ਚ, ਘਰ ਫੂਕ ਤਮਾਸ਼ਾਈ ਬਣਦੇ ਸਨ
ਜੈ-ਜੈਕਾਰ ਦੇ ਨਾਅਰੇ ਲਗਵਾਂਦੇ ਸਨ

ਜਦੋਂ - ਵਿਸ਼ਵੀਕਰਨ ਦੀ ਕਾਮਧੇਨ ਗਾਂ-ਕਰੈਡਿਟ ਕਾਰਡ-ਤੋਂ
ਹਰ ਵਸਤ ਉਧਾਰ ਮਿਲ ਜਾਂਦੀ ਸੀ

ਇਸ਼ਤਿਹਾਰੀ ਖੁਸ਼ਹਾਲੀ ਦਾ ਭੁਲੇਖਾ ਹਕੀਕਤ ਜਾਪਦਾ ਸੀ।

ਉਦੋਂ-ਪਰਿਵਰਤਣ ਦੇ ਨਾਂ 'ਤੇ ਕੁਟਲ ਨੀਤੀਆਂ
ਰੋਸ ਧਰਨੇ, ਜਲਸੇ-ਜਲੂਸ, ਰੈਲੀਆਂ।
ਭਵਜਲ ਤਰਨ ਦੀਆਂ ਅਰਦਾਸਾਂ
ਮੁਕਤੀ ਪਾਣ ਦੀਆਂ ਅਰਜ਼ੋਈਆਂ
ਪੁੰਨ-ਦਾਨ, ਗੰਗਾ ਇਸ਼ਨਾਨ, ਅਠਸਠ ਤੀਰਥ, ਜੰਤਰ-ਮੰਤਰ
ਅਠੱਤੀ ਪੌੜੀਆਂ ਦੀ ਥਾਂ-ਮੁੜ ਤੋਂ ਚੌਰਾਸੀ ਦੀਆਂ ਪੌੜੀਆਂ
ਖੰਡ-ਪਾਠ ਦੀਆਂ ਕੋਟਾਂ ਲੜੀਆਂ
ਪੂਜਾ-ਪਾਠਾਂ ਤੇ ਰਹੁ-ਗੀਤਾਂ
ਪੀਰ ਫ਼ਕੀਰਾਂ ਸੈਆਂ ਮੰਨਤਾਂ।

ਆਖ਼ਿਰ ਸੁਣੀ ਪੁਕਾਰ ਮਾਨੁਖ ਦੀ:
ਕਲਜੁਗ ਕਾਇਆ ਪਲਟ ਕੇ ਸਤਿਜੁਗ ਦਾ ਰੂਪ ਵਟਾਇਆ
ਚਾਰੇ ਪਾਸੇ ਓਮ-ਸ਼ਾਂਤੀ-ਓਮ, ਖਾਮਸ਼ੀ-ਖਾਮਸ਼ੀ-ਖਾਮਸ਼ੀ
ਸੁੰਨ-ਸਮਾਧੀ ਲੀਨ ਨਿਰੰਕਾਰ-ਮੁੰਜਮੱਦ ਸਮਾਂ
ਅਦਨ ਬਾਗ 'ਚ ਕੱਲ-ਮੁ-ਕੱਲੇ ਆਦਮ ਤੇ ਹੱਵਾ
ਲਿੰਗ ਚੇਤਨਾ ਨਾ ਭੋਗ ਦੀ ਤਮੰਨਾ
ਸੰਜੋਗ ਨਾ ਵਿਜੋਗ, ਹਰਸ਼ ਨਾ ਸੋਗ
ਸਰਪ ਦੀ ਉਡੀਕ 'ਚ ਉਦਿਆਨ ਭਟਕਦੇ
ਮੁੜ ਤੋਂ ਨਰ-ਨਾਰੀ ਬਣਨ ਲਈ
ਪੁਰਸ਼-ਪ੍ਰਕਿਰਤੀ ਦੇ ਪੁਨਰ ਮਿਲਣ ਲਈ
ਇਕ ਹੋਰ ਆਵਾਗਵਨ ਆਰੰਭ ਕਰਨ ਲਈ
ਗਿਆਨ-ਬ੍ਰਿਛ ਨੂੰ ਢੂੰਡਦੇ, ਫ਼ਿਰਦੇ
ਕਲਜੁਗੀ ਦਿਨਾਂ ਦੀ ਚੇਸ਼ਟਾ ਕਰਦੇ

ਪਰ ਕਦੀ-ਕਦਾਈਂ
ਕਲਜੁਗੀ ਅਨਿਆਂ ਨੂੰ ਯਾਦ ਕਰਦਿਆਂ
ਕੰਬ ਉੱਠਦੇ!
ਤ੍ਰੇਤੇ 'ਚ ਸਤਿ ਦੀ ਅਗਨੀ ਪਰੀਕਸ਼ਾ!!
ਦੁਆਪਰ 'ਚ ਮਤਿ-ਪਤਿ ਦੀ ਦੁਰਦਸ਼ਾ!!!
"ਨਹੀਂ ਨਹੀਂ, ਇਹ ਨਹੀਂ, ਉਹ ਵੀ ਨਹੀਂ"—ਦੋਵੇਂ ਕੂਕਦੇ
ਵਿਸਮਾਦੀਂ ਬੈਠੇ ਨਿਰੰਕਾਰ ਨੂੰ ਪੁੱਛਣਾ ਲੋਚਦੇ:
ਕਿਉਂ ਕੋਈ ਹੋਰ ਬਦਲ ਨਹੀਂ ਹੋ ਸਕਦਾ ?
"ਕਥਨੁ ਨ ਜਾਇ ਅਕਥੁ"—ਧੁਰੋਂ ਆਵਾਜ਼ ਆਉਂਦੀ

............................

ਹੁਣ ਲੈਨੇ ਆਂ ਇਕ ਛੋਟਾ ਜਿਹਾ ਬਰੇਕ
ਬਰੇਕ ਤੋਂ ਬਾਅਦ ਇਹ 'ਕਹਾਣੀ' ਚਲਦੀ ਰਹੇਗੀ
ਜੁਗ-ਜੁਗਾਂਤਰਾਂ ਤਕ।❑❑

[1607, ਸੈਕਟਰ 33 ਡੀ, ਚੰਡੀਗੜ੍ਹ]



# ਦੇਵ ਦੀਆਂ ਨਵੀਆਂ ਕਵਿਤਾਵਾਂ

## ● ਆਰ-ਪਾਰ

ਕਿੰਨੇ ਰਿਸ਼ਤੇ ਬਣਾਏ
ਉਹਨਾਂ ਨੂੰ ਸਤਿ ਸ੍ਰੀ ਅਕਾਲ ਕਿਹਾ
ਜੋ ਟੁੱਟ ਗਏ
ਪਿੱਛੇ ਮੁੜਕੇ ਵੀ ਨਾ ਤੱਕਿਆ
ਰਿਸ਼ਤੇ ਇਸ਼ਕ ਨਹੀਂ
ਸ਼ਰੀਕਿਆਂ ਪਰਛਾਵਿਆਂ 'ਚ ਕੱਜਿਆ
ਸੰਗ ਹੈ

ਯਾਦਾਂ ਦਾ ਪ੍ਰੇਤੀ ਖਿਲਾਰਾ
ਸਰਦਲ ਅੰਦਰ ਗਰਕ ਜਾਣਾ
ਆਪਣੀ ਖੁਦਕੁਸ਼ੀ ਏ
ਮੈਂ ਵੱਢ ਦਿੱਤਾ ਗਿਆ ਹਾਂ
ਅੱਧ ਵਿਚਕਾਰੋਂ
ਅੱਧਾ ਤੇਰੇ ਲਈ
ਅੱਧਾ ਭਟਕਣ ਵਾਸਤੇ
ਵੱਢ ਦਿੱਤਾ ਮੁਹੱਬਤ ਨੇ
ਸ਼ੀਸ਼ੇ ਦੇ ਪਾਣੀ ਨਾਲ
ਤੂੰ ਨਵੀਂ ਰੌਸ਼ਨੀ ਪਹਿਨ ਕੇ ਆਈ
ਮੈਂ 'ਝਕ' ਗਿਆ
ਮੈਂ ਜੋ ਗੁਫਾਵਾਂ ਸੁਰੰਗਾਂ ਤਹਿਖਾਨਿਆਂ ਦਾ ਆਦੀ
ਰੱਬ ਨੇ ਕਿਹਾ
ਅੱਖਾਂ 'ਖੋਲ੍ਹ'
ਮੈਂ ਪਾਸਾ ਪਰਤ ਕੇ
ਚੁੱਪ ਚਾਪ ਸੌਂਅ ਗਿਆ ❑❑

## ● ਜਿਲਦ 'ਤੇ ਪਿਆ ਖੰਭ

ਪਰਿੰਦੇ ਦੇ ਪਰ
ਖਿਲਰੇ ਪਏ ਨੇ ਮੇਰੀ ਦੇਹ 'ਤੇ
ਪੈਰਾਂ 'ਤੇ ਜ਼ਖਮ ਨੇ
ਥਾਂ ਕੁ ਥਾਂ ਦਾ ਮਿੱਟੀ ਘੱਟਾ
ਇਹ ਕਿਸ ਤਰ੍ਹਾਂ ਦੀ ਜੰਗ ਏ
ਲਗਾਤਾਰ ਤੁਰਦੇ ਰਹਿਣ ਦੀ
ਕਦੇ ਕਿਹਾ ਸੀ "ਪੈਰਾਂ ਨੂੰ ਬਣਾਉ ਦੀਵੇ
ਲੰਘ ਜਾਊ ਰਾਤਾਂ"
ਸ਼ਾਇਦ ਉਦੋਂ ਮੇਰੇ ਕੋਲ ਵੀ ਕੋਈ ਭਰਮ ਹੁੰਦਾ ਸੀ

ਜਾਂ.........
ਅੰਤਾਂ ਦਾ ਅੰਧ ਵਿਸ਼ਵਾਸ
ਪੈਰ ਜ਼ਖਮੀ
ਮਿੱਟੀ ਲਹੂ-ਲੁਹਾਣ
ਕਿਉਂ ਇਸ ਤਰ੍ਹਾਂ ਏ
ਹੋਣੀ ਦਾ
"ਹੋਣਾ"
ਉਡਣਾ ਉਡਣਾ ਤੇ ਬਸ ਉਡਦੇ ਹੀ ਰਹਿਣਾ
ਪਿੱਛੇ ਚੇਤੇ ਅੱਗੇ ਸੁਪਨੇ
ਖਿਲਰੇ ਪਏ ਨੇ ਮੇਰੀ ਜਿਲਦ 'ਤੇ
ਖੰਭ ਹੀ ਖੰਭ
ਪੱਤਝੜ ਦੇ ਪੱਤੇ
ਕੀ ਖ਼ਾਨਾ ਬਦੋਸ਼ ਦੀ "ਕਬਰ" ਇਸ ਤਰ੍ਹਾਂ ਹੀ ਉਸਰਦੀ ਏ ❑❑

ਬੋਇਨਸ ਆਇਰਸ 03

## ● ਸਿਮਰਣ

ਤੈਨੂੰ ਯਾਦ ਕਰਦਾ ਹਾਂ
ਹਰ ਪਲ
ਹਰ ਪਲ ਹੀ 'ਵਫ਼ਾਤ' ਹੋ ਜਾਣ ਲਈ
ਕਿਉਂ ਮੈਂ ਤੈਨੂੰ ਚੇਤੇ ਕਰਦਾ ਰਹਿਨਾਂ
ਤੂੰ ਜ਼ਿੰਦਗੀ 'ਜਿਉ' ਲਈ
...ਤੇ 'ਰਾਹ' ਬਦਲ ਲਿਆ
ਤੂੰ ਉਡੀਕਦੀ ਰਹੀ
ਕਿ ਇਕ ਦਿਨ ਮੈਂ ਵੀ "ਹੋਰਾਂ" ਵਾਂਗ
ਸਮਝੌਤੀ ਹੋ ਜਾਵਾਂਗਾ
ਤੂੰ ਨਵੇਂ "ਰੂਪ" 'ਚ ਆ ਗਈ
ਮੈਂ ਧੁਰ ਅੰਦਰ ਹੀ ਲੱਥ ਗਿਆ
ਆਪਣੇ ਆਪ ਦੇ ਨਾਲ ਹੀ ਝਗੜਦੇ ਰਹਿਣ ਲਈ
ਮੁਹੱਬਤ ਅਥਰੂ ਅਥਰੂ ਖ਼ਾਲੀ ਖਿਲਾਅ
ਉਜੜ ਗਿਆਂ
ਭਟਕ ਰਿਹਾ ਹਾਂ
ਕਲਪਨਾ ਨੂੰ ਅੱਖਰ-ਆਕਾਰ 'ਚ ਰੂਪਣ ਲਈ
ਮਾਤਮ ਦੀ ਵੀ ਕੋਈ ਉਮਰ ਹੁੰਦੀ ਏ
ਮੇਰਾ ਸੋਗ ਅ-ਕਾਲੀ ਹੋ ਗਿਐ
"ਤੂਫ਼ਾਨ" ਨੇ ਮੈਨੂੰ
ਵਕਤੋਂ
ਕੁ-ਵਕਤਾ ਕਰਤੈ
ਮੇਰੇ ਨਾਲ ਸੁਨਾਮੀ ਵਾਪਰੀ ਏ ❑❑



## ● ਅਰਜ਼

ਮੇਰੀ ਉਦਾਸੀ!
ਸ਼ੁੱਧ ਤੇ ਸੱਚੀ ਬਣ ਕੇ ਆ
ਮੇਰੇ "ਵੱਲ" ਕਦੇ ਵੀ "ਸਿਆਣੀ" ਹੋ ਕੇ ਨਾ ਆਈਂ
ਤਹਿਸ ਨਹਿਸ ਭਸਮ ਕਰ ਦੇਵਾਂਗਾ
ਸਿਆਣਪ ਅੰਦਰ
ਸ਼ਤਰੰਜ ਪਰਪੰਚ ਪੇਚੇ
ਸਿਆਣਪ ਸਾਡੇ ਅੰਦਰਲਾ ਬਹੁਤ ਕੁਝ ਖੰਡਰ ਕਰ ਦਿੰਦੀ ਏ
ਅਕਲ ਅਕਾਲ ਤੋਂ ਉੱਤਰ ਕੇ
ਕਾਲ ਦਾ ਗੁਲਾਮ ਬਣਾਉਂਦੀ ਹੈ
ਸਾਨੂੰ
ਜਿਉਣ ਤੇ ਜਾਗਣ ਦੇ ਵਿਚਕਾਰ
ਸੁਪਨੇ ਦਾ ਅੰਤਰਾਲ
ਮੈਂ ਕੌਣ ਤੇ ਕਿਉਂ ਹਾਂ ਕਿਵੇਂ ਦੱਸਾਂ
ਰਚਨਾ ਦੇ ਪਲ
ਸ਼ੀਸ਼ੇ ਦੀ ਤਲਿਸਮੀ ਲਾਲਟੈਣ
ਖਾਮੋਸ਼ ਸਮੁੰਦਰ
ਜਿਸਦੀ ਨਾਭੀ 'ਚ ਉਬਲ ਰਹੇ ਨੇ
ਭੰਵਰ ਭੂਚਾਲ ਤੂਫ਼ਾਨ
ਮੈਨੂੰ ਸੰਨ੍ਹ ਲਾਉਣ ਲਈ
"ਝਾਕ" ਰਿਹੇ
ਸੰਢੇ ਦੀ ਅੱਖ
ਮੇਰੀ ਉਦਾਸੀ
ਮੇਰੇ ਵੱਲ ਸ਼ੁੱਧ ਤੇ ਸੱਚੀ ਬਣ ਕੇ ਆ
ਸਮੁੰਦਰ ਨਾਲ ਮੇਰਾ ਸੰਵਾਦ ਏ ❑❑

ਬੋਇਨਸ ਆਇਰਸ 03

## ● ਫੌਸਿਲ ਜੜ੍ਹਾਂ

ਉਹ ਨਾ ਮੈਨੂੰ ਜਿਉਣ ਦਿੰਦੇ ਨੇ
ਨਾ ਹੀ ਮਰਨ
ਆਪਣੀ "ਦਿੱਖ" ਦੇ ਲਈ
ਮੈਨੂੰ ਉਹਨਾਂ ਸਾਲਮ ਸਬੂਤਾ
ਰੱਖ ਤੇ ਸਾਂਭ ਲਿਐ
ਪਲ ਪਲ ਮਰਦੇ ਰਹਿਣ ਦੇ ਲਈ
ਉਹ ਮਾਰ ਦਿੰਦੇ ਨੇ
ਜੀਅ ਜੜ੍ਹਾਂ ਦੇ
ਬਣਾ ਲੈਂਦੇ ਨੇ ਪੁਰਾਤਨ ਪਰੰਪਰਾ ਦੇ

ਨਵੇਂ ਨਵੇਂ ਅਜਾਇਬ ਘਰ
ਉਹ ਨਾ ਬੰਦੇ ਨੂੰ ਜਿਉਣ ਦਿੰਦੇ ਨੇ
ਨਾ ਹੀ ਮਰਨ
ਬੀਤ ਗਿਆਂ ਨੂੰ ਸ਼ੀਸ਼ਿਆਂ ਦੇ ਤਾਬੂਤਾਂ 'ਚ ਕੈਦ ਕਰ
ਜਨ ਅਪਰਾਧਾਂ ਦੇ ਗੁਨਾਹਾਂ ਨੂੰ
ਮੁਸਕਰਾਹਟਾਂ ਨਾਲ ਧੋਂਦੇ ਨੇ
ਮੁਫਤ ਦੇ ਮਾਰੇ ਜਾਂਦੇ ਨੇ
ਅਲਫ ਬੇ
ਊੜਾ ਆੜਾ
ਪਵਿੱਤਰ ਪੁਸਤਕਾਂ ਦੀਆਂ
ਜ਼ਿੱਦਦੀਆਂ ਵਿਆਕਰਨਾਵਾਂ ਨਾਲ
ਦੇਸੀ-ਪਰਦੇਸੀ ਆਉਂਦੇ ਨੇ
ਆਪਣੀਆਂ ਫੌਸਿਲ ਜੜਾਂ ਨੂੰ
ਪੜ੍ਹਨ "ਤੱਕਣ" ❑❑

## ਬੀਜ

ਬੀਜ
ਆਮ ਜਿਹਾ
ਮਹਾਂ ਬਿਰਖ ਦੀ
ਅਰਾਧਨਾ 'ਚ ਲੀਨ
ਮੇਰੀਆਂ ਮੁੱਠੀਆਂ 'ਚ
ਮੁੜ੍ਹਕਾ ਤੇ ਸੁਪਨਾ
ਅੱਖਾਂ 'ਚ ਬੰਦਰਗਾਹਾਂ ਜਹਾਜ਼ ਸਮੁੰਦਰ
ਅਸੀਂ ਜੋ ਕੋਈ ਵੀ ਹਾਂ
ਆਮ ਜਿਹਾ ਬੀਜ

ਬਿਰਖ ਦੀ ਖਾਮੋਸ਼ੀ
ਅਨਜਾਣ ਤੇ ਅਨਾਮ ਰਾਹਾਂ ਤੋਂ ਆਉਣ ਵਾਲੇ
ਲਾਪਤਾ ਦਿਸ਼ਾਵਾਂ ਵੱਲ ਅਲੋਪ ਹੁੰਦੇ
ਪਲ ਕੁ ਭਰ ਦੇ ਮ੍ਰਿਗ-ਜਲੀ ਪਰਛਾਵੇਂ
ਹਕੀਕਤ ਮਿੱਟੀ ਦੀ
ਬੰਦੇ ਦੀ
ਜਿੱਤਾਂ ਹਾਰਾਂ ਨਾਲ ਥੱਕੀ ਲਿਬੜੀ ਉਦਾਸ
ਉਸ ਪਾਰ...
ਰਾਖ ਖ਼ਾਬ ਤਾਰਿਆਂ ਦੀ ਧੂੜ
ਬੀਜ ਨੇ ਪੈਰ
ਤਲਿਸਮਾਂ ਦਾ ਸ਼ਬਦ-ਕੋਸ਼
ਸਫਰ ਦਰ ਸਫਰ ਮੇਰੀ ਯਾਤਰਾ



ਤੁਰ ਰਹੀ ਏ ਬੋਧੀ ਬਿਰਖ ਦੇ ਨਾਲ ਨਾਲ
ਪਰਿੰਦਿਆਂ ਦੀ ਉਡਾਣ ਪਹਿਨ ਕੇ ❑❑

ਬੋਇਨਸ ਆਇਰਸ 03

## ਏਧਰ/ਓਧਰ

ਉਹ ਓਧਰ ਜੰਮਿਆ
ਇਹ ਏਧਰ
ਕਿਵੇਂ ਮਿਟਾਵਾਂ ਸੋਗੀ ਥਾਵਾਂ ਦੇ
ਵੈਣ
ਓਧਰ ਤੇ ਏਧਰ ਦਾ
ਬਣੇ ਹੋਏ ਹਾਂ ਅਸੀਂ
ਨਾ ਮੁੱਕਣ ਵਾਲਾ ਮਰਸੀਆ
ਹੰਝੂ ਭੈਅ ਡਰ ਨਾਲ
ਲਿੱਬੜੀ ਪਏ ਏ ਸਾਡੀ ਨੀਂਦ
ਮੇਰੀ ਰੱਤ ਤੋਂ ਵੱਖਰੀ ਨਹੀਂ
ਉਸਦੇ ਲਹੂ ਦੀ ਖ਼ੁਸ਼ਬੂ
ਇਕ ਦੂਜੇ ਤੋਂ "ਪਾਰ" ਚਲੇ ਗਏ ਨੇ
ਦੂਰ ਦਿਸ਼ਾਵਾਂ ਵੱਲ
ਪਹਿਨ ਕੇ ਹਉਕੇ ਹੇਰਵੇ ਚੇਤੇ
ਅਜ਼ਾਨ ਆਰਤੀ ਅਰਦਾਸ
ਉਦਾਸ
ਆਉ ਤੇ ਜਾਉ
"ਆਪਣੀ" ਤਕਸੀਮੀ ਮਿੱਟੀ ਦੀ
ਯਾਤਰਾ ਤੇ ਹੱਜ ਲਈ ❑❑

## ਇਸ ਤਰ੍ਹਾਂ ਨਹੀਂ

ਕਿੱਥੋਂ ਆ ਜਾਂਦੀ ਏ
ਉਹ
ਕਵਿਤਾ
ਟੁੱਟ ਚੁੱਕਾ ਹੁੰਦਾ ਹਾਂ
ਅਸੰਖਾਂ ਅਣੂਆਂ
ਅੰਕੁਰਾਂ
ਤ੍ਰੇੜਾਂ
ਅੰਧਕਾਰਾਂ ਅੰਦਰ
ਉਹ ਚੁੱਪ ਨਾਲ ਕਹਿੰਦੀ ਏ
ਨਹੀਂ ਤੂੰ ਇਸ ਤਰ੍ਹਾਂ ਨਹੀਂ ਹੋਣਾ
ਭਰਮ ਖੰਡਰ ਥੇਹ

ਬੁੱਕਲ 'ਚ ਮੂੰਹ ਲਪੇਟ ਕੇ
"ਪਿਉ" ਵਾਂਗ
ਤੂੰ ਉਦੈ ਤੇ ਅਸਤ ਹੋਣੈਂ
ਸ਼ਬਦ ਦੇ ਨਾਲ ਨਾਲ
ਆਪਣੇ ਤਲਿਸਮੀ ਅੱਖਰਾਂ ਨੂੰ
ਜਾਦੂ ਦੀ ਛੜੀ ਨਾਲ ਘੁਮਾਉਂਦਿਆਂ
ਤੂੰ ਨਹੀਂ ਰਾਖ ਹੋਣਾ
ਸ਼ੀਸ਼ਿਆਂ ਦੀ ਸ਼ੀਸ਼ਾਮਈ ਚਤੁਰਾਈ
ਚਾਲਾਕੀ
ਚਾਲ ਸ਼ਤਰੰਜੀ ਨਾਲ
ਤੂੰ ਤੁਰ ਜਿੰਨਾ ਵੀ ਹੈਂ
ਸਾਲਮ ਸਬੂਤਾ ਅੱਧ-ਪਚੱਧਾ
ਪੈਰਾਂ 'ਤੇ ਉਤਰੀ "ਪਉਣ" ਨਾਲ
ਦੀਵੇ ਦੀ ਸੁਨਹਿਰੀ ਅਜ਼ਾਨ ਨਾਲ
ਉਡੀਕਦੀ ਅੱਖ ਲਈ
ਸ਼ਬਦ ਮਸਤਕ 'ਤੇ
ਅਚਾਨਕ ਹੋਣ ਵਾਲੀ ਦਸਤਕ ਨਾਲ □□

### ● ਹੁਣ

ਸ਼ਾਮ ਪਈ
ਮੈਂ ਭਿੱਜ ਗਿਆ
ਹੁਣ ਮੈਂ ਕਿਵੇਂ ਸੌਂਵਾਂਗਾ
ਰਾਤ ਨਾਲ
ਪੁਲ ਜਿਸ 'ਤੇ ਮੈਂ ਤੁਰ ਰਿਹਾਂ
ਆਦਿ ਕਾਲ ਤੋਂ
ਪੈੜ ਪੈੜ ਤੁਰਦਾ
ਉਡੀਕਦਾ
ਖਤਮ ਹੋਣ 'ਚ ਨਹੀਂ ਆ ਰਿਹਾ
ਪੁਲ
ਕਦੋਂ ਦੀ ਮੈਨੂੰ ਨੀਂਦ ਨਹੀਂ ਆ ਰਹੀ
ਸੁਪਨੇ ਆ ਰਹੇ ਨੇ
ਮੈਂ ਸ਼ੀਸ਼ੇ ਅੰਦਰ ਪਿਆ ਹਾਂ
ਆਪਣੇ ਆਪ ਨੂੰ ਤਕਦਾ □□

### ● ਜ਼ਖਮ

ਜ਼ਖਮ ਨੇ
ਤੇ...ਚੇਤਿਆਂ ਦੇ ਹੜ੍ਹ



ਇਸ ਮਿੱਟੀ ਨੂੰ ਮੈਂ ਨਾਲ ਲੈ ਕੇ ਤੁਰ ਪਿਆ
ਪਤਾ ਨਹੀਂ ਕਿੱਥੇ ਲਈ
ਸਾਰੀਆਂ ਮਿੱਟੀਆਂ "ਜਗਰਾਵਾਂ" ਹੋ ਗਈਆਂ
ਹੌਲੀ ਹੌਲੀ ਮਿਟਣ ਲੱਗਾ ਮੈਂ
ਆਪਣੀ ਹੀ ਮਿੱਟੀ ਅੰਦਰ □□

### ● ਨਾ ਜਿੱਤਾਂ ਨਾ ਹਾਰਾਂ

ਕਿੱਥੇ ਨੇ ਉਹ ਦੇਸ਼
ਪਲ ਪਲ ਖੁਰਦੀ ਜਾਂਦੀ ਇਹ ਮੇਰੀ ਤਸਵੀਰ
ਕੀ ਫਰਕ ਪੈਂਦੇ ਹਾਰਾਂ ਜਾਂ ਜਿੱਤਾਂ......
......ਮਿੱਟੀ ਤਾਂ ਉਸਾਰਦੀ ਹੀ ਰਹੇਗੀ
ਕਬਰਾਂ ਤੇ ਸੁਪਨੇ
ਕੀ ਫਰਕ ਪੈਂਦੈ
ਕਿੱਥੇ ਨੇ 'ਉਹ' ਦੇਸ਼ □□

### ● ਬਿਰਖ/ਬੀਜ

ਜਿਵੇਂ ਤੂੰ ਸਾਡੀ ਮਿੱਟੀ 'ਚ
ਸਦੀਆਂ ਤੋਂ ਹੋਵੇਂ ਵਸਦਾ
ਤੇਰੀਆਂ ਅੱਖਾਂ ਅਜੇ ਵੀ ਸੁਪਨਿਆਂ ਤੋਂ ਮੁਕਤ ਨਹੀਂ
ਕਦੋਂ ਸਿੱਖੇਂਗਾ ਵਸਣਾ
ਟਿਕਣਾ
ਆਦਿ ਕਾਲ ਤੋਂ ਪੈਰਾਂ ਨੂੰ ਪਰਕਰਮਦੀ
ਮਿੱਟੀ ਅੰਦਰ
ਬੀਜ ਤਾਂ ਥਾਂ ਥਾਂ 'ਤੇ ਨੇ
ਹਰ ਬੀਜ ਬਿਰਖ ਹੋਵੇ
ਇਹਦਾ ਬੀਜ ਨੂੰ ਵੀ ਹੁੰਦਾ ਨਹੀਂ
ਇਲਮ
ਬਿਰਖਾਂ ਦੀ ਜੂਨ ਜ਼ਰੇ ਜ਼ਰੇ ਅੰਦਰ
ਛਾਂ ਲਈ ਅਲਾਪਦੇ
ਬੀਜ ਤੇ ਪਰਵਾਜ਼
ਹਰੀ ਅਰਦਾਸ ਲਈ
ਬਿਰਖ ਆਕਾਸ਼ ਵੱਲ ਤਕਦੇ
ਆਦਮੀ ਧੁਮੇਲਾਂ ਵੱਲ □□

ਬੁਇਨਸ ਆਇਰਸ 03

### ● ਅੱਖ ਤੇ ਅੱਖਰ

ਜਲੇ ਨੇ ਕੁਝ ਝੰਡੇ
ਸੜੀਆਂ ਨੇ ਕੁਝ ਮਿੱਟੀਆਂ

ਆਸਾਂ
ਥਾਵਾਂ
ਝੰਡਿਆਂ ਨੇ ਬਦਲੇ
ਰੰਗ ਤੇ ਨਾਂਅ
ਮਿੱਟੀ ਕਿਵੇਂ ਬਦਲੇ
ਆਪਣੀ ਥਾਂ
ਏਥੋਂ ਤੋਂ ਉਥੇ ਤਕ
ਕਿੰਨੀਆਂ ਤਕਸੀਮਾਂ
ਵੈਣ ਦੀਆਂ ਸਰਦਲਾਂ
ਸੁਪਨੇ
ਜੜ੍ਹਾਂ
ਉਸਰਦੇ ਨੇ ਘਰ
ਰਵਾਇਤਾਂ ਦੇ ਨਾਂ 'ਤੇ
ਪੈਰ
ਕਾਲ ਨੂੰ
ਅਕਾਲ ਕਰਨ ਲਈ-
ਬਹੁਤ ਕੁਝ ਪਿੱਛੇ ਛੱਡ ਆਇਆ
ਜਾਣ ਲੱਗਿਆਂ ਹੱਥਾਂ/ਪੈਰਾਂ ਨੇ ਕਿਹਾ
ਸਾਨੂੰ ਆਪਣੇ ਨਾਲ ਲੈ ਜਾਵੀਂ
ਤੂੰ ਜੋ ਜਿੱਥੇ ਵੀ ਜਾਣਾ ਹੋਇਆ
ਅੱਖਰ ਸਮੇਤ ਅੱਖ ਤੇਰੇ ਨਾਲ ਨਾਲ ਰਹੇਗੀ ❑❑

[Schulhausgasse12 & 14, 3113, Rubigen, Switzerland]

## ਜਸਵੰਤ ਦੀਦ ਨੂੰ ਸਾਹਿਤ ਅਕਾਦਮੀ ਪੁਰਸਕਾਰ

ਸਾਹਿਤ ਅਕਾਦਮੀ ਨੇ ਇਸ ਵਰ੍ਹੇ ਪੰਜਾਬੀ ਵਿਚ ਸ੍ਰੇਸ਼ਟ ਰਚਨਾ ਲਈ ਜਸਵੰਤ ਦੀਦ ਨੂੰ ਉਸਦੀ ਕਾਵਿ ਪੁਸਤਕ 'ਕਰਮੰਡਲ' ਉੱਤੇ ਪੁਰਸਕਾਰ ਦਿੱਤਾ ਹੈ।

ਆਧੁਨਿਕ ਚੇਤਨਾ ਵਾਲੇ ਕਵੀ ਜਸਵੰਤ ਦੀਦ ਨੇ ਆਪਣੀ ਨਿਵੇਕਲੀ ਸ਼ੈਲੀ ਨਾਲ ਜਿੱਥੇ ਪੰਜਾਬੀ ਕਵਿਤਾ ਨੂੰ ਨਵਾਂ ਮੁਹਾਵਰਾ ਤੇ ਮੁਹਾਂਦਰਾ ਦਿੱਤਾ ਹੈ, ਉੱਥੇ ਕਵੀ ਵਜੋਂ ਖ਼ੁਦ ਆਪਣੇ ਲਈ ਵੀ ਇਕ ਵੱਖਰੀ ਪਹਿਚਾਣ ਬਣਾਈ ਹੈ। ਜਿਸ ਸਹਿਜਤਾ ਤੇ ਕੁਸ਼ਲਤਾ ਨਾਲ ਜਸਵੰਤ ਦੀਦ ਨੇ ਪ੍ਰਾਪਤ ਜੀਵਨ-ਸਥਿਤੀਆਂ ਅਤੇ ਮਾਨਵੀ ਰਿਸ਼ਤਿਆਂ ਵਿਚਲੀ ਤਬਦੀਲੀ ਨੂੰ ਕਾਵਿ-ਪ੍ਰਗਟਾਅ ਦਿੱਤਾ ਹੈ, ਉਹ ਉਸ ਦੀ ਵੱਡੀ ਪ੍ਰਾਪਤੀ ਹੈ।

ਸਾਹਿਤ ਅਕਾਦਮੀ ਨੂੰ ਇਸ ਸੁਚੱਜੀ ਚੋਣ ਉੱਤੇ ਅਤੇ ਜਸਵੰਤ ਦੀਦ ਨੂੰ ਉਸ ਦੀ ਪ੍ਰਾਪਤੀ ਉੱਤੇ ਅਸੀਂ ਭਰਪੂਰ ਮੁਬਾਰਕਬਾਦ ਦਿੰਦੇ ਹਾਂ।

-ਰਘਬੀਰ ਸਿੰਘ



# ਸਾਡੇ ਉਸ ਸਮੇਂ ਦੇ ਬੰਦੇ

ਸੰਤੋਖ ਸਿੰਘ ਧੀਰ

ਮਾਲਵੇ ਦਾ ਇਲਾਕਾ ਹੈ ਸਾਡਾ। ਮਾਨਸਾ ਤੋਂ ਵੀਹ ਕੁ ਮੀਲ ਦੀ ਦੂਰੀ ਉੱਤੇ ਪਿੰਡ ਹੈ। ਐਨ ਖ਼ਰਾ ਮਾਲਵਾ।

ਅਸੀਂ ਜੱਟ ਹੁੰਨੇ ਆਂ। ਠੀਕ ਹੈ, ਕਦੇ ਜੱਟ ਸ਼ੂਦਰ ਹੀ ਮੰਨੇ ਜਾਂਦੇ ਸਨ; ਪਰ ਇਹ ਪਹਿਲਾਂ ਦੀਆਂ ਗੱਲਾਂ ਹਨ, ਜਦੋਂ ਅਜੇ ਪੰਜਾਬ ਵਿਚ ਯੂ. ਪੀ. ਅਤੇ ਬਿਹਾਰ ਵਾਂਗ ਹੀ ਜ਼ਿਮੀਦਾਰੀ ਭਾਰੂ ਸੀ ਤੇ ਧਰਤੀ ਉੱਤੇ ਜਾਗੀਰਦਾਰ-ਨਵਾਬ ਕਾਬਜ਼ ਹੁੰਦੇ ਸਨ ਤੇ ਅਸੀਂ, ਜੱਟ, ਮੁਜ਼ਾਰੇ ਤੇ ਉਨ੍ਹਾਂ ਦੇ ਕਮੀਣ-ਕਾਂਦੂ ਜਾਂ ਸ਼ੂਦਰ ਮੰਨੇ ਜਾਂਦੇ ਸਾਂ। ਧਰਤੀ ਹੀ ਉਦੋਂ ਧਨ ਸੀ। ਜਿਸ ਕੋਲ ਧਨ-ਦੌਲਤ, ਉਹਦੀ ਜ਼ਾਤ ਉੱਚੀ, ਜਿਹੜਾ ਨੰਗ-ਮਲੰਗ ਸੀ, ਉਹਦੀ ਜ਼ਾਤ ਨੀਵੀਂ। ਇਸ ਲਈ ਅਸੀਂ ਵੀ ਉਦੋਂ ਸ਼ੂਦਰ ਹੀ ਮੰਨੇ ਜਾਂਦੇ ਸਾਂ। ਕਮੀਣ-ਕਾਂਦੂ ਜਾਂ ਨੀਵੀਂ ਜ਼ਾਤ।

ਫੇਰ ਪਾਸਾ ਪਰਤਿਆ। ਪੰਜਾਬ ਦੇ ਰੰਗ ਮੰਚ ਉੱਤੇ ਬਾਬਾ ਬੰਦਾ ਬਹਾਦੁਰ ਆਇਆ ਤੇ ਉਹਨੇ ਥੱਲ-ਪੁਥੱਲ ਕੀਤੀ। ਆਇਆ ਤਾਂ ਨਾਂਦੇੜ ਤੋਂ ਉਹ ਕੰਧ ਵਿਚ ਚਿਣੇ ਗਏ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਛੋਟੇ ਸਾਹਿਬਜ਼ਾਦਿਆਂ ਦਾ ਸਰਹੰਦ ਦੇ ਸੂਬੇ ਵਜ਼ੀਰ ਖ਼ਾਨ ਤੋਂ ਬਦਲਾ ਲੈਣ ਲਈ ਸੀ; ਪਰ ਉਹਨੇ ਇਹ ਕੰਮ ਕਰਨ ਮਗਰੋਂ ਇਕ ਕੰਮ ਹੋਰ ਕੀਤਾ। ਉਹ ਸੀ ਜਾਗੀਰਦਾਰੀ ਨੂੰ ਖ਼ਤਮ ਕਰਨ ਦਾ ਵੱਡਾ ਕੰਮ। ਉਹਨੇ ਪੰਜਾਬ ਦੀ ਸਾਰੀ ਧਰਤੀ ਨਵਾਬਾਂ ਕੋਲੋਂ ਖੋਹ ਕੇ ਹਲ-ਵਾਹਕਾਂ ਵਿਚ ਵੰਡ ਦਿੱਤੀ। ਪਹਿਲਾਂ ਜੋ ਮੁਜ਼ਾਰੇ ਸਨ, ਉਹ ਇਸ ਵੰਡ ਨਾਲ ਜ਼ਮੀਨ-ਮਾਲਕ ਬਣ ਗਏ ਤੇ ਜ਼ਾਤ ਉੱਚੀ ਹੋ ਗਈ। ਹੁਣ ਉਹ ਸ਼ੂਦਰ ਨਹੀਂ ਸਨ, ਸਗੋਂ ਇੱਜ਼ਤ-ਮਾਣ ਵਾਲੇ ਜੱਟ ਜਾਂ ਜ਼ਿਮੀਦਾਰ ਸਨ। ਇਸ ਗੱਲ ਦੀ ਜਾਣਕਾਰੀ ਬਹੁਤ ਘੱਟ ਲੋਕਾਂ ਨੂੰ ਹੈ ਕਿ ਜਿਹੜੇ ਅੱਜ ਜੱਟ ਹਨ, ਉਹ ਕਦੇ ਸ਼ੂਦਰ ਹੁੰਦੇ ਸਨ ਤੇ ਜੱਟਾਂ ਉੱਤੇ ਇਹ ਕਿਰਪਾ ਕਿਸੇ ਵੇਲੇ ਬਾਬਾ ਬੰਦਾ ਬਹਾਦੁਰ ਨੇ ਕੀਤੀ ਹੋਈ ਹੈ। ਨਹੀਂ ਤਾਂ ਸਮਝਿਆ ਜਾਂਦਾ ਹੈ ਕਿ ਇਹ ਜ਼ਮੀਨ ਜੱਟਾਂ ਕੋਲ ਮੁੱਢੋਂ ਹੀ ਚਲੀ ਆਉਂਦੀ ਹੈ। ਜਾਣਕੇ ਵੀ ਇਹਦਾ ਸਿਹਰਾ ਬਾਬਾ ਬੰਦਾ ਬਹਾਦੁਰ ਦੇ ਸਿਰ ਬੱਝਣ ਨਹੀਂ ਦਿੱਤਾ ਗਿਆ। ਸਗੋਂ ਬਾਬਾ ਬੰਦਾ ਬਹਾਦੁਰ ਦਾ ਸਖ਼ਤ ਵਿਰੋਧ ਵੀ ਕੀਤਾ ਗਿਆ। ਬਾਬਾ ਬੰਦਾ ਬਹਾਦੁਰ ਨੇ ਰਾਜ ਕਾਇਮ ਕਰ ਲਿਆ ਸੀ ਤੇ ਕਲਗੀ ਵੀ ਲਾ ਲਈ ਸੀ। ਕਿਹਾ ਗਿਆ ਕਿ ਬਾਬਾ ਬੰਦਾ ਆਪ ਗੁਰੂ ਬਣ ਬੈਠਾ ਹੈ ਤੇ ਮੁਸਲਮਾਨ ਔਰਤ ਨਾਲ ਵਿਆਹ ਕਰਵਾ ਲਿਆ ਹੈ, ਜਦਕਿ ਗੁਰੂ ਨੇ ਆਪਣੇ ਸਿੱਖਾਂ ਨੂੰ ਤੁਰਕਣੀ ਨਾਲ ਸੰਗ ਕਰਨ ਤੋਂ ਮਨ੍ਹਾ ਕੀਤਾ ਹੋਇਆ ਹੈ। ਲਹਿਰ ਵਿਚ ਫੁੱਟ ਪਈ। ਦੋ ਖ਼ਾਲਸੇ ਬਣ ਗਏ। ਬੰਦਈ ਖ਼ਾਲਸਾ, ਤੱਤ ਖ਼ਾਲਸਾ। ਇਹ ਵੰਡ, ਇਤਿਹਾਸ ਵਿਚ, ਹਾਨੀਕਾਰਕ ਸਿੱਧ ਹੋਈ।

ਵਿਰੋਧ ਬਹੁਤਾ ਜਾਗੀਰਦਾਰ ਲਾਬੀ ਵੱਲੋਂ ਹੋਇਆ ਸੀ, ਜਿਨ੍ਹਾਂ ਦੀਆਂ ਜ਼ਮੀਨਾਂ ਖੋਹ ਕੇ ਵੰਡ ਦਿੱਤੀਆਂ ਗਈਆਂ ਸਨ। ਨਹੀਂ ਤਾਂ ਕਲਗੀ ਲਾ ਲੈਣੀ ਜਾਂ ਮੁਸਲਮਾਨ ਔਰਤ ਨਾਲ ਵਿਆਹ ਕਰਵਾ ਲੈਣਾ ਕੋਈ ਏਡੀਆਂ ਗੱਲਾਂ ਨਹੀਂ ਸਨ। ਗੁਰੂ ਸਾਹਿਬ ਤਾਂ ਆਪ ਕਹਿੰਦੇ ਹਨ ਕਿ ਮਾਨਸ ਦੀ ਜ਼ਾਤ ਸਾਨੂੰ ਇਕੋ ਜਾਨਣੀ ਚਾਹੀਦੀ ਹੈ। ਕੀ ਮੁਸਲਮਾਨ ਔਰਤ ਅਜੇ ਵੀ ਮੁਸਲਮਾਨਣੀ ਰਹੀ?

ਕਲਗੀ ਲਾ ਲੈਣ ਬਾਰੇ ਵੀ ਗੁਰੂ ਸਾਹਿਬ ਕਹਿੰਦੇ ਹਨ ਕਿ ਰਾਜ-ਸੱਤਾ ਪ੍ਰਾਪਤੀ ਬਿਨਾਂ ਧਰਮ ਨਹੀਂ ਚੱਲਦੇ ਹੁੰਦੇ। ਇਸ ਅਨੁਸਾਰ ਬਾਬੇ ਬੰਦੇ ਨੇ ਕੁਝ ਵੀ ਮਾੜਾ ਨਹੀਂ ਸੀ ਕੀਤਾ। ਜੇ ਕੁਝ 'ਮਾੜਾ' ਕੀਤਾ ਸੀ ਤਾਂ ਉਹ ਸੀ ਜਾਗੀਰਦਾਰੀ ਰਾਜ-ਪ੍ਰਬੰਧ ਨੂੰ ਤੋੜਨਾ ਤੇ ਕਿਰਤੀਆਂ-ਕਿਸਾਨਾਂ ਨੂੰ ਜ਼ਮੀਨ-ਮਾਲਕੀ ਹੱਕ ਦੇਣਾ। ਪਰ ਇਹ 'ਮਾੜਾ' ਜੇ ਮਾੜਾ ਸੀ ਤਾਂ ਖ਼ਾਸ ਹਿਤਾਂ ਲਈ ਮਾੜਾ ਸੀ, ਕਿਸਾਨ ਜਨ-ਸਮੂਹ ਲਈ ਨਹੀਂ। ਜਿਹੜਾ ਕੰਮ ਭਾਰਤ ਵਿਚ ਅੱਜ ਵੀ ਨਹੀਂ ਹੋ ਰਿਹਾ, ਉਹ ਕੰਮ,

ਸਦੀਆਂ ਪਹਿਲਾਂ, ਬਾਬਾ ਬੰਦਾ ਬਹਾਦੁਰ ਨੇ ਪੰਜਾਬ ਵਿਚ ਕੀਤਾ ਸੀ। ਨਿਰਸੰਦੇਹ, ਇਹ ਉਨ੍ਹਾਂ ਦਾ ਇਕ ਇਨਕਲਾਬੀ ਕੰਮ ਸੀ।

ਇਕ ਕੰਮ ਮਾੜਾ ਵੀ ਸੀ। ਉਹ ਸੀ, ਇਕ-ਵਾਢਿਓਂ ਇੱਟ ਨਾਲ ਇੱਟ ਖੜਕਾਉਣੀ। ਹਰ ਕਿਸੇ ਦਾ ਕਤਲੇਆਮ। ਕਹਿੰਦੇ ਹਨ, ਬੁਲ੍ਹੇ ਸ਼ਾਹ ਨੇ ਇਸਦਾ ਰੋਸ ਵੀ ਕੀਤਾ ਸੀ। ਬੁੱਲ੍ਹੇ ਸ਼ਾਹ ਨੇ ਕਿਹਾ ਸੀ:

"ਬਾਬਾ ਜੀ, ਸ਼ੱਕ ਨਹੀਂ, ਤੁਸੀਂ ਮਹਾਂਪੁਰਸ਼ ਹੋ। ਸ੍ਰੀ ਗੁਰੂ ਗੋਬਿੰਦ ਸਿੰਘ ਦੇ ਨਾਲ ਰਹਿੰਦੇ ਰਹੇ ਹੋ ਜੋ ਉੱਚ ਕੋਟੀ ਦੇ ਮਹਾਂਪੁਰਸ਼ ਤੇ ਮਹਾਂ ਕੁਰਬਾਨੀਆਂ ਵਾਲੇ ਹਨ ਤੇ ਜਿਨ੍ਹਾਂ ਨੇ ਪਹਿਲਾਂ ਆਪ ਕਿਸੇ ਨੂੰ ਬਾਣ ਨਹੀਂ ਮਾਰਿਆ; ਜੇ ਬਾਣ ਮਾਰਿਆ ਹੈ ਤਾਂ ਉਸ ਕਿਸੇ ਨੂੰ ਮਾਰਿਆ ਹੈ ਜਿਸਨੇ ਆਪ ਪਹਿਲ ਕਰਕੇ ਉਨ੍ਹਾਂ ਨੂੰ ਬਾਣ ਮਾਰਿਆ ਹੈ। ਪਰ ਤੁਸੀਂ ਇਹ ਕੀ ਕੀਤਾ ਹੈ? ਬੇਗੁਨਾਹਾਂ ਦਾ ਕਤਲੇਆਮ ਤੁਹਾਨੂੰ ਸ਼ੋਭਦਾ ਨਹੀਂ ਸੀ। ਤੁਸੀਂ ਨਾ ਬੱਚਾ ਦੇਖਿਆ, ਨਾ ਬੁੱਢਾ, ਨਾ ਕੋਈ ਇਸਤਰੀ-ਪੁਰਸ਼। ਜੋ ਵੀ ਅੱਗੇ ਆ ਗਿਆ, ਉਸੇ ਨੂੰ ਕਤਲ ਕਰ ਦਿੱਤਾ ਗਿਆ। ਸਾਰੇ ਮੁਸਲਮਾਨੀ ਨਗਰ ਥੇਹ ਬਣਾਏ ਗਏ ਹਨ। ਸਰਹੰਦ, ਸਮਾਣਾ, ਘੁੜਾਮ, ਸੰਢੌਰਾ ਤੇ ਇਸੇ ਤਰ੍ਹਾਂ ਕਿੰਨੇ ਹੋਰ..."

"ਸਾਈਂ ਜੀ, ਨਿੱਕੇ-ਨਿੱਕੇ ਮਾਸੂਮ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣ ਦੇਣਾ ਕਿਹੜੇ ਪਾਸੇ ਦਾ ਅਦਲ ਸੀ? ਦੁਸ਼ਮਣੀ ਗੁਰੂ ਨਾਲ ਸੀ। ਗੁਰੂ ਨਾਲ ਸੌ ਵਾਰ ਆਹਮਣੇ-ਸਾਹਮਣੇ ਜੰਗ ਲੜਦੇ। ਪਰ ਨਿੱਕੇ-ਨਿੱਕੇ ਮਾਸੂਮ ਬੱਚੇ ਤੇ ਫੇਰ ਮਾਤਾ ਗੁਜਰੀ ਜੀ...?"

"ਬਾਬਾ ਜੀ, ਦਰੁਸਤ ਹੈ। ਵਜ਼ੀਰ ਖ਼ਾਨ ਮਾਰਿਆ ਗਿਆ। ਗੰਗੂ ਬ੍ਰਾਹਮਣ ਮਾਰਿਆ ਗਿਆ। ਸੁੱਚਾ ਨੰਦ ਦੀਵਾਨ ਨੇ ਵੀ ਕੀਤੇ ਦਾ ਫਲ ਭੁਗਤ ਲਿਆ। ਇਹ ਗੁਨਾਹਗਾਰ ਸਨ। ਇਨ੍ਹਾਂ ਨੂੰ ਜ਼ਰੂਰ ਸਜ਼ਾ ਦਿੱਤੀ ਜਾਣੀ ਚਾਹੀਦੀ ਸੀ। ਪਰ..."

ਗੱਲ ਖ਼ਤਮ ਕਰ ਦਿੱਤੀ ਗਈ। ਮਹਾਂਪੁਰਸ਼ ਬਹੁਤਾ ਵਾਦ-ਵਿਵਾਦ ਨਹੀਂ ਕਰਦੇ ਹੁੰਦੇ। ਜਿਹੜੀ ਗੱਲ ਹੋ ਚੁੱਕੀ ਸੀ, ਉਹ ਤਾਂ ਹੋ ਹੀ ਚੁੱਕੀ ਸੀ। ਹੁਣ ਤਾਂ ਪਾਣੀ ਰਿੜਕਣਾ ਸੀ। ਪਾਣੀ ਰਿੜਕਣ ਦਾ ਕਿਸੇ ਨੂੰ ਵੀ ਕਦੇ ਲਾਭ ਨਹੀਂ ਹੋਇਆ।

ਮਾਨਸਾ ਵੱਲ ਸਾਡਾ ਇਲਾਕਾ ਪਛੜਿਆ ਮੰਨਿਆ ਜਾਂਦਾ ਹੈ। ਹੁਣ ਤਾਂ ਕਾਫ਼ੀ ਉੱਨਤ ਹੈ ਤੇ ਮਾਨਸਾ ਜ਼ਿਲ੍ਹਾ ਬਣ ਚੁੱਕਾ ਹੈ, ਪਰ ਕਿਸੇ ਵੇਲੇ ਇਹ ਇਲਾਕਾ ਬਹੁਤ ਹੀ ਪਛੜਿਆ ਹੋਇਆ ਸੀ ਤੇ ਸੜਕਾਂ-ਬੱਸਾਂ ਕਿਸੇ ਤਰ੍ਹਾਂ ਦੀ ਕੋਈ ਸਹੂਲਤ ਨਹੀਂ ਸੀ। ਸਾਡੇ ਪੁਰਖੇ ਊਠਾਂ ਉੱਤੇ ਸਫ਼ਰ ਕਰਦੇ ਹੁੰਦੇ ਸਨ। ਮੈਨੂੰ ਜਦੋਂ ਮੇਰੇ ਦਾਦੇ ਨੇ ਉਨ੍ਹਾਂ ਸਮਿਆਂ ਦੀ ਗੱਲ ਦੱਸੀ ਤਾਂ ਮੈਨੂੰ ਜਿਵੇਂ ਕਵਿਤਾ ਵਾਂਗੂੰ ਉਸਦੀ ਸੁੰਦਰਤਾਈ ਜਾਪੀ। ਲੰਮੀ ਗਰਦਨ ਵਾਲੇ ਊਠ। ਊਠਾਂ ਦੇ ਗਲ਼ ਟੱਲੀਆਂ। ਕਿੱਥੇ ਉਨ੍ਹਾਂ ਟੱਲੀਆਂ ਦੀ ਮਧੁਰ ਅਤੇ ਮਿੱਠੀ ਆਵਾਜ਼। ਕਿੱਥੇ ਅੱਜ ਬੱਸਾਂ ਤੇ ਟਰੈਕਟਰਾਂ ਦੇ ਭੱਦੇ ਹਾਰਨ। ਸੜਿਆ, ਗੰਦਾ, ਉਡਦਾ ਧੂੰਆਂ। ਇਹ ਸ਼ੋਰ, ਉਹ ਸੰਗੀਤ। ਉਹ ਜ਼ਿੰਦਗੀ, ਇਹ ਮਸ਼ੀਨ। ਜ਼ਿੰਦਗੀ ਦੇ ਟਾਕਰੇ ਵਿਚ ਮਸ਼ੀਨ, ਮਸ਼ੀਨ ਹੀ ਹੁੰਦੀ ਹੈ। ਭਾਵੇਂ ਅੱਜ ਮਸ਼ੀਨ ਸਾਡੇ ਲਈ ਬੜੀ ਹੀ ਕਾਰ-ਆਮਦ ਵੀ ਹੈ।

ਸਾਡੇ ਪਾਸੇ ਕਈ ਲੋਕ ਬਹੁਤ ਜ਼ਮੀਨਾਂ ਵਾਲੇ ਹਨ ਜੋ ਜੱਟ ਨਹੀਂ, ਸਰਦਾਰ ਹੀ ਹਨ। ਕਈਆਂ ਕੋਲ ਸੈਂਕੜੇ-ਹਜ਼ਾਰਾਂ ਏਕੜ ਦੀ ਮਾਲਕੀ। ਪਰ ਅਸੀਂ ਉਨ੍ਹਾਂ ਵਿਚੋਂ ਨਹੀਂ। ਪਤਾ ਨਹੀਂ, ਕੀ ਕਾਰਨ ਹੈ, ਸਾਡੇ ਕੋਲ ਸੱਤ ਕੁ ਕਿੱਲੇ ਦੇ ਨੇੜੇ-ਤੇੜੇ ਮਸੀਂ ਹੈ। ਉਹ ਵੀ ਤਿੰਨ ਭਰਾਵਾਂ ਦੀ। ਇਕ ਮੇਰਾ ਪਿਤਾ ਤੇ ਦੋ ਮੇਰੇ ਚਾਚੇ। ਸਵਾ ਦੋ-ਦੋ ਕਿੱਲੇ ਸਾਡੇ ਹਿੱਸੇ ਵਿਚ ਆ ਰਹੀ ਹੈ। ਨਾ ਅਸੀਂ ਜ਼ਮੀਨ ਵਾਲੇ, ਨਾ ਅਸੀਂ ਬੇ-ਜ਼ਮੀਨੇ। ਅਸੀਂ ਹਾਂ ਤੇ ਨਾਂਹ ਦੇ ਵਿਚਕਾਰ ਲਟਕ ਰਹੇ ਹਾਂ।

ਮੈਂ ਛੋਟੀ ਉਮਰ ਵਿਚ ਹੀ ਚੰਡੀਗੜ੍ਹ ਆ ਗਿਆ ਸਾਂ। ਏਥੇ ਹੀ ਮੈਂ ਪੜ੍ਹਿਆ ਤੇ ਏਥੇ ਹੀ ਮੈਂ



ਅੱਜਕਲ ਨੌਕਰੀ ਕਰ ਰਿਹਾ ਹਾਂ। ਤਨਖ਼ਾਹ ਮੇਰੀ ਚੰਗੀ ਹੈ। ਪਿੰਡ ਦੀ ਜ਼ਮੀਨ ਵੱਲ ਮੈਂ ਬਹੁਤਾ ਨਹੀਂ ਝਾਕਦਾ। ਕਾਹਦੀ ਹੈ ਜ਼ਮੀਨ ਉਹ? ਸਵਾ ਦੋ ਏਕੜ! ਪਿਤਾ ਮੇਰਾ ਹੈ ਨਹੀਂ। ਕਾਫ਼ੀ ਸਮਾਂ ਪਹਿਲਾਂ ਉਹ ਸਵ੍ਰਗਵਾਸ ਹੋ ਗਿਆ ਸੀ। ਚਾਚਿਆਂ ਨੂੰ ਪਿੰਡ ਦੀ ਜ਼ਮੀਨ ਸੌਂਪੀ ਹੋਈ ਹੈ। ਉਹੀਓ ਉਸ ਜ਼ਮੀਨ ਨੂੰ ਵਾਹੁੰਦੇ ਅਤੇ ਬੀਜਦੇ ਹਨ।

ਚਾਚਿਆਂ ਨੂੰ ਕਦੇ ਮੈਂ ਜ਼ਮੀਨ-ਮਾਲਕ ਨਹੀਂ ਸਮਝਿਆ। ਉਹ ਤਾਂ ਖੇਤ-ਮਜ਼ਦੂਰ ਹਨ। ਸਾਢੇ ਤਿੰਨ-ਤਿੰਨ ਏਕੜ ਮਸੀਂ ਦੋਹਾਂ ਦੇ ਹਿੱਸੇ ਆਉਂਦੀ ਹੈ। ਗੁਜ਼ਾਰਾ ਮਸੀਂ ਹੁੰਦਾ ਹੈ।

ਬਾਬਾ ਬੰਦਾ ਬਹਾਦੁਰ ਨੇ ਜ਼ਮੀਨ ਦੀ ਵੰਡ ਕੀਤੀ ਸੀ। ਪਰ ਸਾਡੇ ਵੱਲ ਕਿਸ ਤਰ੍ਹਾਂ ਦੀ ਵੰਡ ਉਹਨੇ ਕੀਤੀ ਸੀ? ਕਿਸੇ ਕੋਲ ਸੈਂਕੜੇ-ਹਜ਼ਾਰਾਂ ਏਕੜ ਮਾਲਕੀ, ਕਿਸੇ ਕੋਲ ਛੇ, ਸੱਤ ਜਾਂ ਮਸੀਂ ਦਸ ਏਕੜ ਹੀ। ਬਾਬੇ ਨੇ ਤਾਂ, ਸੰਭਵ ਹੈ, ਠੀਕ ਹੀ ਵੰਡ ਕੀਤੀ ਹੋਵੇ; ਹੁਣ ਆ ਕੇ ਕਿਸੇ ਤਰ੍ਹਾਂ ਕੋਈ ਗੜਬੜ ਜਿਹੀ ਹੋ ਗਈ ਹੋਵੇ। ਇਸੇ ਲਈ ਤਾਂ ਹੁਣ ਵੀ ਇਹ ਨਾਹਰਾ ਉਠ ਰਿਹਾ ਹੈ: "ਕਿਸਾਨ ਸਭਾ ਪੁਕਾਰਦੀ- ਜ਼ਮੀਨ ਵਾਹੀਕਾਰ ਦੀ।" ਅੰਗਰੇਜ਼ੀ ਵਿਚ ਇਸੇ ਗੱਲ ਨੂੰ "ਲੈਂਡ ਟੂ ਟਿੱਲਰ" ਕਹਿੰਦੇ ਹਨ।

ਕੀ ਹੁਣ ਕੋਈ ਬੰਦਾ ਬਹਾਦੁਰ ਹੀ 'ਟਿੱਲਰ' ਨੂੰ 'ਲੈਂਡ' ਦੇਵੇਗਾ? ਇਤਿਹਾਸ-ਪੁਰਸ਼ ਇਕੋ ਵਾਰ ਸੰਸਾਰ ਵਿਚ ਆਉਂਦੇ ਹਨ। ਫੇਰ ਉਹਨਾਂ ਦੇ ਪੂਰਨਿਆਂ ਉੱਤੇ ਜ਼ਮਾਨਾ ਪੈਰ ਧਰਦਾ ਤੇ ਅੱਗੇ ਵਧਦਾ ਜਾਂਦਾ ਹੈ। ਅੱਜ ਵੋਟ ਦਾ ਰਾਜ ਹੈ। ਬਾਬਾ ਬੰਦਾ ਬਹਾਦੁਰ ਨੇ ਜ਼ਮੀਨ ਦੀ ਵੰਡ ਤਲਵਾਰ ਨਾਲ ਜਾਂ ਖੰਡੇ ਦੇ ਜ਼ੋਰ ਨਾਲ ਕੀਤੀ ਸੀ। ਅੱਜ ਇਹ ਵੰਡ ਵੋਟ ਦੇ ਹਥਿਆਰ ਨਾਲ ਹੋਵੇਗੀ। ਬਾਬਾ ਬੰਦਾ ਬਹਾਦੁਰ ਵਾਂਗ, ਅੱਜ ਦਾ ਸਮਾਂ ਸਰਲ ਨਹੀਂ। ਉਹ ਸਾਮੰਤਵਾਦ ਸੀ, ਅੱਜ ਪੂੰਜੀਵਾਦ ਹੈ। ਪੂੰਜੀਵਾਦ ਸਾਮੰਤਵਾਦ ਤੋਂ ਵੱਧ ਚਲਾਕ ਹੁੰਦਾ ਹੈ, ਅਤੇ ਵੱਧ ਪੇਚੀਦਾ ਵੀ। ਇਹਦੇ ਨਾਲ ਲੜਾਈ ਲੜਨੀ ਵੱਧ ਮੁਸ਼ਕਲ ਹੁੰਦੀ ਹੈ।

ਪਰ ਜਿਨ੍ਹਾਂ ਫੁੱਲਾਂ ਨੇ ਖਿੜਨਾ ਹੈ, ਸੰਸਾਰ ਦੀ ਕੋਈ ਵੀ ਤਾਕਤ ਉਨ੍ਹਾਂ ਨੂੰ ਖਿੜਨ ਤੋਂ ਰੋਕ ਸਕਦੀ ਨਹੀਂ। ਆਖ਼ਰ ਉਨ੍ਹਾਂ ਇਕ ਦਿਨ ਅਵੱਸ਼ ਖਿੜਕੇ ਰਹਿਣਾ ਹੈ। ਵੋਟ ਨਾਲ ਕੰਮ ਹੋ ਜਾਵੇ ਤਾਂ ਬਹੁਤ ਚੰਗਾ ਹੋਵੇਗਾ, ਨਹੀਂ ਤਾਂ ਫੇਰ ਬਾਬੇ ਬੰਦੇ ਦਾ ਖੰਡਾ ਚੁੱਕ ਲਿਆ ਜਾਵੇਗਾ। ਜਿਵੇਂ ਬਾਬੇ ਬੰਦੇ ਨਾਲ ਮੁਲਖੱਈਆ ਉੱਠ ਖਲੋਇਆ ਸੀ, ਉਸੇ ਤਰ੍ਹਾਂ ਇਸ ਖੰਡੇ ਨੂੰ ਵੀ ਅੱਜ ਮੁਲਖੱਈਆ ਚੁੱਕੇਗਾ ਤੇ ਕਾਣੀ ਵੰਡ ਦੇ ਰਾਜ-ਪ੍ਰਬੰਧ ਦਾ ਬੀ ਨਾਸ ਹੋ ਜਾਵੇਗਾ। ਹੱਕ-ਸੱਚ ਦੇ ਘੋਲ ਲਈ ਜਦੋਂ ਮੁਲਖੱਈਆ ਉਠਦਾ ਹੈ, ਧਰਤੀ ਅਤੇ ਆਕਾਸ਼ ਉਹਦੀ ਪਿੱਠ ਉੱਤੇ ਆ ਜਾਂਦੇ ਹਨ। ਉਸਦੀ ਜਿੱਤ ਹੋ ਜਾਂਦੀ ਹੈ।

ਠੀਕ, ਅਸੀਂ ਪਛੜੇ ਹੋਏ ਇਲਾਕੇ ਦੇ ਰਹਿਣ ਵਾਲੇ ਹਾਂ। ਪਛੜੇ ਹੋਏ ਇਲਾਕਿਆਂ ਦੀ ਇਕ ਸਿਫ਼ਤ ਹੁੰਦੀ ਹੈ। ਇਹ ਹਿਰਦੇ ਦੇ ਸ਼ੁੱਧ ਹੁੰਦੇ ਹਨ। ਇਸੇ ਲਈ ਸਾਡੇ ਪਾਸੇ ਦੇ ਦੁੱਧ ਤੇ ਘੀ ਸ਼ੁੱਧ ਸਨ। ਅੱਜਕਲ੍ਹ ਵੀ ਸ਼ੁੱਧ ਹਨ, ਪਰ ਅੱਗੇ ਨਾਲੋਂ ਕੁਝ ਫ਼ਰਕ ਹੈ। ਇਹ ਫ਼ਰਕ ਪਿੰਡ-ਸ਼ਹਿਰ ਦੇ ਫ਼ਰਕ ਮਿਟਣ ਨੇ ਪਾਇਆ ਹੈ। ਸ਼ਹਿਰ ਦੀ ਚਾਲਾਕੀ ਪਿੰਡਾਂ ਵੱਲ ਧਾਵੇ ਬੋਲ ਰਹੀ ਹੈ।

ਇਕ ਵਾਰ ਮੈਂ ਪਿੰਡ ਗਿਆ। ਮੇਰੀ ਚਾਚੀ ਦਾ ਬਾਪ ਸਾਡੇ ਪਿੰਡ ਹੀ ਰਹਿ ਰਿਹਾ ਸੀ ਜੋ ਮੇਰਾ ਨਾਨਾ ਹੀ ਲਗਦਾ ਸੀ। ਉਹਨੇ ਮੈਨੂੰ ਆਪਣੇ ਕੋਲ ਆ ਜਾਣ ਲਈ ਹਾਕ ਮਾਰੀ:

"ਦੋਹਤੇ!"

"ਹਾਂ ਨਾਨਾ ਜੀ।"

"ਉਰੇ ਆ ਮੇਰੇ ਕੋਲ!"

ਮੈਂ ਨਾਨੇ ਕੋਲ ਚਲਾ ਗਿਆ।

"ਪਹਿਲਾਂ ਇਕ ਗੱਲ ਸੁਣ", ਨਾਨਾ ਮੈਨੂੰ ਕਹਿਣ ਲੱਗਾ, "ਮੈਨੂੰ 'ਜੀ' ਨਹੀਂ ਆਖਣਾ ਕਦੇ। ਸ਼ਹਿਰ ਵਿਚ ਰਹਿਕੇ ਤੂੰ 'ਜੀ' ਕਹਿਣ ਸਿੱਖ ਗਿਆ ਏਂ। ਇਹ ਓਪਰੀ ਬੋਲੀ ਐ। ਬਨਾਉਟੀ। ਮਿਲਾਵਟੀ। ਜਿਵੇਂ ਸ਼ਹਿਰੀ ਘੀ ਵਿਚ ਮਿਲਾਵਟਾਂ ਕਰ ਦਿੰਦੇ ਨੇ। ਦੁੱਧ ਵਿਚ ਯੂਰੀਆ। ਮੈਨੂੰ ਕੱਲਾ ਨਾਨਾ ਕਹੁ- 'ਹਾਂ ਨਾਨਾ!' ਸਮਝਿਆ?"

"ਹਾਂ ਨਾਨਾ।" ਮੈਂ ਆਖਿਆ ਤੇ ਨਾਲੇ ਥੋੜ੍ਹਾ ਹੱਸ ਪਿਆ।

"ਦੋਹਤੇ! ਤੇਰਾ ਬਾਪ ਬਹੁਤ ਚੰਗਾ ਬੰਦਾ ਸੀ। ਤੂੰ ਵੀ ਬਹੁਤ ਲੈਕ ਐਂ। ਜਮਾ ਬਾਪ ਵਰਗਾ ਏਂ। ਮੜੰਗਾ ਵੀ ਤੇਰਾ ਉਹੀ ਐ ਜਮਾ। ਇਕ ਗੱਲ ਕਰ। ਇਨ੍ਹਾਂ ਕੋਲੋਂ ਆਪਣੇ ਹਿੱਸੇ ਦੀ ਜ਼ਮੀਨ ਲੈ।"

"ਕਿਨ੍ਹਾਂ ਕੋਲੋਂ ਨਾਨੇ?"

"ਚਾਚਿਆਂ ਕੋਲੋਂ ਆਪਦੇ।"

"ਚਾਚਿਆਂ ਕੋਲੋਂ...?"

"ਹਾਂ-ਹਾਂ!"

"ਨਾਨਾ, ਕੀ ਜ਼ਮੀਨ ਲਵਾਂ ਮੈਂ ਚਾਚਿਆ ਤੋਂ ਆਪਣੇ? ਇਹ ਵੀ ਕੋਈ ਜ਼ਮੀਨ ਐਂ - ਸਵਾ ਦੋ ਏਕੜ? ਉਹ ਵੀ ਦੋ ਜਣਿਆ ਕੋਲ?"

"ਭਵਾਂ ਇਕ ਰੋੜੀ ਹੋਵੇ। ਦੋਹਤੇ! ਗੱਲ ਸੁਣ! ਹੱਕ ਨੀਂ ਆਪਦਾ ਛੱਡੀਦਾ। ਠੋਕ-ਵਜਾ ਕੇ ਹੱਕ ਮੰਗ।"

"ਚੰਗਾ ਨਾਨਾ, ਮੈਂ ਮੰਗ ਲੂੰਗਾ, ਜਿਵੇਂ ਤੂੰ ਕਹਿਨੈਂ, ਆਪਣਾ ਹਿੱਸਾ।" ਮੈਂ ਗੱਲ ਮੁਕਾਉਂਦੇ ਕਿਹਾ।

ਪਰ, ਮੈਂ ਸੋਚ ਰਿਹਾ ਸਾਂ, ਨਾਨਾ ਕਿੰਨਾ ਸ਼ੁੱਧ ਐ, ਜਿਵੇਂ ਹੁਣੇ ਥਣਾਂ ਵਿਚੋਂ ਚੋਇਆ ਕੱਚਾ ਦੁੱਧ ਹੋਵੇ। ਜ਼ਮੀਨ ਚਾਚੇ ਵਾਹੁੰਦੇ ਸਨ ਤੇ ਇਕ ਚਾਚੇ ਦੀ ਘਰ ਵਾਲੀ ਉਹਦੀ ਸਕੀ ਧੀ ਸੀ ਜੋ ਮੇਰੀ ਚਾਚੀ ਲਗਦੀ ਸੀ। ਪਰ ਉਹ ਆਪਣੀ ਧੀ ਵੱਲ ਨਹੀਂ, ਮੇਰੇ ਵੱਲ ਖਲੋਤਾ ਸੀ ਜਿਹੜਾ ਉਹਦੀ ਧੀ ਨਾਲੋਂ ਉਹਨੂੰ ਦੂਰ ਹੀ ਦੂਰ ਸੀ। ਹਾਲਾਂਕਿ ਜ਼ਮੀਨ ਪਿੱਛੇ ਜੱਟ ਕਤਲ ਕਰ ਦਿੰਦੇ ਹਨ। ਪਰ ਉਹ ਮੇਰੇ ਨਾਲ ਮੇਰੀ ਧਿਰ ਬਣਿਆ ਹੋਇਆ ਸੀ ਤੇ ਮੇਰੇ ਨਾਲ ਇਸ ਗੱਲੋਂ ਕਿਸੇ ਤਰ੍ਹਾਂ ਦੀ ਬੇਇਨਸਾਫ਼ੀ ਦੇਖਣੀ ਨਹੀਂ ਚਾਹੁੰਦਾ ਸੀ। ਮੇਰੇ ਲਈ ਤਾਂ ਮੇਰੇ ਚਾਚੇ ਮੇਰੇ ਬਾਪ ਸਮਾਨ ਹੀ ਸਨ ਜੋ ਮੇਰੇ ਲਈ ਕਿਸੇ ਗੱਲੋਂ ਵੀ ਕਿਵੇਂ ਵੀ ਓਪਰੇ ਨਹੀਂ ਸਨ। ਮੇਰਾ, ਮੇਰੇ ਚਾਚਿਆਂ ਨਾਲ ਪਿਆਰ ਵੀ ਹੱਦੋਂ ਵੱਧ ਸੀ ਤੇ ਸਾਡੇ ਵਿਚ ਕਿਸੇ ਤਰ੍ਹਾਂ ਦਾ ਕੋਈ ਵਖੇਵਾਂ ਨਹੀਂ ਸੀ। ਪਰ ਨਾਨਾ ਤਾਂ ਵੀ ਮੇਰਾ ਬਣਕੇ ਮੇਰੀ ਚਿੰਤਾ ਕਰਦਾ ਸੀ। ਇਹ ਨਾਨੇ ਦੇ ਮਨ ਦੀ ਪੂਰੀ-ਪੂਰੀ ਸਾਦਗੀ ਤੇ ਸਵੱਛਤਾ ਸੀ। ਸਿਰੇ ਦੀ ਮਨੁੱਖਤਾ।

ਇਕ ਦਿਨ ਨਾਨੇ ਨੇ ਮੈਨੂੰ ਆਪਣੀ ਇਕ ਗੱਲ ਦੱਸੀ। ਇਹ ਗੱਲ ਨਾਨੇ ਦੀ ਆਪਣੀ ਹੀ ਕਹਾਣੀ ਸੀ ਜੋ ਉਸਦੀ ਆਪ-ਬੀਤੀ ਸੀ। ਇਹ ਗੱਲ ਨਾਨੇ, ਜਾਂ ਮਾਲਵੇ ਦੇ ਲੋਕਾਂ ਦੀ, ਸਾਦਗੀ ਤੇ ਸ਼ੁੱਧਤਾ ਬਾਰੇ ਮੇਰੇ ਮੱਤ ਜਾਂ ਸੋਚਣੀ ਦੀ ਪੁਸ਼ਟੀ ਹੀ ਕਰ ਰਹੀ ਸੀ - ਪਛੜੇ ਹੋਏ ਮਾਲਵੇ ਜਾਂ ਪਛੜੇ ਹੋਏ ਲੋਕਾਂ ਬਾਰੇ, ਜੋ ਨਿਰਾ ਦੇਸੀ ਘੀ ਸਨ, ਤੇ ਜਿਨ੍ਹਾਂ ਨੇੜੇ ਕਿਸੇ ਤਰ੍ਹਾਂ ਦੀ ਕੋਈ ਮਿਲਾਵਟ ਨਹੀਂ ਸੀ ਪੁੱਜੀ। ਪਰ ਇਹ ਸੱਠ-ਸੱਤਰ ਵਰ੍ਹੇ ਪਹਿਲਾਂ ਵਾਲਾ ਮਾਲਵਾ ਸੀ, ਅੱਜ ਵਾਲਾ ਨਹੀਂ। ਭਾਵੇਂ ਦੁਆਬੇ ਜਾਂ ਮਾਝੇ ਨਾਲੋਂ ਅੱਜ ਵਾਲਾ ਮਾਲਵਾ ਵੀ ਵਧੇਰੇ ਸ਼ੁੱਧ ਦਿਲ ਦਾ ਹੈ। ਕੁੱਬੇ ਦੇ ਲੱਤ ਗੁਣ ਵਾਂਗ, ਮਾਲਵੇ ਨੂੰ ਪਛੜਿਆਪਣ ਵੀ ਕਾਫ਼ੀ ਰਾਸ ਆਇਆ ਹੈ।

"ਦੋਹਤਿਆ! ਆ ਮੈਂ ਤੈਨੂੰ ਆਪਣੀ ਇਕ ਗੱਲ ਦੱਸਾਂ", ਨਾਨੇ ਨੇ ਮੈਨੂੰ ਕੋਲ ਸੱਦ ਕੇ ਆਪਣੀ



ਉਹ ਗੱਲ ਸੁਣਨ ਲਈ ਕਿਹਾ, "ਦੋਹਤੇ, ਤੂੰ ਸਿਆਣਾ ਏਂ, ਇਸੇ ਲਈ ਮੈਂ ਤੇਰੇ ਨਾਲ ਗੱਲਾਂ ਕਰਦਾ ਰਹਿੰਦਾ ਹਾਂ। ਦੋਹਤੇ, ਤੂੰ ਭਲਾ ਕਿੰਨਾ ਪੜ੍ਹਿਆ ਹੋਇਆ ਏਂ? ਚੌਦਾਂ ਕ ਸੋਲਾਂ ਜਮਾਤਾਂ?"

"ਨਾਨਾ, ਮੈਂ ਸੋਲਾਂ-ਸੋਲਾਂ ਦੋ ਵਾਰ ਪੜ੍ਹੀਆਂ ਨੇ।"

"ਮਰਾ ਥੋਡੀ ਭੈਣ ਦੀ...ਜਾਣੋ ਤੇਰੀਆਂ ਬੱਤੀ ਹੋਈਆਂ! ਵਾਹ ਬਈ ਵਾਹ! ਸ਼ਾਬਾਸ਼ੇ!...ਹੈਂ ਤਾਂ ਤੂੰ ਬੱਤੀ ਪਾਸ, ਪਰ ਦੋਹਤਿਆ, ਅਕਲ ਤੇਰੀ ਚਾਲੀਆਂ ਤੋਂ ਵੀ ਉੱਤੇ ਐ। ਬੜਾ ਡਮਾਕ ਲੱਗਿਆ ਹੋਣੈ। ਐਂ ਕਰ, ਜਦ ਪਿੰਡ ਆਮੇ, ਦਧੌੜੀ ਦਾ ਕੜ੍ਹਿਆ ਹੋਇਆ ਲਾਲ ਦੁੱਧ ਪੀਆ ਕਰ, ਸਣੇ ਮਲਾਈ। ਆਪ ਕੱਢ ਕੇ ਪੀਆ ਕਰ ਜਮਾ, ਪਲੇ ਨਾਲ, ਦਧੌੜੀ 'ਚੋਂ, ਆਹੋ।"

"ਚੰਗਾ ਨਾਨਾ।" ਮੈਂ ਹੱਸ ਪਿਆ। ਨਾਨਾ ਮੈਨੂੰ ਆਪ ਕੜ੍ਹੇ ਹੋਏ ਦੁੱਧ ਵਰਗਾ ਜਾਪਿਆ।

ਨਾਨਾ ਅੱਗੇ ਬੋਲਿਆ:

"ਦੋਹਤੇ, ਮੈਂ ਗੱਭਰੂ ਸੋ। ਬਾਈ-ਚੌਵੀ ਸਾਲਾਂ ਦਾ। ਕਿਸੇ ਨਾਲ ਲੜਾਈ ਹੋਈ। ਮੁਕੱਦਮਾ ਚੱਲ ਰਿਹਾ ਸੀ। ਪੇਸ਼ੀ ਭੁਗਤ ਕੇ ਆਉਂਦਿਆਂ ਨੂੰ ਮੈਨੂੰ ਆਥਣ ਹੋ ਗਈ। ਪਿੰਡ ਮੇਰਾ ਦੂਰ ਸੀ, ਕੋਟੜਾ। ਰਾਹ ਵਿਚ ਨੰਗਲ ਆਇਆ। ਇਹ ਪਿੰਡ ਸਰਸੇ ਵਾਲੀ ਸੜਕ ਉੱਤੇ ਪੈਂਦਾ ਹੈ। ਮੈਂ ਇਕ ਘਰ ਚਲਿਆ ਗਿਆ, ਜੱਟਾਂ ਦੇ, ਤੇ ਕਿਹਾ:

"ਬਾਈ ਜੀ, ਮੈਂ ਜੱਟ ਆਂ। ਮੇਰਾ ਪਿੰਡ ਕੋਟੜਾ ਏ ਜੋ ਏਥੋਂ ਬੜੀ ਦੂਰ ਐ। ਮੈਨੂੰ ਨੇਰ੍ਹਾ ਹੋ ਗਿਆ। ਮੈਂ ਰਾਤ ਰਹਿਣੈ!"

"ਆਓ ਬਾਈ ਜੀ ਆਓ। ਧੰਨ ਭਾਗ ਸਾਡੇ। ਜੀ ਸਦਕੇ ਰਹੋ।"

"ਰੋਟੀ-ਟੁੱਕ ਖਾਧਾ ਤੇ ਵਿਹੜੇ ਵਿਚ ਅਸੀਂ ਸਾਰੇ ਮੰਜਿਆਂ ਉੱਤੇ ਲੇਟ ਗਏ। ਗਰਮੀਆਂ ਦਾ ਮੌਸਮ ਸੀ। ਨਾਲ ਦੇ ਗੁਆਂਢੀਆਂ ਨਾਲ ਉਨ੍ਹਾਂ ਦੀ ਲਾਗ-ਡਾਟ ਸੀ। ਵੱਟ ਪਿੱਛੇ, ਖਾਲ ਪਿੱਛੇ, ਰੋਜ ਝਗੜੇ ਰਹਿੰਦੇ ਸੀ। ਲਾਣਾ ਉਨ੍ਹਾਂ ਦਾ ਤਕੜਾ ਸੋ। ਉਂਜ ਵੀ ਹੰਕਾਰੇ ਹੋਏ। ਇਹ ਵਿਚਾਰੇ ਜਮਾ ਸਾਊ। ਉਂਝ ਵੀ ਕਮਜੋਰੇ ਸਨ। ਤੀਏ ਦਿਨ ਕੁੱਟ ਜਾਂਦੇ। ਲੜਦੇ ਇਹ ਵੀ ਹੁੰਦੇ ਸੋ, ਪਰ ਇਹ ਉੱਨੀ, ਉਹ ਇੱਕੀ ਸਨ। ਉੱਨੀ ਵੀ ਇਹ ਕਿੱਥੇ ਸਨ, ਪੰਦਰਾਂ-ਸੋਲਾਂ ਸਮਝ ਲੈ। ਮਾਰ ਖਾਕੇ ਬੈਠ ਜਾਂਦੇ। ਸੁਣ ਰਿਹੈਂ, ਦੋਹਤੇ!"

"ਹਾਂ ਨਾਨਾ, ਸੁਣਦਾਂ ਮੈਂ।"

"ਧਿਆਨ ਨਾਲ ਸੁਣ! ਅਸਲੀ ਗੱਲ ਹੁਣ ਹੋਊ! ਅੱਜ ਉਹ ਫੇਰ ਆਏ ਤੇ ਇਨ੍ਹਾਂ ਦੀ ਦਰਾਂ ਅੱਗੇ ਲਲਕਾਰੇ ਮਾਰਨ ਲੱਗ ਪਏ - 'ਨਿਕਲੋ ਥੋਡੀ ਮਾਂ ਦੀ' - ਇਨ੍ਹਾਂ ਨੂੰ ਵਿਚਾਰਿਆਂ ਨੂੰ ਹੂਲਾ ਫੱਕਣਾ ਪੈ ਗਿਆ। ਉਠੇ ਅਤੇ ਲੜਨ ਲੱਗੇ। ਮੈਂ ਕਿਉਂਜੁ ਅੱਜ ਇਨ੍ਹਾਂ ਦਾ ਰੋਟੀ-ਟੁੱਕ ਖਾਧਾ ਤੇ ਇਨ੍ਹਾਂ ਦਾ ਆਸਰਾ ਲਿਆ ਸੀ, ਮੈਂ ਵੀ ਡਾਂਗ ਚੁੱਕ ਲਈ ਤੇ ਇਨ੍ਹਾਂ ਦੀ ਧਿਰ ਬਣ ਗਿਆ। ਇਨ੍ਹਾਂ ਕਿਹਾ, ਬਾਈ ਜੀ, ਤੂੰ ਨਾ ਸਾਡੇ ਨਾਲ਼ ਆ। ਤੂੰ ਪ੍ਰਾਹੁਣਾ ਆਇਆ ਏਂ। ਤੈਨੂੰ ਸੱਟ ਲੱਗ ਜਾਣੀ ਸਾਡੇ ਸਿਰ ਸੱਟ ਐ। ਸਾਡਾ ਮਰਨ ਹੋ ਜਾਣਾ ਏਂ। ਮੈਂ ਆਖਿਆ, ਬਾਈ ਜੀ, ਜਿੱਥੇ ਤੁਸੀਂ, ਉਥੇ ਮੈਂ। ਹੁਣ ਮੈਂ ਪ੍ਰਾਹੁਣਾ ਨਹੀਂ। ਹੁਣ ਥੋਡੇ ਨਾਲ ਖੜਨਾ ਮੇਰਾ ਦੀਨ-ਅਮਾਨ ਐ। ਭਵਾਂ ਸਿਰ ਚਲਿਆ ਜਾਵੇ।"

"ਠੀਕ।" ਮੈਂ ਹੁੰਗਾਰਾ ਦਿੱਤਾ।

"ਫੇਰ ਦੋਹਤੇ, ਮੈਂ ਅੱਗੇ ਹੋਕੇ ਉਹ ਡਾਂਗ ਵਰ੍ਹਾਈ ਕਿ ਮੈਂ, ਮੇਰੇ ਸਾਲਿਆਂ ਦੇ ਘਾਪੇ ਖੋਲ੍ਹ ਕੇ ਰੱਖ ਦਿੱਤੇ। ਲਹੂ ਦੀਆਂ ਤਤ੍ਰੀਰੀਆਂ। ਮੈਂ ਲਲਕਾਰ ਕੇ ਆਖਿਆ, ਆਓ ਓਏ ਹੁਣ ਕੱਠੇ ਹੋਕੇ ਮੇਰੇ ਬਾਪ ਦਿਓ ਸਾਲਿਓ! ਨਿੱਤ-ਨਿੱਤ ਦਾ ਜੂੜ ਵੱਢਾਂ। ਸਾਰੇ ਸਾਲੇ ਮੇਰੇ ਕੋਲੋਂ ਮੌਰ ਭਨਾ ਕੇ ਚਲੇ ਗਏ। ਫੇਰ ਨਹੀਂ

ਕੋਈ ਕੁਸਕਿਆ ਕਦੇ। ਜਿਨ੍ਹਾਂ ਦੇ ਘਰ ਰਿਹਾ ਸੇ, ਉਹ ਮੈਨੂੰ ਦੱਸਦੇ ਹੁੰਦੇ ਸੇ, ਬਾਈ ਜੀ, ਤੈਂ ਤਾਂ ਸਾਨੂੰ ਵਸਦਿਆਂ ਨੂੰ ਰੱਖ ਲਿਆ। ਨਹੀਂ ਤਾਂ ਸਾਨੂੰ ਸਾਲਿਆਂ ਨੇ ਬਦੀਨ ਕੀਤਾ ਹੋਇਆ ਸੀ ਜਮਾ। ਹੱਜ ਸੇ ਕੋਈ ਜੀਉਣ ਦਾ ਸਾਡਾ!"

"ਨਾਨੇ, ਤੈਂ ਕੀਤੀ ਵੀ ਬਹਾਦਰੀ ਸੀ ਬਹੁਤ ਜਾਦੇ।"

"ਬਹਾਦਰੀ ਤਾਂ ਸੀਗੀ ਇਹ ਬਿਲਜਰੂਰ। ਪਰ ਦੋਹਤੇ, ਅਸਲ ਗੱਲ ਤਾਂ ਤੈਨੂੰ ਅਜੇ ਦੱਸਣੀ ਰਹਿੰਦੀ ਐ। ਪਹਿਲਾਂ ਜਿਹੜੀ ਦੱਸੀ ਐ, ਉਹ ਐਨੀ ਅਸਲੀ ਨਹੀਂ ਸੀ। ਇਹਤੋਂ ਘੱਟ ਅਸਲੀ ਸੀ।"

"ਨਾਨੇ, ਅਸਲੀ ਗੱਲਾਂ ਘੱਟ-ਵੱਧ ਵੀ ਹੁੰਦੀਆਂ ਨੇ? ਘੱਟ ਅਸਲੀ, ਵੱਧ ਅਸਲੀ? ਅਸਲੀ ਗੱਲ ਅਸਲੀ, ਨਕਲੀ ਗੱਲ ਨਕਲੀ।"

"ਨਹੀਂ ਦੋਹਤੇ, ਹੁੰਦੀਆਂ ਨੇ। ਸਿਉਨਾ, ਸਿਉਨਾ ਈ ਹੁੰਦਾ ਏ, ਪਰ ਇਕ ਸਿਉਨਾ ਘੱਟ ਅਸਲੀ, ਇਕ ਵੱਧ ਅਸਲੀ ਹੁੰਦਾ ਏ। ਉਹ ਕੀ ਕਹਿਨੇ ਹੁੰਨੇ ਓਂ ਤੁਸੀਂ, ਗਰੇਜੀ ਪੜ੍ਹੇ ਹੋਏ ਪੜ੍ਹਾਕੂ ਲੋਕ, ਕਰਾਟ-ਕਰਾਟ?"

"ਕੈਰਟ ਕਹਿਨੇ ਹੁੰਨੇ ਆਂ ਨਾਨਾ।"

"ਚੱਲ, ਤੂੰ ਅਸਲੀ ਗੱਲ ਸੁਣ। ਅਸਲੀ ਤੋਂ ਵੀ ਅਸਲੀ ਗੱਲ। ਫੇਰ ਪਤੈ ਕੀ ਹੋਇਆ? ਜਿਨ੍ਹਾਂ ਨੂੰ ਮੈਂ ਕੁੱਟਿਆ ਸੀ, ਉਨ੍ਹਾਂ ਨੇ ਮੇਰੀ ਪੁੱਛ ਕੀਤੀ ਕਿ ਮੈਂ ਕੌਣ ਬੰਦਾ ਸੀ ਤੇ ਕਿਹੜਾ ਮੇਰਾ ਪਿੰਡ ਸੀ ਤੇ ਜਿਨ੍ਹਾਂ ਦੇ ਮੈਂ ਰਿਹਾ ਸਾਂ, ਕਿਸ ਕਾਰਨ ਰਿਹਾ ਸਾਂ। ਜਦੋਂ ਪਤਾ ਲੱਗਾ ਕਿ ਮੈਂ ਤਾਂ ਕੋਈ ਰਾਹੀ ਸਾਂ ਤੇ ਨ੍ਹੇਰਾ ਹੋ ਜਾਣ ਕਾਰਨ ਰਾਤ ਕੱਟਣ ਲਈ ਰਿਹਾ ਸਾਂ ਤੇ ਹੋਰ ਕੋਈ ਮੇਰੀ ਉਨ੍ਹਾਂ ਨਾਲ ਸਾਕ-ਸਕੀਰੀ ਨਹੀਂ ਸੀ। ਕਿਉਂਜੁ ਮੈਂ ਉਨ੍ਹਾਂ ਕੋਲ ਰਿਹਾ ਸੀ ਤੇ ਰੋਟੀ-ਟੁੱਕ ਖਾਧਾ ਸੀ, ਬੱਸ ਏਨੀ ਗੱਲੋਂ ਹੀ ਮੈਂ ਉਨ੍ਹਾਂ ਦੀ ਧਿਰ ਬਣ ਗਿਆ ਸੀ। ਇਹ ਗੱਲ, ਦੋਹਤਿਆ, ਉਨ੍ਹਾਂ ਨੂੰ ਮੇਰੀ ਚੰਗੀ ਲੱਗੀ। ਬਾਹਲੀਓ ਚੰਗੀ ਲੱਗੀ। ਪਰ ਏਦੋਂ ਵੀ ਵੱਧ ਚੰਗੀ ਮੇਰੀ ਉਨ੍ਹਾਂ ਨੂੰ ਬਹਾਦਰੀ ਲੱਗੀ। ਕਹਿੰਦੇ ਸੀ, ਅੱਜ ਤਕ ਅਸੀਂ ਕਿਸੇ ਤੋਂ ਮਾਰ ਨਹੀਂ ਸੀ ਖਾਧੀ ਕਦੇ। ਕੁੱਟੇ ਅਸੀਂ ਬਥੇਰੇ ਸਨ। ਕੀਹਦੀ ਮਾਂ ਦਾ ਧੌਂਸਾ ਜਾਇਆ ਓਏ ਜਿਹੜਾ ਸਾਨੂੰ ਮਾਰ ਜਾਵੇ! ਪਰ ਉਹ ਇਕ ਸੂਰਮਾ ਸੀ ਜੀਹਨੇ ਸਾਡੇ ਮੌਰ ਭੰਨੇ। ਮਖਾਂ ਵਾਹਣੀ ਪਾ 'ਤੇ ਅਸੀਂ। ਧੰਨ ਉਹਦੀ ਮਾਂ ਸੀ ਜੀਹਨੇ ਉਹਨੂੰ ਜਰਮ ਦਿੱਤਾ, ਸੂਰਬੀਰ ਦੂਲੇ ਨੂੰ। ਸਮਝੋ ਦੁੱਲਾ ਭੱਟੀ ਸੀ ਜੀਹਨੇ ਅਕਬਰ ਬਾਦਸ਼ਾਹ ਦਾ ਬੂਥਾ ਮੋੜ ਦਿੱਤਾ ਸੀ।

"ਨਾਨਾ, ਬੰਦੇ ਉਹ ਵੀ ਬਹੁਤ ਚੰਗੇ ਸਨ ਜਿਹੜੇ ਤੇਰੀ ਬਹਾਦਰੀ ਦਾ ਗੁਣਗਾਣ ਕਰਦੇ ਸਨ। ਨਹੀਂ ਤਾਂ ਭਵਾਂ ਸਾਰੀ ਉਮਰ ਲਈ ਦੁਸ਼ਮਣ ਬਣਕੇ ਬੈਠ ਜਾਂਦੇ।"

"ਹਾਂ, ਬਹੁਤ ਚੰਗੇ ਸੇ। ਨਹੀਂ ਤਾਂ ਇਉਂ ਕਹਿੰਦੇ ਸੇ? ਫੇਰ ਪਤੈ ਕੀ ਕੀਤਾ ਉਨ੍ਹਾਂ? ਫੇਰ ਉਨ੍ਹਾਂ ਨੇ ਮੇਰੇ ਲਈ ਘੀ ਦਾ ਪੀਪਾ ਭੇਜਿਆ। ਆਪ ਪਿੰਡ ਛੱਡਕੇ ਗਏ। ਕਹਿੰਦੇ, ਬਾਈ ਜੀ, ਆਹ ਸਾਡੀ ਤੁੱਛ ਜਿਹੀ ਭੇਟ ਕਬੂਲ ਕਰੋ। ਥੋਡੀ ਸੂਰਮਤਾਈ ਅੱਗੇ ਸਾਡਾ ਸਿਰ ਝੁਕ ਰਿਹਾ ਹੈ। ਤੁਸੀਂ ਸਿਦਕੀ ਬੰਦੇ ਓਂ! ਉਨ੍ਹਾਂ ਦੀ ਗੱਲ ਸੁਣਕੇ ਮੇਰੀਆਂ ਅੱਖਾਂ ਭਰ ਆਈਆਂ ਸਨ।"

ਨਾਨੇ ਦੀ ਗੱਲ ਸੁਣ ਕੇ ਮੇਰੀਆਂ ਆਪ ਅੱਖਾਂ ਭਰ ਆਈਆਂ ਸਨ। ਕਿੰਨੇ ਸੱਚੇ-ਸੁੱਚੇ ਸਨ ਸਾਡੇ ਉਸ ਸਮੇਂ ਦੇ ਬੰਦੇ।□□

[689, ਫੇਜ਼ 10, ਐੱਸ. ਏ. ਐੱਸ. ਨਗਰ, ਮੋਹਾਲੀ]



# ਨਾਟਕ

## ਗੁਰਦਿਆਲ ਦਲਾਲ

ਨਹਿਰ ਦੇ ਪੁਲ 'ਤੇ ਘੰਟਾ ਭਰ ਇੰਤਜ਼ਾਰ ਕਰਨ ਮਗਰੋਂ ਵੀ ਜਦੋਂ ਨਵਕਿਰਨ ਕਲਾ ਮੰਚ ਵਾਲਾ ਕਾਮਰੇਡ ਸੁਮੀਤ ਆਪਣੀ ਗੱਡੀ ਲੈ ਕੇ ਨਾ ਪਹੁੰਚਿਆ ਤਾਂ ਪ੍ਰੇਸ਼ਾਨ ਹੋਇਆ ਪ੍ਰੋਫੈਸਰ ਰਤਨ ਬੱਸ ਫੜਨ ਲਈ ਜੀ. ਟੀ. ਰੋਡ ਵਾਲੇ ਬੱਸ ਸਟਾਪ ਵੱਲ ਨੂੰ ਤੁਰ ਪਿਆ। ਪਹਿਲਾਂ ਵੀ ਦੋ-ਤਿੰਨ ਮੌਕੇ ਅਜਿਹੇ ਆਏ ਸਨ ਕਿ ਵਾਅਦਾ ਕਰ ਕੇ ਕਾਮਰੇਡ ਪੂਰਾ ਨਹੀਂ ਸੀ ਉਤਰਿਆ। ਰਤਨ ਨੂੰ ਐਵੇਂ ਬਿਗਾਨੀ ਛਾਹ 'ਤੇ ਮੁੱਛਾਂ ਮੁਨਾਈ ਫਿਰਨ ਦਾ ਦੁੱਖ ਹੋਇਆ। ਇਕ ਵਾਰੀ ਫਿਰ ਉਸ ਨੂੰ ਕਾਮਰੇਡ ਸੁਮੀਤ ਦਾ ਨੰਬਰ ਮਿਲਾਉਣ ਦੀ ਕੋਸ਼ਿਸ਼ ਕੀਤੀ ਪਰ ਮੋਬਾਇਲ ਪਹਿਲਾਂ ਵਾਂਗ ਹੀ 'ਟੂੰ-ਟੂੰ' ਦੀ ਰਟ ਲਾਈ ਗਿਆ। ਉਸ ਨੇ ਕਾਮਰੇਡ 'ਤੇ ਤਾਂ ਗੁੱਸਾ ਹੈ ਹੀ ਸੀ ਹੁਣ ਉਹ ਆਪਣੀ ਮੱਤ ਉੱਤੇ ਵੀ ਝੁਰਨ ਲੱਗਾ। ਉਸ ਦਾ ਜਿਵੇਂ ਦੂਜਿਆਂ ਦੇ ਨਾਲ ਵਿਹਾਰ ਸੀ, ਲੋਕ ਉਸ ਨਾਲ ਕਿਉਂ ਨਹੀਂ ਸਨ ਕਰਦੇ। ਕੱਲ੍ਹ ਕਾਮਰੇਡ ਵੱਲੋਂ ਗੱਡੀ ਲੈ ਕੇ ਚੱਲਣ ਦੀ ਮਿਲੀ ਆਫ਼ਰ ਉਸ ਨੂੰ ਪ੍ਰਵਾਨ ਨਹੀਂ ਸੀ ਕਰਨੀ ਚਾਹੀਦੀ। ਅੱਜ ਨਾਟਕ ਮੇਲੇ 'ਤੇ ਜਾਣ ਦਾ ਪ੍ਰੋਗਰਾਮ ਉਹਨਾਂ ਦੋਨਾਂ ਨੇ ਕੱਲ੍ਹ ਸ਼ਾਮੀਂ ਨਿੰਮ ਵਾਲੇ ਢਾਬੇ ਵਿਚ ਦਾਰੂ ਪੀਂਦਿਆਂ ਬਣਵਾਇਆ ਸੀ। ਸਾਰਾ ਖਰਚਾ ਵੀ ਰਤਨ ਨੇ ਇਸੇ ਕਰਕੇ ਕੀਤਾ ਸੀ ਕਿ ਕਾਮਰੇਡ ਨੇ ਫਰੀ ਵਿਚ ਆਪਣੀ ਗੱਡੀ ਲੈ ਕੇ ਜਾਣੀ ਸੀ। ਪਰ ਕਾਮਰੇਡ ਨੇ ਤਾਂ '*ਰਾਤ ਵਾਲੇ ਵਪਾਰੀ ਲੱਦ ਗਏ*' ਕਹਾਵਤ ਨੂੰ ਅਮਲੀ ਜਾਮਾ ਪਹਿਨਾ ਦਿੱਤਾ। ਜੇ ਕੋਈ ਆਮ ਨਾਟਕ ਮੇਲਾ ਹੁੰਦਾ ਤਾਂ ਲੇਟ ਜਾਣ ਨਾਲ ਵੀ ਸਰ ਸਕਦਾ ਸੀ, ਪਰ ਇਹ ਤਾਂ ਪੰਜਾਬ ਨਾਟਕ ਅਕੈਡਮੀ ਵੱਲੋਂ ਕਰਵਾਇਆ ਜਾਣ ਵਾਲਾ ਚੋਣਵੇਂ ਅੱਠ ਨਾਟਕਾਂ ਦਾ ਮੇਲਾ ਸੀ ਤੇ ਇਸ ਸਮੇਂ ਪੰਜਾਬ ਦੀ ਇਕ ਪ੍ਰਸਿੱਧ ਨਾਟਕ ਟੀਮ ਨੇ ਰਤਨ ਦਾ ਲਿਖਿਆ ਨਾਟਕ '*ਕੋਈ ਲੱਭੋ ਨੀ ਮੇਰੇ ਬੱਚੜੇ*' ਖੇਡਣਾ ਸੀ। ਰਤਨ ਦੀ ਨਾਟਕ ਖੇਤਰ ਵਿਚ ਸਥਾਪਤੀ ਲਈ ਇਸ ਨਾਟਕ ਨੇ ਇਕ ਮੀਲ ਪੱਥਰ ਦਾ ਕੰਮ ਕਰਨਾ ਸੀ। ਅਕੈਡਮੀ ਵੱਲੋਂ ਉਸ ਨੂੰ ਇਸ ਪ੍ਰੋਗਰਾਮ ਵਿਚ ਸ਼ਾਮਲ ਹੋਣ ਲਈ ਉਚੇਚੇ ਤੌਰ 'ਤੇ ਸੱਦਿਆ ਗਿਆ ਸੀ, ਪਰ ਕਾਮਰੇਡ ਦੀ ਵਜ੍ਹਾ ਨਾਲ ਸਭ ਗੁੜ, ਗੋਬਰ ਹੋ ਗਿਆ।

ਬੱਸ ਸਟਾਪ 'ਤੇ ਪੰਦਰਾਂ ਕੁ ਮਿੰਟ ਉਡੀਕ ਕਰਨ ਮਗਰੋਂ ਉਸ ਨੂੰ ਲੁਧਿਆਣੇ ਦੀ ਬੱਸ ਮਿਲ ਗਈ। ਉਸ ਨੇ ਪਿਛਲੀ ਬਾਰੀ 'ਚੋਂ ਚੜ੍ਹ ਕੇ ਕੋਈ ਖਾਲੀ ਸੀਟ ਲੱਭਣ ਲਈ ਨਜ਼ਰ ਦੁੜਾਈ, ਪਰ ਬੱਸ ਵਿਚ ਤਾਂ ਖੜ੍ਹੀਆਂ ਸਵਾਰੀਆਂ ਵੀ ਇਕ ਦੂਜੇ ਵਿਚ ਫਸੀਆਂ ਪਈਆਂ ਸਨ। ਉਸ ਨੇ ਦੇਖਿਆ ਕਿ ਕੁਝ ਦੂਰੀ 'ਤੇ ਇਕ ਦੋ ਵਾਲੀ ਸੀਟ ਉੱਤੇ ਕੋਈ ਇਕੱਲੀ ਕੁੜੀ ਬੈਠੀ ਹੋਈ ਸੀ। ਆਪਣੇ ਸੱਜੇ ਪਾਸੇ ਇਕ ਕਾਫੀ ਵੱਡਾ ਬੈਗ ਰੱਖ ਕੇ ਉਸ ਨੇ ਸੀਟ ਰੋਕੀ ਹੋਈ ਸੀ। ਰਤਨ ਧੁੱਸ ਦਿੰਦਾ ਉਸ ਕੁੜੀ ਲਾਗੇ ਪੁੱਜ ਗਿਆ ਤੇ ਬੈਗ ਚੁੱਕ ਕੇ ਸੀਟ ਵਿਹਲੀ ਕਰਨ ਲਈ ਬੇਨਤੀ ਕੀਤੀ। ਕੁੜੀ ਥੋੜ੍ਹਾ ਜਿਹਾ ਉਸ ਵੱਲ ਦੇਖਦੀ ਮੁਸਕਰਾ ਕੇ ਬੋਲੀ, "ਤੁਸੀਂ ਬੈਠ ਤਾਂ ਜਾਓ, ਪਰ ਪਲੀਜ਼ ਮੇਰਾ ਬੈਗ ਆਪਣੇ ਪੱਟਾਂ ਵਿਚ ਰੱਖ ਲੈਣਾ।"

ਅਜੀਬ ਕੁੜੀ ਸੀ ਇਹ ਵੀ। ਭਲਾ ਉਹ ਉਸ ਦੇ ਬੈਗ ਨੂੰ ਆਪਣੇ ਪੱਟਾਂ ਵਿਚ ਕਿਉਂ ਰੱਖੇ? ਇਹ ਵੀ ਕੀ ਸ਼ਰਤ ਹੋਈ ਨਾਲ ਬਿਠਾਉਣ ਦੀ? ਉਸ ਨੇ ਬੈਗ ਦਾ ਵਾਧੂ ਟਿਕਟ ਤਾਂ ਨਹੀਂ ਲਿਆ ਹੋਇਆ। ਨਾਲੇ ਕੀ ਪਤਾ ਬੈਗ ਵਿਚ ਕੀ ਹੋਵੇ? ਅਖੇ, ਆ ਬਲਾਏ ਗਲ਼ ਲੱਗ। ਰਤਨ ਅਜੇ ਖੜ੍ਹਾ ਸੋਚ ਹੀ ਰਿਹਾ ਸੀ ਕਿ ਕੁੜੀ ਨੇ ਮੁਸਕਰਾ ਕੇ ਉਸ ਵੱਲ ਨਜ਼ਰਾਂ ਗੱਡੀਆਂ। ਕੁੜੀ ਬੜੀ ਖ਼ੂਬਸੂਰਤ ਸੀ। ਰਤਨ ਨੂੰ ਉਸ ਦੇ ਗੁਲਾਬੀ ਬੁੱਲ੍ਹ ਥਰਥਰਾਉਂਦੇ ਲੱਗੇ। ਉਸ ਦੀਆਂ ਗੋਰੀਆਂ ਗੱਲ੍ਹਾਂ ਉੱਤੇ ਦੋ ਅਰਧ ਗੋਲ਼ੇ ਜਿਹੇ ਉਪਰ ਨੂੰ ਉੱਫਣ ਆਏ। ਹਸੂੰ-ਹਸੂੰ ਕਰਦੀਆਂ ਮੋਟੀਆਂ ਦਾਖ਼ੀ ਰੰਗੀਆਂ ਅੱਖਾਂ ਚਮਕੀਆਂ ਤਾਂ ਰਤਨ ਨੇ ਤੁਰੰਤ ਆਪਣਾ ਵਿਚਾਰ ਬਦਲ ਲਿਆ। ਉਸ ਨੇ ਉਸ ਨਾਲ ਬੈਠਦਿਆਂ ਉਸ ਦਾ ਬੈਗ ਚੁੱਕ ਆਪਣੇ ਪੱਟਾਂ ਉੱਤੇ ਰੱਖ ਲਿਆ। ਕੁੜੀ ਨੇ ਹੌਲੀ ਦੇਣੇ "ਥੈਂਕ ਯੂ" ਕਿਹਾ। ਉਸ ਨੇ ਸੋਚਿਆ ਕਿ ਚਲੋ ਇਕ ਖ਼ੂਬਸੂਰਤ ਕੁੜੀ ਦੇ ਸਾਥ ਨਾਲ ਲੁਧਿਆਣੇ ਤਕ ਦਾ ਉਸ ਦਾ ਸਫ਼ਰ ਖ਼ੂਬਸੂਰਤ ਤੇ ਰੰਗੀਨ ਹੋ ਜਾਵੇਗਾ। ਉਸ ਨੂੰ ਆਪਣੇ ਖੱਬੇ ਪਾਸੇ ਨਿੱਘ ਜਿਹਾ ਮਹਿਸੂਸ ਹੋਇਆ ਤੇ ਕਾਮਰੇਡ ਸੁਮੀਤ ਵੱਲੋਂ ਕੀਤੀ ਵਧੀਕੀ ਨੂੰ ਉਹ ਪਲਾਂ ਵਿਚ ਹੀ ਭੁੱਲ ਗਿਆ।

ਉਸ ਨੇ ਆਪਣੀ ਘੜੀ ਵੇਖੀ। ਸਵਾ ਘੰਟਾ ਤਾਂ ਉਹ ਪਹਿਲਾਂ ਹੀ ਲੇਟ ਹੋ ਗਿਆ ਸੀ। ਹੁਣ ਪੌਣਾ ਘੰਟਾ ਹੋਰ ਲੱਗ ਜਾਣ ਦੀ ਸੰਭਾਵਨਾ ਸੀ। ਬੱਸ ਦਾ ਕੰਡਕਟਰ ਰੁਕ ਰੁਕ ਕੇ ਕੋਡ ਸੀਟੀ ਵਜਾ ਰਿਹਾ ਸੀ ਤੇ

ਡਰਾਇਵਰ ਬੱਸ ਦੇ ਹੁਝਕੇ ਮਰਵਾ ਰਿਹਾ ਸੀ। ਸ਼ਾਮ ਦਾ ਸਮਾਂ ਹੋਣ ਕਰਕੇ ਉਸ ਨੇ ਅਜੇ ਰਾਹ ਦੀਆਂ ਸਵਾਰੀਆਂ ਨੂੰ ਵੀ ਚੁੱਕਦੇ ਜਾਣਾ ਸੀ। ਪੰਜਾਬ ਨਾਟਕ ਅਕੈਡਮੀ ਦਾ ਪ੍ਰਧਾਨ ਸਮੇਂ ਦਾ ਬੜਾ ਪਾਬੰਦ ਸੀ। ਭਾਵੇਂ ਨਾਟਕਾਂ ਦੇ ਖੇਡੇ ਜਾਣ ਦੀ ਤਰਤੀਬ ਬਾਰੇ ਅਜੇ ਕੋਈ ਥਹੁ-ਪਤਾ ਨਹੀਂ ਸੀ, ਫਿਰ ਵੀ ਰਤਨ ਨੂੰ ਧੁੜਕੂ ਸੀ ਕਿ ਕਿਤੇ ਉਸ ਦੇ ਪਹੁੰਚਣ ਤੋਂ ਪਹਿਲਾਂ ਹੀ ਉਸ ਦਾ ਨਾਟਕ ਨਾ ਲੰਘ ਜਾਵੇ। ਬੱਸ ਚੱਲੀ ਤਾਂ ਉਹ ਖਿਆਲਾਂ ਹੀ ਖਿਆਲਾਂ ਵਿਚ ਬੱਸ ਤੋਂ ਵੀ ਅੱਗੇ ਦੌੜਨ ਲੱਗ ਪਿਆ। ਬੱਸ ਅਜੇ ਨਹਿਰ ਦਾ ਪੁਲ ਹੀ ਪਾਰ ਕਰ ਰਹੀ ਸੀ ਕਿ ਨਾਲ ਬੈਠੀ ਕੁੜੀ ਦੇ ਮੋਬਾਇਲ 'ਤੇ ਗਾਣਾ ਵੱਜਣ ਲੱਗ ਪਿਆ-ਹੋਇਆ ਕੀ ਜੇ ਨੱਚਦੀ ਦੀ ਬਾਂਹ ਫੜ ਲਈ, ਡਾਕਾ ਤਾਂ ਨੀ ਮਾਰਿਆ..।

ਹੱਥ 'ਚ ਫੜੇ ਮੋਬਾਇਲ ਦਾ ਉਸ ਨੇ ਬਟਨ ਦਬਾਇਆ ਤੇ ਕੰਨ ਨਾਲ ਲਾਉਂਦੀ ਬੋਲੀ, "ਹੈਲੋ ?... ਕੌਣ ਬੋਲਦੇ ਹੋ ?..ਮੈਂ..ਮੈਂ ?...ਪਰ ਤੁਸੀਂ ਕੌਣ ਹੋ ?...ਕੀ ਕਿਹਾ ? ਯੋਗਿਤਾ ? ਭੈਣੇਂ ਮੈਂ ਤਾਂ ਕਿਸੇ ਯੋਗਿਤਾ ਨੂੰ ਨਹੀਂ ਜਾਣਦੀ...ਰੌਂਗ ਨੰਬਰ...ਕੀ ਕਿਹਾ ? ਕੀਹਦੇ ਨਾਲ ਗੱਲ ਕਰਾਂ ?...ਹਾਂ...ਹਾਂ...ਗੁੱਡ ਈਵਨਿੰਗ... ਤੂੰ ਬੜਾ ਬਦਮਾਸ਼ ਏਂ ਜੂਮੀਂ...ਇਹ ਕਿਹੜੀ ਵਿਚੋਲਣ ਬਣਾ ਲਈ ?...ਪੀ. ਸੀ. ਓ. ਤੋਂ ਕਿਉਂ ? ਤੇਰਾ ਮੋਬਾਇਲ ?...ਅੱਛਾ ਡੈਡੀ ਤੋਂ ਡਰਦਾ ਏਂ..ਮੈਂ ਤਾਂ ਚੰਡੀਗੜ੍ਹ ਆਈ ਹੋਈ ਹਾਂ...ਹਾਂ...ਹਾਂ...ਫ਼ਰਮ ਦੇ ਕੰਮ... ਬੌਸ ਨੇ ਘੱਲ ਦਿੱਤਾ ਸੀ...ਆਹੋ ਕੱਲ੍ਹ ਵੀ ਐਥੀ ਰਹਾਂਗੀ..ਮਾਸੀ ਏ ਮੇਰੀ ਬਡਹੇੜੀ ਪਿੰਡ...ਉੱਥੇ ਹੀ ਜਾ ਰਹੀ ਹਾਂ ਹੁਣ...ਨਾ ਨਾ ਮਾਫ਼ ਕਰ...ਕਰਵਾਏਗਾ ਇਹ ਸੈਰ ਝੀਲ ਦੀ...ਤੇਰਾ ਦਿਮਾਗ਼ ਤਾਂ ਨੀ ਖ਼ਰਾਬ ?...ਚੰਗਾ...ਬੱਸ 'ਚ ਸ਼ੋਰ ਬੜਾ ਏ...ਬੰਦ ਕਰਦੀ ਹਾਂ।"

ਕੁੜੀ ਨੇ ਫ਼ੋਨ ਬੰਦ ਕਰਕੇ ਰਤਨ ਵੱਲ ਦੇਖਿਆ ਤੇ ਮੁਸਕਰਾਈ। ਉਸ ਨੂੰ ਕੁੜੀ ਬੜੀ ਫਰਾਡ ਲੱਗੀ। ਜਾ ਰਹੀ ਏ ਲੁਧਿਆਣੇ ਨੂੰ...ਦੱਸ ਰਹੀ ਏ ਬਡਹੇੜੀ ਨੂੰ। ਉਹ ਥੋੜ੍ਹਾ ਰਿਹਾ ਮੁਸਕਰਾ ਕੇ ਉਸ ਵੱਲ ਨੂੰ ਖਿਸਕ ਗਿਆ। ਕੁੜੀ ਦੀ ਸਿਰੇ ਤਕ ਨੰਗੀ ਬਾਂਹ ਉਸ ਨੂੰ ਤੱਤੀ-ਤੱਤੀ ਲੱਗੀ, ਉਹ ਜਿਵੇਂ ਬੁਖਾਰ ਨਾਲ ਭਖ ਰਹੀ ਹੋਵੇ। ਉਹ ਜੁਆਨੀ ਦਾ ਸੇਕ ਮਹਿਸੂਸ ਕਰ ਕੇ ਇਕ ਨਸ਼ੇ ਜਿਹੇ ਵਿਚ ਗੜੂੰਦ ਹੋ ਗਿਆ।

"ਮੋਬਾਇਲ ਦਾ ਫਾਇਦਾ ਵੀ ਬੜਾ ਏ ਜੀ ਤੇ ਨੁਕਸਾਨ ਵੀ।" ਉਹ ਮੁਸਕਰਾ ਕੇ ਬੋਲੀ।

"ਸਭ ਫਾਇਦੇ ਹੀ ਫਾਇਦੇ ਨੇ...ਨੁਕਸਾਨ ਕੀ ਹੋਣਾ ਏ।" ਉਹ ਬੋਲਿਆ।

"ਨੁਕਸਾਨ ਵੀ ਬੜੇ ਨੇ ਜੀ।" ਕੁੜੀ ਦੀ ਟੁਣਕਣੀਂ ਆਵਾਜ਼ ਇੰਝ ਸੀ ਜਿਵੇਂ ਉਸ ਨੇ ਪਹਿਲਾਂ ਕਿਤੇ ਸੁਣੀ ਹੋਵੇ। ਕਿਸ ਦੀ ਆਵਾਜ਼ ਸੀ ਇਸ ਤਰ੍ਹਾਂ ਦੀ ? ਉਹ ਸੋਚਣ ਲੱਗਾ।

"ਕੀ ਨੁਕਸਾਨ ਏ ਮੋਬਾਇਲ ਦਾ ?" ਉਹ ਫਿਰ ਬੋਲਿਆ।

"ਚਾਹੇ ਭੋਰੇ 'ਚ ਲੁਕ ਜਾਵੋ...ਅਗਲਾ ਲੱਭ ਲਵੇਗਾ ਤੁਹਾਨੂੰ ?"

"ਤੁਹਾਡੀ ਅਵਾਜ਼ ਨੂੰ ਹੀ ਲੱਭੇਗਾ, ਤੁਹਾਨੂੰ ਤਾਂ ਨਹੀਂ ਲੱਭ ਸਕਦਾ। ਆਪਣਾ ਥਾਂ ਟਿਕਾਣਾ ਦੱਸਣਾ ਤਾਂ ਸੁਣਨ ਵਾਲੇ 'ਤੇ ਨਿਰਭਰ ਕਰਦਾ ਏ। ਇਕ ਦੂਜੇ ਨਾਲ ਗੱਲਾਂ ਜ਼ਰੂਰ ਕਰਦੇ ਹਾਂ ਅਸੀਂ...ਪਰ ਦੋਹਾਂ ਪਾਸੇ ਹਨੇਰਾ ਹੀ ਹੁੰਦਾ ਹੈ, ਜੋ ਮਰਜ਼ੀ ਕਹਿ ਦੇਵੋ।" ਰਤਨ ਕੁੜੀ ਦੇ ਗੋਰੇ ਚਿਹਰੇ ਉਤੇ ਟਿਕਟਿਕੀ ਲਾਈ ਬੋਲ ਰਿਹਾ ਸੀ।

"ਕਿੱਥੇ ਜਾਣਾ ਏਂ ਜੀ ਤੁਸੀਂ ?" ਕੁੜੀ ਨੇ ਪੁੱਛਿਆ।

"ਲੁਧਿਆਣੇ...ਤੁਸੀਂ ਕਿਹੜੀ ਫਰਮ ਵਿਚ ਕੰਮ ਕਰਦੇ ਹੋ ?" ਰਤਨ ਨੇ ਪੁੱਛਿਆ ਪਰ ਕੁੜੀ ਨੇ ਕੋਈ ਉੱਤਰ ਹੀ ਨਾ ਦਿੱਤਾ। ਹੋ ਸਕਦਾ ਹੈ ਬੱਸ ਦੇ ਸ਼ੋਰ ਵਿਚ ਉਸ ਨੂੰ ਗੱਲ ਹੀ ਸੁਣਾਈ ਨਾ ਦਿੱਤੀ ਹੋਵੇ। ਉਹ ਚਾਹੁੰਦਾ ਸੀ ਕਿ ਕੋਈ ਅਜਿਹੀ ਗੱਲ ਸ਼ੁਰੂ ਹੋ ਜਾਵੇ ਕਿ ਉਸ ਵਿਚੋਂ ਚਲਦੇ ਅਨਾਰ ਵਾਂਗ ਗੱਲਾਂ ਦੀਆਂ ਸੁਹਣੀਆਂ ਸੁਹਣੀਆਂ ਲੜੀਆਂ ਫੁੱਟਣ ਲੱਗ ਪੈਣ। ਉਸ ਦੇ ਭੁੱਖੇ ਪਿਆਸੇ ਦਿਲ ਨੂੰ ਭੋਰਾ ਭਰ ਖੁਰਾਕ ਮਿਲੇ ਤੇ ਉਸ ਦਾ ਸਫ਼ਰ ਵਧੀਆ ਕੱਟ ਜਾਵੇ।

ਉਹ ਬੋਲਿਆ, "ਤੁਸੀਂ ਖਿੜਕੀ ਵੱਲ ਨੂੰ ਐਨਾ ਸੁੰਗੜੇ ਬੈਠੇ ਹੋ...ਜ਼ਰਾ ਖੁੱਲ੍ਹੇ ਹੋ ਜਾਉ ਨਾ...ਐਨੀ ਤੇ ਜਗ੍ਹਾ ਪਈ ਏ। ਮਾਈਂਡ ਨਾ ਕਰਿਉ...ਇਹ ਤਾਂ ਆਪਣਾ ਇਕ ਨਿੱਕਾ ਜਿਹਾ ਸਫ਼ਰ ਏ। ਸਫ਼ਰ ਵਿਚ ਪਹਿਲੀ ਤੇ ਆਖਰੀ ਵਾਰੀ ਮਿਲਣਾ ਹੁੰਦਾ ਏ ਦੋ ਮੁਸਾਫਰਾਂ ਨੇ...ਗੂੰਗੇ ਹੀ ਮਿਲਣ ਤੇ ਗੂੰਗੇ ਹੀ ਵਿਛੜ ਜਾਣ, ਕੀ ਤੁਕ ਹੋਈ ? ਕੋਈ ਗੱਲ ਕਰੋ ਨਾ।"

ਕੁੜੀ ਉਹਦੇ ਵੱਲ ਦੇਖਦੀ ਰਤਾ ਕੁ ਉਹਦੇ ਲਾਗੇ ਖਿਸਕ ਆਈ ਤੇ ਵਾਲਾਂ ਦੀ ਲਿਟ ਪਿੱਛੇ



ਹਟਾਉਂਦੀ ਬੋਲੀ, "ਪਹਿਲੀ ਵਾਰ ਮਿਲਣਾ ਤੇ ਠੀਕ ਏ। ਆਖਰੀ ਵਾਰੀ ਮਿਲਣ ਬਾਰੇ ਤਾਂ ਕੁਝ ਨਹੀਂ ਕਿਹਾ ਜਾ ਸਕਦਾ।"

"ਉਹ ਕਿਵੇਂ ?" ਰਤਨ ਨੇ ਗਰਦਨ ਘੁਮਾ ਕੇ ਸਿੱਧਾ ਉਹਦੇ ਚਿਹਰੇ ਵਿਚ ਦੇਖਿਆ।

ਪਰ ਤਦੇ ਬੱਸ ਟੋਲ ਟੈਕਸ ਵਾਲਿਆਂ ਕੋਲ ਜਾ ਰੁਕੀ। ਉਹ ਬੋਲੀ, "ਇਹ ਵੀ ਡਾਕੂ ਖੜ੍ਹਾਏ ਹੋਏ ਨੇ ਸਰਕਾਰ ਨੇ। ਦਿਨ-ਦਿਹਾੜੇ ਡਾਕਾ ਹੋਰ ਕੀ ਹੁੰਦਾ ਏ।"

ਰਤਨ ਤਾਂ ਸ਼ਾਇਦ ਇਸ ਲੁੱਟ ਬਾਰੇ ਉਸ ਕੁੜੀ ਨਾਲੋਂ ਕਿਤੇ ਵੱਧ ਜਾਣਦਾ ਸੀ। ਕਿੰਨਾ ਕੁਝ ਉਸ ਨੇ ਲੋਕਾਂ ਦੀ ਲੁੱਟ-ਖਸੁੱਟ ਬਾਰੇ ਲਿਖ ਕੇ ਅਖ਼ਬਾਰਾਂ ਮੈਗਜ਼ੀਨਾਂ ਵਿਚ ਛਪਵਾਇਆ ਹੋਇਆ ਸੀ। ਕਈ ਕਾਲਿਜਾਂ ਦੇ ਪ੍ਰੋਗਰਾਮਾਂ ਵਿਚ ਉਸ ਨੇ ਇਸ ਵਿਸ਼ੇ 'ਤੇ ਵਿਦਵਤਾ ਭਰਪੂਰ ਭਾਸ਼ਣ ਦਿੱਤੇ ਸਨ। ਪਰ ਹੁਣ ਉਹ ਨਹੀਂ ਸੀ ਚਾਹੁੰਦਾ ਕਿ ਉਹਨਾਂ ਦੀਆਂ ਗੱਲਾਂ ਅਜਿਹੀ ਪਟੜੀ 'ਤੇ ਜਾ ਚੜ੍ਹਨ, ਜਿੱਥੇ ਲੋਕਾਂ ਦੇ ਦੁੱਖ ਦਰਦ ਦੀ ਚਰਚਾ ਸ਼ੁਰੂ ਹੋ ਜਾਵੇ ਤੇ ਉਹ ਲੁਧਿਆਣੇ ਤਕ ਮੁੱਕੇ ਹੀ ਨਾ। ਹੁਣ ਤਾਂ ਉਸ ਦੀ ਇੱਛਾ ਸੀ ਕਿ ਕੋਈ ਰੁਮਾਂਟਕ ਗੱਲ ਸ਼ੁਰੂ ਹੋਵੇ ਤੇ ਉਸ ਦੀ ਰੂਹ ਨਸ਼ਿਆ ਜਾਵੇ।

"ਤੁਹਾਡੀ ਆਵਾਜ਼ ਬੜੀ ਮਿੱਠੀ ਏ...ਯਾਦ ਨਹੀਂ ਆ ਰਿਹਾ ਕੀਹਦੇ ਵਰਗੀ ਏ।" ਉਸ ਨੇ ਮੁੜ ਗੱਲ ਦੀ ਲੜੀ ਫੜੀ ਹੀ ਸੀ ਕਿ ਕੁੜੀ ਦੇ ਮੋਬਾਇਲ 'ਤੇ ਫਿਰ ਗਾਣਾ ਵੱਜਣ ਲੱਗ ਪਿਆ-ਹੋਇਆ ਕੀ ਜੇ ਨੱਚਦੀ ਦੀ ਬਾਂਹ ਫੜ ਲਈ...।

ਉਹ ਬਟਨ ਦਬਾ ਕੇ ਮੋਬਾਇਲ ਕੰਨ ਨੂੰ ਲਾਉਂਦੀ ਬੋਲੀ, "ਹੈਲੋ ਅਰਵਿੰਦ...ਕੀ ਹਾਲ ਏ ਤੇਰਾ ?... ਹਾਂ...ਹਾਂ..ਮੈਨੂੰ ਤਾਂ ਸਵੇਰੇ ਹੀ ਗੰਜੇ ਨੇ ਭੇਜ ਦਿੱਤਾ ਸੀ...ਹਰਾਮੀ ਵਿੰਗਾ-ਵਿੰਗਾ ਝਾਕਦਾ ਬੋਲਿਆ, ਤੇਰੇ ਕੰਮ ਤੋਂ ਮੈਨੂੰ ਨਿਸ਼ਾ ਏ...ਦੋ ਦਿਨ ਦੀ ਫਰਲੋ ਵੀ ਦੇ ਦਿੱਤੀ...ਆਹੋ ਇਕੱਲੀ ਹਾਂ...ਫਤਹਿਗੜ੍ਹ ਦੀ ਨਵੀਂ ਬਰਾਂਚ ਵਿਚ ਜਾਣਾ ਸੀ...ਕੀ ਗੱਲ ਕਰਦਾ ਏਂ ਤੂੰ ?...ਦੋ ਜਣਿਆਂ ਨੂੰ ਕਿਤੇ ਉਹ ਭੇਜਦਾ ਏ ? ਉਥੋਂ ਬੈਗ ਭਰ ਕੇ ਸੈਂਪਲ ਚੁਕਵਾ ਦਿੱਤੇ ਹਰਾਮੀਆਂ ਨੇ...ਤੂੰ ਤਾਂ ਐਵੇਂ ਯੱਬਲੀਆਂ ਮਾਰੀ ਜਾਨੈਂ...ਹੈਲੋ...ਹੈਲੋ...ਯਾਰ ਬੱਸ ਵਿਚ ਫਿਲਮ ਚੱਲ ਰਹੀ ਏ...ਕੀ ਪਤਾ ਕਿਹੜੀ ਏ ?...ਹੁਣ ? ਹੁਣ ਤਾਂ ਮੈਂ ਸਰਹੰਦ ਜਾ ਰਹੀ ਹਾਂ...ਉੱਥੇ ਸਹੇਲੀ ਏ ਮੇਰੀ...ਛੱਡ-ਛੱਡ ਐਵੇਂ ਨਾ ਵੈਰਾਗ ਜਾਇਆ ਕਰ...ਉਇ ਅਰਵਿੰਦ ਜੇ ਤੂੰ ਇਉਂ ਕਰਨਾ ਏਂ ਤਾਂ ਤੇਰੀ ਮੇਰੀ ਕੱਟੀ...ਹਾਂ ਕਹਿ ਦਿੱਤਾ ਬੱਸ। ਉਹ ?...ਦਫਤਰ 'ਚ ? ਆਹੋ ਤੈਨੂੰ ਕੀ ਫਿਕਰ ਪੈ ਗਿਆ ? ਤੂੰ ਐਨਾ ਤੰਗ ਦਿਲ ਨਾ ਬਣ, ਮੇਰੇ ਮਾਮੇ ਦਾ ਮੁੰਡਾ ਸੀ ਉਹ..ਸਮਝਿਆ ?...ਕੋਈ ਨੀ ਦੇਖਾਂਗੇ ਕਿਸੇ ਦਿਨ...ਚੰਗਾ ਬੰਦ ਕਰਦੀ ਹਾਂ..ਸ਼ੋਰ ਬਹੁਤ ਏ ਬੱਸ ਵਿਚ..ਮੁਅੱਚ।"

ਰਤਨ ਹੈਰਾਨ ਹੋਇਆ। ਹੁਣ ਸਰਹੰਦ ਦਾ ਰੂਟ ਬਣ ਗਿਆ ਏ ਇਹਦਾ। ਨਹੀਂ ਰੀਸਾਂ ਬਈ, ਪੂਰੀ ਚਾਰ ਸੌ ਵੀਹ ਏ। ਕਿਵੇਂ ਉਂਗਲਾਂ 'ਤੇ ਨਚਾਉਂਦੀ ਏ ਮੁੰਡੀਹਰ ਨੂੰ...ਤੇਰੇ ਇਸ਼ਕ ਨਚਾਇਆ ਕਰ ਥਈਆ-ਥਈਆ।

ਉਹ ਮੂੰਹ 'ਤੇ ਡਿੱਗਦੀਆਂ ਲਿਟਾਂ ਨੂੰ ਪਿੱਛੇ ਹਟਾ ਕੇ ਮੋਬਾਇਲ 'ਤੇ ਕੋਈ ਮੈਸੇਜ ਲਿਖਣ ਲੱਗ ਪਈ। ਫਿਰ ਉਸ ਨੇ ਮੋਬਾਇਲ ਦੀ ਫੋਟੋ-ਫਾਈਲ ਖੋਹਲ ਲਈ। ਅਜੀਬ-ਅਜੀਬ ਪੋਜ਼ਾਂ ਵਿਚ ਮੁੰਡੇ ਕੁੜੀਆਂ। ਚੋਰ ਅੱਖ ਨਾਲ ਰਤਨ ਫੋਟੋਆਂ ਦੀ ਝਾਕੀ ਲੈਂਦਾ ਰਿਹਾ। ਫੋਟੋਆਂ ਲੰਘੀਆਂ ਤਾਂ ਉਹ ਕੋਈ ਗੇਮ ਖੇਡਣ ਲੱਗ ਪਈ।

"ਮੋਬਾਇਲ ਦਾ ਆਹ ਨੁਕਸਾਨ ਜ਼ਰੂਰ ਏ।" ਰਤਨ ਬੋਲਿਆ।

"ਕੀ ਜੀ ?" ਉਸ ਨੇ ਅੱਖਾਂ ਤਿਰਛੀਆਂ ਕਰ ਕੇ ਉਸ ਵੱਲ ਦੇਖਿਆ।

"ਬੰਦਾ ਆਲੇ-ਦੁਆਲੇ ਤੋਂ ਟੁੱਟ ਜਾਂਦਾ ਏ ਤੇ ਨਾਲ ਬੈਠਾ ਬੰਦਾ ਗੱਲ ਕਰਨ ਨੂੰ ਤਰਸ ਜਾਂਦਾ ਏ।" ਉਹ ਹੱਸਿਆ।

"ਸੌਰੀ...ਲਗਦਾ ਏ ਤੁਸੀਂ ਬੋਰ ਹੋ ਗਏ।" ਉਹ ਹੇਠਲਾ ਬੁੱਲ੍ਹ ਦੰਦਾਂ 'ਚ ਘੁੱਟ ਕੇ ਰਤਨ ਵੱਲ ਦੇਖਣ ਲੱਗੀ। ਉਹ ਉਸ ਦੇ ਚਿਹਰੇ ਦੀ ਝਾਕੀ ਲੈਂਦਾ ਖਿੜ ਗਿਆ।

ਥੋੜ੍ਹੀ ਦੇਰ ਮਗਰੋਂ ਉਹ ਬੋਲਿਆ, "ਫੀਲਡ ਦੇ ਕੰਮਾਂ 'ਤੇ ਕੁੜੀਆਂ ਨੂੰ ਭੇਜ ਦਿੰਦੇ ਨੇ ਬੌਸ ਵੀ। ਦੇਖੋ ਤੁਹਾਨੂੰ ਵਾਪਸ ਮੁੜਨ ਲਈ ਕਿੰਨਾ ਹਨੇਰਾ ਹੋ ਗਿਆ। ਪਿੱਛੇ ਘਰ ਵਾਲੇ ਤਾਂ ਉਡੀਕਦੇ ਹੋਣਗੇ ਨਾ। ਲੁਧਿਆਣੇ ਕਿਸ ਪਾਸੇ ਰਹਿੰਦੇ ਹੋ ਤੁਸੀਂ ?"

ਪਰ ਕੁੜੀ ਪਤਾ ਨਹੀਂ ਕਿਹੜੇ ਖਿਆਲਾਂ ਵਿਚ ਗੁਆਚੀ ਹੋਈ ਸੀ। ਤ੍ਰਭਕ ਕੇ ਬੋਲੀ, "ਕੀ ਕਿਹਾ ਜੀ ਤੁਸੀਂ ?"

"ਫ਼ਰਮਾਂ 'ਚ ਨੌਕਰੀ ਕਰਨੀ ਕੁੜੀਆਂ ਲਈ ਤਾਂ ਬੜੀ ਮੁਸੀਬਤ ਏ। ਅਗਲੇ ਫੀਲਡ ਵਿਚ ਤੋਰ ਦਿੰਦੇ ਨੇ।" ਰਤਨ ਨੇ ਹਮਦਰਦੀ ਜਿਤਾਉਣ ਦੇ ਲਹਿਜੇ ਨਾਲ ਕਿਹਾ।

"ਨਾ ਜੀ ਨਾ...ਔਖਾ ਕੀ ਏ ਇਹਦੇ ਵਿਚ। ਮੈਂ ਤਾਂ ਫੀਲਡ 'ਚ ਜਾ ਕੇ ਬੜੀ ਖ਼ੁਸ਼ ਹੁੰਦੀ ਹਾਂ। ਬੰਦੇ ਦਾ ਦਾਇਰਾ ਵਧਦਾ ਏ। ਬਹਾਨੇ ਨਾਲ ਰਿਸ਼ਤੇਦਾਰਾਂ, ਸਹੇਲੀਆਂ ਨੂੰ ਮਿਲ ਆਈਦਾ ਏ। ਟੂਰ ਤਾਂ ਖ਼ੂਬ ਐਂਜੁਆਇ ਕਰੀਦਾ ਏ।" ਉਹ ਬੋਲੀ।

ਕੁੜੀ ਬੜੀ ਸਮਾਰਟ ਸੀ, ਅੱਖਾਂ ਨਾਲ ਮਿਰਚਾਂ ਭੋਰਨ ਵਾਲੀ। ਗਰੇ ਜੀਨ ਦੀ ਪੈਂਟ ਤੇ ਟਾਈਟ ਜਿਹੀ ਵ੍ਹਾਈਟ ਟਾਪ ਪਾਈ, ਜਿਸ ਉੱਤੇ ਦਾਖੀ ਫੁੱਲ ਉਸ ਦੀਆਂ ਅੱਖਾਂ ਨਾਲ ਮੈਚ ਕਰਦੇ ਸਨ, ਉਹ ਖ਼ੂਬ ਫ਼ਬ ਰਹੀ ਸੀ। ਉਸ ਨੇ ਕੱਟੇ ਹੋਏ ਵਾਲਾਂ ਨੂੰ ਪਿੱਛੇ ਵੱਲ ਵਾਹ ਕੇ ਪਲਾਸਟਕ ਦੀ ਰੰਗ-ਬਿਰੰਗੀ ਤਿਤਲੀ ਨਾਲ ਨੂੜਿਆ ਹੋਇਆ ਸੀ। ਪਰ ਫਿਰ ਵੀ ਅਗਲੀਆਂ ਲਿਟਾਂ ਬਾਰ-ਬਾਰ ਉਹਦੇ ਚਿਹਰੇ 'ਤੇ ਝੂਲ ਜਾਂਦੀਆਂ, ਜਿਹਨਾਂ ਨੂੰ ਉਹ ਕਦੀ ਸਿਰ ਝਟਕਾ ਕੇ ਤੇ ਕਦੀ ਹੱਥ ਨਾਲ ਪਿੱਛੇ ਹਟਾ ਦਿੰਦੀ। ਉਸ ਵੱਲ ਦੇਖਦਿਆਂ ਰਤਨ ਨੂੰ ਆਪਣੀ ਮੰਮੀ ਦੀ ਗੱਲ ਯਾਦ ਆ ਗਈ, ਜਿਹੜੀ ਹਮੇਸ਼ਾ ਕਿਹਾ ਕਰਦੀ ਸੀ, "ਬੇਟੇ ਦਿਲੂ, ਕੋਈ ਸੁਹਣੀ ਜਿਹੀ ਕੁੜੀ ਦੇਖ ਕੇ ਵਿਆਹ ਕਰਵਾ ਲੈ ਹੁਣ...ਛੱਬੀਵਾਂ ਵਰ੍ਹਾ ਲੱਗ ਗਿਆ ਏ ਤੈਨੂੰ...ਮੈਂ ਵੀ ਨੂੰਹ ਦੀਆਂ ਪੱਕੀਆਂ ਖਾ ਲਵਾਂ।"

"ਅੱਜ ਕੱਲ੍ਹ ਕਿਹੜੀ ਨੂੰਹ ਤੈਨੂੰ ਖਿਲਾ ਦਊ ਪੱਕੀਆਂ ਮੰਮੀ?" ਉਸ ਦੇ ਬੁੱਲ੍ਹ ਫਰਕੇ ਤੇ ਉਹ ਮੁਸਕਰਾਉਣ ਲੱਗ ਪਿਆ।

ਪਹਿਲੀ ਨਜ਼ਰੇ ਤਾਂ ਇਸ ਕੁੜੀ ਵਿਚ ਵੀ ਸਭ ਅੱਛਾ ਸੀ। ਜੇ ਉਹ ਆਪਣੇ ਬਾਰੇ ਸਭ ਕੁਝ ਦੱਸ ਕੇ ਇਸ ਕੁੜੀ ਨੂੰ ਵਿਆਹ ਲਈ ਪਰਪੋਜ਼ ਕਰਦਾ ਤਾਂ ਉਸ ਨੇ ਝੱਟ ਹਾਮੀ ਭਰ ਦੇਣੀ ਸੀ। ਉਹ ਆਪ ਚੰਗਾ ਬਣਦਾ-ਫਬਦਾ ਸੀ। ਕਾਲਿਜ ਵਿਚ ਲੈਕਚਰਾਰ ਲੱਗਾ ਹੋਇਆ ਸੀ। ਜ਼ਮੀਨ ਜਾਇਦਾਦ ਵੀ ਸਭ ਕੁਝ ਸੀ। ਗਾਹੇ-ਬ-ਗਾਹੇ ਕਈ ਕੁੜੀਆਂ ਉਸ ਦੇ ਸੰਪਰਕ ਵਿਚ ਆਉਂਦੀਆਂ ਰਹਿੰਦੀਆਂ ਸਨ। ਜਿਸ ਕੁੜੀ ਨਾਲ ਵੀ ਵਾਹ ਪੈਂਦਾ ਕੁਝ ਦਿਨਾਂ ਵਿਚ ਹੀ ਉਸ ਦਾ ਮੁਲੰਮਾ ਜਿਹਾ ਲਹਿਣ ਲੱਗ ਪੈਂਦਾ ਤੇ ਹੇਠੋਂ ਕੋਈ ਹੋਰ ਹੀ ਕੁੜੀ ਨਿਕਲ ਆਉਂਦੀ। ਸੁਹਣੀਆਂ ਕੁੜੀਆਂ ਦੀ ਤਾਂ ਭਰਮਾਰ ਸੀ, ਪਰ ਚੰਗੀ ਕੁੜੀ ਉਹ ਕਿੱਥੋਂ ਲੱਭੇ। ਹੁਣ ਇਹ ਜੋ ਸੁਹਣੀ ਤੇ ਚੁਲਬੁਲੀ ਕੁੜੀ ਉਸ ਦੇ ਨਾਲ ਸਟੀ ਬੈਠੀ ਸੀ, ਸਾਥ ਕਰਨ ਲਈ ਤਾਂ ਬਹੁਤ ਵਧੀਆ ਸੀ, ਪਰ ਪਤਨੀ ਬਣਨ ਦੇ ਲਾਇਕ ਥੋੜ੍ਹੇ ਸੀ!

"ਤੁਸੀਂ ਕੀ ਕੰਮ ਕਰਦੇ ਹੋ ਜੀ?" ਕੁੜੀ ਨੇ ਪੁੱਛਿਆ

"ਮੈਂ ਕਾਲਿਜ ਵਿਚ ਲੈਕਚਰਾਰ ਹਾਂ, ਤੇ ਤੁਸੀਂ ਕਿਹੜੀ ਫਰਮ ਵਿਚ ਕੰਮ ਕਰਦੇ ਹੋ?"

ਪਰ ਉਹ ਸਵਾਲ ਹੀ ਟਾਲ ਗਈ ਤੇ ਬੋਲੀ, "ਤੁਹਾਡੇ ਮਿਸਿਜ਼ ਵੀ ਲੈਕਚਰਾਰ ਹੀ ਹੋਣਗੇ?"

ਉਸ ਨੇ ਸਿੱਧਾ ਮੈਰਿਡ ਜਾਂ ਅਨਮੈਰਿਡ ਪੁੱਛਣ ਦੀ ਥਾਂ, ਇਹੋ ਸਵਾਲ ਬੜੀ ਚਤੁਰਾਈ ਨਾਲ ਪੁੱਛਿਆ। ਉਸ ਨ ਹੱਸਦਿਆਂ ਝੂਠ ਹੀ ਕਹਿ ਦਿੱਤਾ, "ਮਿਸਿਜ਼ ਤਾਂ ਮੇਰੀ ਅੱਜ-ਕੱਲ੍ਹ ਕਨੇਡਾ ਏ। ਕਹਿੰਦੀ, ਮੈਨੂੰ ਤਾਂ ਬੁਲਾਏਗੀ ਜੇ ਮੈਂ ਪੰਦਰਾਂ ਲੱਖ ਰੁਪਏ ਉਹਦੇ ਅਕਾਊਂਟ 'ਚ ਜਮ੍ਹਾਂ ਕਰਵਾਵਾਂ। ਦੋ ਸਾਲ ਹੋ ਗਏ ਵਿਆਹ ਨੂੰ। ਵਿਆਹ 'ਤੇ ਵੀ ਚੰਗਾ ਰਗੜਾ ਲਾ ਗਈ ਸੀ। ਕੀ ਪਤਾ ਹੁਣ ਕਿਧਰੇ ਹੋਰ ਹੀ ਸੈੱਟ ਹੋ ਗਈ ਹੋਵੇ।"

ਕੁੜੀ ਨੇ ਜੀਭ ਨਾਲ 'ਟਚ-ਟਚ' ਕੀਤੀ ਤੇ ਬੋਲੀ, "ਪ੍ਰੋਫੈਸਰ ਸਾਹਬ ਫੇਰ ਤਾਂ ਜੱਗੋਂ ਤੇਰਵੀਂ ਹੋ ਗਈ ਤੁਹਾਡੇ ਨਾਲ...ਹੁਣ ਤਲਾਕ ਲਏ ਬਗ਼ੈਰ ਦੂਜਾ ਵਿਆਹ ਵੀ ਨੀ ਕਰਵਾ ਸਕਦੇ। ਤੁਸੀਂ ਵੀ ਐਥੇ ਕੋਈ ਟੈਂਪਰੇਰੀ...।"

ਪਰ ਉਸ ਦਾ ਮੋਬਾਇਲ ਫਿਰ ਗਾਉਣ ਲੱਗ ਪਿਆ-ਹਾਇਆ ਕੀ ਜੇ ਨੱਚਦੀ...। ਗੱਲ ਵਿੱਚੇ ਟੁੱਕੀ ਗਈ। ਉਸ ਨੇ ਮੋਬਾਇਲ ਕੰਨ ਨਾਲ ਲਾਇਆ ਤੇ ਬੋਲੀ, "ਤੈਨੂੰ ਕਿੰਨੀ ਵਾਰੀ ਕਿਹਾ ਏ, ਮੈਨੂੰ ਫੋਨ ਨਾ ਕਰਿਆ ਕਰ...ਕਿਵੇਂ ਮਾਫ਼ ਕਰ ਦਿਆਂ ਤੈਨੂੰ?...ਮੈਂ ਤੇਰਾ ਨਾਂ ਦਿਲ ਅਰ ਮੋਬਾਇਲ ਦੋਨਾਂ ਤੋਂ ਡਿਲੀਟ ਕਰ ਦਿੱਤਾ ਏ। ਕੋਈ ਸੰਬੰਧ ਨਹੀਂ ਮੇਰਾ ਤੇਰੇ ਨਾਲ...ਮੈਂ ਬੰਦੇ ਨੂੰ ਇਕੋ ਵਾਰੀ ਦੇਖਦੀ ਹੁੰਦੀ ਹਾਂ, ਮਿਸਟਰ ਬੇਦੀ...ਸਮਝਿਆ? ਡੋਂਟ ਕਮ ਇਨ ਮਾਈ ਵੇਅ ਐਂਡ ਡੋਂਟ ਰਿੰਗ ਮੀ ਇਨ ਫਿਊਚਰ...ਅੰਡਰਸਟੈਂਡ?"

ਉਸ ਨੇ ਗੁੱਸੇ ਨਾਲ ਮੋਬਾਇਲ ਬੰਦ ਕਰ ਦਿੱਤਾ ਤੇ ਪਤਲੀਆਂ ਲੰਮੀਆਂ ਤੇ ਗੋਰੀਆਂ ਉਂਗਲਾਂ ਨੂੰ ਮਲ਼ਦੀ ਬੋਲੀ, "ਈਡੀਅਟ।"



ਰਤਨ ਦਾ ਜਿਵੇਂ ਸਿਰ ਘੁੰਮ ਗਿਆ। ਉਹ ਬੋਲਿਆ, "ਤੁਸੀਂ ਮੈਨੂੰ ਕੁਝ ਕਿਹਾ?"

"ਪ੍ਰੋਫੈਸਰ ਸਾਹਿਬ ਆਹ ਨੁਕਸਾਨ ਏ ਮੋਬਾਇਲ ਦਾ। ਐਰਾ ਗੈਰਾ ਨੱਥੂ ਖੈਰਾ ਗਿਆਂ ਮਾਰੀ ਜਾਊ...ਜਿਸ ਦੀ ਤੁਸੀਂ ਸ਼ਕਲ ਨਹੀਂ ਦੇਖਣਾ ਚਾਹੁੰਦੇ, ਮੱਲੋਮੱਲੀ ਤੁਹਾਡੇ ਮੋਬਾਇਲ 'ਚ ਆ ਕੇ ਵੜੂ...ਜਿਵੇਂ ਇਹ ਮੋਬਾਇਲ ਨਾ ਹੋਵੇ ਕੋਈ ਡਸਟਬਿਨ ਹੋਵੇ...ਐਵੇਂ ਮਗਰ ਪਿਆ ਏ ਕੁੱਤਾ ਬੰਦਾ।"

ਰਤਨ ਨੇ ਡੂੰਘਾ ਸਾਹ ਭਰਿਆ ਤੇ ਉਸ ਤੋਂ ਥੋੜ੍ਹਾ ਪਰੇ ਖਿਸਕ ਗਿਆ। ਪੱਟਾਂ 'ਤੇ ਪਏ ਬੈਗ ਦਾ ਜਿਵੇਂ ਅਚਾਨਕ ਭਾਰ ਵਧ ਗਿਆ ਹੋਵੇ। ਉਸ ਨੇ ਬੈਗ ਉੱਤੇ ਚੁੱਕ ਕੇ ਪੱਟਾਂ ਨੂੰ ਸਾਹ ਦਿਵਾਇਆ ਤੇ ਮੁੜ ਉਸ ਨੂੰ ਉਵੇਂ ਰੱਖ ਲਿਆ। ਉਸ ਨੂੰ ਸਮਝ ਨਹੀਂ ਸੀ ਆ ਰਹੀ ਕਿ ਕੁੜੀ ਕੀ ਬਲਾ ਸੀ।

"ਲੁਧਿਆਣੇ ਕਿੱਥੇ ਰਹਿੰਦੇ ਹੋ ਜੀ ਤੁਸੀਂ?" ਉਹ ਬੋਲੀ

"ਲੁਧਿਆਣੇ ਤਾ ਨਹੀਂ ਰਹਿੰਦਾ। ਲੁਧਿਆਣੇ ਚੱਲਿਆ ਹਾਂ। ਪੰਜਾਬੀ ਭਵਨ ਦੇ ਓਪਨ ਏਅਰ ਥਿਏਟਰ ਵਿਚ ਅੱਜ ਪੰਜਾਬ ਨਾਟਕ ਅਕੈਡਮੀ ਵੱਲੋਂ ਨਾਟਕ ਮੇਲਾ ਏ। ਉੱਥੇ ਮੇਰਾ ਲਿਖਿਆ ਨਾਟਕ-'ਕੋਈ ਲੱਭੋ ਨੀ ਮੇਰੇ ਬੱਚੜੇ' ਵੀ ਖੇਡਿਆ ਜਾਣਾ ਏ।" ਰਤਨ ਨੇ ਹੁੱਬ ਕੇ ਦੱਸਿਆ।

"ਅੱਛਿਆ ਜੀ...ਤਾਂ ਤੁਸੀਂ ਨਾਟਕ ਲਿਖਦੇ ਹੋ...ਬੜੀ ਹੈਰਾਨੀ ਹੋਈ...ਕੀ ਨਾਂ ਏ ਜੀ ਤੁਹਾਡਾ?"

"ਮੇਰਾ ਨਾਂ ਦਿਲਪ੍ਰੀਤ ਰਤਨ ਏ ਤੇ ਤੁਹਾਡਾ?"

"ਸੁਪ੍ਰਿਆ...ਬੜੀ ਖ਼ੁਸ਼ੀ ਹੋਈ ਫੇਰ ਤਾਂ...ਮੈਨੂੰ ਵੀ ਨਾਟਕਾਂ ਦਾ ਬੜਾ ਸ਼ੌਕ ਏ ਜੀ। ਕਾਲਿਜ ਪੜ੍ਹਦਿਆਂ ਤਾਂ ਕੋਈ ਨਾ ਕੋਈ ਰੋਲ ਵੀ ਕਰ ਲਈਦਾ ਸੀ ਨਾਟਕਾਂ ਵਿਚ। ਨਾਟਕਕਾਰ ਆਤਮ ਸਾਡੇ ਪ੍ਰੋਫੈਸਰ ਸਨ...ਪਰ ਹੁਣ ਤਾਂ ਸਭ ਕੁਝ ਭੁੱਲ-ਭੁਲਾ ਗਿਆ।" ਉਹ ਬੋਲੀ।

"ਜ਼ਿੰਦਗੀ ਦੇ ਸ਼ੌਕ ਤਾਂ ਮਘਦੇ ਰੱਖਣੇ ਚਾਹੀਦੇ ਨੇ, ਇਸੇ ਨਾਲ ਸਕੂਨ ਮਿਲਦਾ ਏ। ਤੁਸੀਂ ਤਾਂ ਐਨੇ ਖ਼ੂਬਸੂਰਤ ਹੋ, ਰੋਲ ਵੀ ਵਧੀਆ ਹੀ ਕਰਦੇ ਹੋਵੋਗੇ। ਸੱਚ ਪੁੱਛੋ ਤਾਂ ਮੈਂ ਤੁਹਾਡੇ ਵਰਗੀ ਖ਼ੂਬਸੂਰਤ ਕੁੜੀ ਪਹਿਲਾਂ ਕਦੀ ਨਹੀਂ ਦੇਖੀ।" ਉਹ ਬੋਲਿਆ।

ਉਹ ਉਸਦੀ ਗੱਲ ਸੁਣਕੇ ਖਿੜ-ਖਿੜਾ ਕੇ ਹੱਸ ਪਈ ਤਾਂ ਆਲੇ-ਦੁਆਲੇ ਦੀਆਂ ਸਵਾਰੀਆਂ ਉਹਨਾਂ ਵੱਲ ਦੇਖਣ ਲੱਗ ਪਈਆਂ। ਦੋਨੋਂ ਝੇਂਪ ਗਏ। ਕੁਝ ਅੱਗੇ ਜਾ ਕੇ ਬੱਸ ਇਕ ਹੁਝਕਾ ਮਾਰ ਕੇ ਰੁਕੀ ਜਿਵੇਂ ਕੋਈ ਮੂਹਰੇ ਆ ਗਿਆ ਹੋਵੇ ਪਰ ਇਹ ਤਾਂ ਬੱਸ ਸਟਾਪ ਸੀ। ਕੁਝ ਸਵਾਰੀਆਂ ਉੱਤਰੀਆਂ, ਕੁਝ ਚੜ੍ਹੀਆਂ ਤੇ ਬੱਸ ਫਿਰ ਚੱਲ ਪਈ।

"ਕੀ ਇਹ ਜ਼ਰੂਰੀ ਏ ਕਿ ਖ਼ੂਬਸੂਰਤ ਕੁੜੀ ਰੋਲ ਵੀ ਵਧੀਆ ਹੀ ਕਰੇਗੀ?" ਕੁੜੀ ਨੇ ਪੁੱਛਿਆ।

"ਸੱਚ ਪੁੱਛੋ ਤਾਂ ਤੁਸੀਂ ਬੋਲਦੇ ਵੀ ਇਉਂ ਹੋ ਜਿਵੇਂ ਕਿਸੇ ਨਾਟਕ ਵਿਚ ਰੋਲ ਕਰ ਰਹੇ ਹੋਵੋ।"

"ਇਹ ਤਾਂ ਲੇਖਕਾਂ ਵਾਲੀ ਗੱਲ ਕਰ ਦਿੱਤੀ...ਕੁੜੀਆਂ ਦੀ ਸਿਫ਼ਤ ਕਰਨੀ ਤਾਂ ਕੋਈ ਤੁਹਾਡੇ ਵਰਗਿਆਂ ਤੋਂ ਸਿੱਖੇ।" ਉਹ ਮੁਸਕਰਾਈ।

ਬੱਸ ਹੁਣ ਕਾਫ਼ੀ ਸਪੀਡ ਫੜ ਗਈ ਸੀ ਤੇ ਰਤਨ ਦਾ ਮੋਢਾ ਮੁੜ-ਮੁੜ ਕੁੜੀ ਨਾਲ ਖਹਿ ਰਿਹਾ ਸੀ।

"ਹੋ ਸਕੇ ਤਾਂ ਤੁਸੀਂ ਵੀ ਚੱਲੋ ਅੱਜ ਨਾਟਕ ਦੇਖਣ।" ਉਹ ਬੋਲਿਆ।

"ਚਲੀ ਚੱਲਾਂਗੀ, ਪਰ ਇਹ ਬੈਗ ਤੁਹਾਨੂੰ ਚੁੱਕਣਾ ਪਊ।" ਉਹ ਬੋਲੀ।

"ਤੁਸੀਂ ਚੱਲਣ ਵਾਲੇ ਬਣੋ। ਚੁੱਕ ਤਾਂ ਮੈਂ ਤੁਹਾਨੂੰ ਵੀ ਲਵਾਂਗਾ।" ਉਹ ਹੱਸਿਆ ਤਾਂ ਉਸ ਨੇ ਮੂੰਹ ਅੱਡ ਕੇ 'ਹਾਅ...ਅ' ਕਿਹਾ ਤੇ ਬੋਲੀ, "ਬੜੇ ਉਹ ਹੈਗੇ ਆਂ ਤੁਸੀਂ ਤਾਂ...।"

"ਠੀਕ ਏ ਫਿਰ, ਵਾਅਦਾ? ਚੱਲੋਗੇ?" ਉਸ ਨੇ ਉਸ ਦਾ ਹੱਥ ਘੁੱਟ ਦਿੱਤਾ।

"ਨਾਟਕਾਂ ਤੋਂ ਬਿਨਾਂ ਉੱਥੇ...।" ਕੁੜੀ ਬੋਲੀ ਹੀ ਸੀ ਕਿ ਉਸ ਦਾ ਮੋਬਾਇਲ ਫਿਰ ਗਾਉਣ ਲੱਗ ਗਿਆ-ਹਾਇਆ ਕੀ ਜੇ ਨੱਚਦੀ ਦੀ...।

ਉਹ ਮੋਬਾਇਲ ਕੰਨ ਨੂੰ ਲਾਉਂਦੀ ਬੋਲੀ, "ਹਾਂ...ਹਾਂ...ਸ਼ੁਭੀ...ਕੀ ਹਾਲ ਏ ਤੇਰਾ?...ਇੰਟਰਵਿਊ ਕਿਵੇਂ ਰਹੀ?...ਅੱਛਾ?...ਮੁਬਾਰਕਾਂ ਫੇਰ ਤਾਂ...ਹੋ ਗਈ ਪਾਰਟੀ। ਕੀ?...ਮੈਂ ਤਾਂ ਪਟਿਆਲੇ ਤੋਂ ਬੋਲ ਰਹੀ ਹਾਂ ਯਾਰ...ਹਾਂ-ਹਾਂ...ਬੱਸ ਚੋਂ...ਇਕ ਸਹੇਲੀ ਦੀ ਮੈਰਿਜ ਏ ਕੱਲ੍ਹ...ਤੈਨੂੰ?...ਤੈਨੂੰ ਕੌਣ ਵੜਨ ਦੇਊ ਉੱਥੇ...ਯਾਰ ਸ਼ੁਭੀ ਨਹੀਂ ਭੁੱਲਦੀ...ਕਹਿ ਦਿੱਤਾ...ਕੱਢਾਂਗੀ ਸਮਾਂ ਵੀ...ਸ਼ੋਰ ਬੜਾ ਏ ਬੱਸ 'ਚ...ਫ਼ਿਲਮ ਚਲਦੀ ਏ ਨਾ...ਠੀਕ ਏ...ਠੀਕ ਏ...ਬਾਅਈ।"

'ਪੂਰੀ ਖੁਰਾਂਟ ਏ...ਹੁਣ ਪਟਿਆਲੇ ਜਾ ਪਹੁੰਚੀ।' ਰਤਨ ਨੇ ਸੋਚਿਆ।

ਅੱਗੇ ਕਿਸੇ ਬੱਸ ਸਟਾਪ 'ਤੇ ਬੱਸ ਰੁਕੀ ਤਾਂ ਰਤਨ ਨੇ ਉਹਦਾ ਹੱਥ ਫੜ ਕੇ ਕਿਹਾ, "ਲਿਆਉ ਤੁਹਾਡੀ ਕਿਸਮਤ ਦੱਸਾਂ।"

ਸੁਪ੍ਰਿਯਾ ਨੇ ਆਪਣਾ ਪੰਜਾ ਰਤਨ ਦੇ ਮੂਹਰੇ ਫੈਲਾ ਦਿੱਤਾ ਤੇ ਉਸ ਵੱਲ ਦੇਖਦੀ ਅੱਖਾਂ ਝਮਕਦੀ ਬੋਲੀ, "ਲਉ ਜੀ...ਲੇਖਕ ਵੀ ਤੇ ਨਜੂਮੀ ਵੀ।"

"ਤੁਸੀਂ ਦਿਲ ਦੇ ਬੜੇ ਚੰਗੇ ਹੋ। ਹਮੇਸ਼ਾ ਦੂਜਿਆਂ ਦੇ ਭਲੇ ਬਾਰੇ, ਖੁਸ਼ੀ ਬਾਰੇ ਸੋਚਦੇ ਰਹਿੰਦੇ ਹੋ ਪਰ ਅਗਲੇ ਫੇਰ ਵੀ ਵਫ਼ਾ ਨਹੀਂ ਕਰਦੇ।" ਰਤਨ ਨੇ ਪ੍ਰਤੀਕਰਮ ਜਾਨਣ ਲਈ ਉਸ ਦੀਆਂ ਅੱਖਾਂ ਵਿਚ ਦੇਖਿਆ।

ਉਹ ਹੱਸਣ ਲੱਗ ਪਈ ਤੇ ਆਪਣਾ ਹੱਥ ਖਿੱਚਦੀ ਬੋਲੀ, "ਉਰ੍ਹਾਂ ਕਰੋ ਆਪਣਾ ਹੱਥ, ਦੱਸਾਂ ਕਿਸਮਤ ਤੁਹਾਡੀ।"

ਉਸ ਨੇ ਰਤਨ ਦੀ ਹਥੇਲੀ ਵਿਚ ਨਜ਼ਰਾਂ ਗੱਡ ਦਿੱਤੀਆਂ ਤੇ ਬੋਲੀ, "ਤੁਹਾਡੇ ਮਨ 'ਚ ਕੁਝ ਹੁੰਦਾ ਏ ਤੇ ਮੂੰਹ 'ਤੇ ਕੁਝ ਹੋਰ...ਜਿਵੇਂ ਕਹਿੰਦੇ ਨੇ ਮਨ ਹੋਰ, ਮੁੱਖ ਹੋਰ...ਕੋਈ ਫੈਸਲਾ ਲੈਣਾ ਹੋਵੇ ਤਾਂ ਤੁਸੀਂ ਦੁਚਿੱਤੀ 'ਚ ਪੈ ਜਾਂਦੇ ਹੋ...ਠੀਕ ਕਿਹਾ ਕਿ ਗ਼ਲਤ?"

ਰਤਨ ਕੇਵਲ ਮੁਸਕਰਾਇਆ ਤੇ ਮਨ ਹੀ ਮਨ ਸੋਚਿਆ, "ਸਾਲੀ ਹੰਢੀ ਹੋਈ ਸ਼ੈਅ ਏ ਪੂਰੀ।"

ਕੁਝ ਦੇਰ ਦੋਨਾਂ ਪਾਸਿਓਂ ਚੁੱਪ ਵਰਤੀ ਰਹੀ। ਰਤਨ ਨੂੰ ਲੱਗਾ ਜਿਵੇਂ ਉਹ ਅਗਲੇ ਦੇ ਹੱਥੋਂ ਮੱਛੀ ਵਾਂਗ ਤਿਲਕ ਡੂੰਘੇ ਪਾਣੀਆਂ 'ਚ ਗੁੰਮ ਹੋ ਜਾਣਾ ਜਾਣਦੀ ਹੋਵੇ। ਕੁਝ ਪਲਾਂ ਮਗਰੋਂ ਕੁੜੀ ਨੇ ਫੋਨ ਮਿਲਾਇਆ, "ਹੈਲੋ ਸੁਜਾਤਾ...ਹਾਉ ਆਰ ਯੂ? ਕੱਲ੍ਹ ਮੈਂ ਘਰੇ ਹੀ ਹਾਂ...ਆਵੇਂਗੀ ਤੂੰ?... ਆ ਜਾਈਂ ਯਾਰ ਪਿਕਚਰ ਦੇਖਾਂਗੇ ਚਾਂਦ 'ਚ...ਦੀਪਕ ਨੂੰ?...ਹਾਂ...ਹਾਂ ਕਿਉਂ ਨਹੀਂ...ਦਸ ਗਿਆਰਾਂ ਵਜੇ ਤੂੰ ਘਰ ਆ ਜਾਵੀਂ...ਦੀਪਕ ਨੂੰ ਕਹਿ ਦੀਂ ਸਿੱਧਾ ਚਾਂਦ ਆ ਜਾਵੇਗਾ...ਥੈਂਕ ਯੂ...ਹੋਰ ਮੰਮੀ ਡੈਡੀ ਠੀਕ ਨੇ?...ਆਹੋ ਆਹੋ ਇਕ ਵਜੇ ਵਾਲਾ...ਚੰਗਾ।"

ਉਸ ਨੇ ਮੋਬਾਇਲ ਬੰਦ ਕੀਤਾ ਹੀ ਸੀ ਕਿ ਗਾਣਾ ਫਿਰ ਚੱਲ ਪਿਆ—ਹੋਇਆ ਕੀ ਜੇ ਨੱਚਦੀ ਦੀ...। ਫੋਨ ਕੰਨ ਨੂੰ ਲਾ ਕੇ ਬੋਲੀ, "ਸ਼ਟ ਅਪ...ਯੂ ਡੌਗ...।" ਤੇ ਫੋਨ ਕੱਟ ਦਿੱਤਾ।

'ਕੀ ਹੈ ਇਹ ਕੁੜੀ ਵੀ? ਨਿਰੀ ਬੁਝਾਰਤ।' ਰਤਨ ਸੋਚੀਂ ਪੈ ਗਿਆ। ਉਸ ਨੂੰ ਲੱਗਾ ਜਿਵੇਂ ਉਹ ਉਸ ਦਾ ਵੀ ਉੱਲੂ ਬਣਾ ਰਹੀ ਹੋਵੇ। ਨਾਟਕ ਦੇਖਣ ਉਹ ਬਿਲਕੁਲ ਨਹੀਂ ਜਾਵੇਗੀ।

"ਕੀ ਤੁਸੀਂ ਸੱਚ ਕਹਿੰਦੇ ਹੋ ਕਿ ਨਾਟਕ ਦੇਖਣ ਚੱਲੋਗੇ?" ਉਸ ਨੇ ਫਿਰ ਪੁੱਛਿਆ।

"ਕੀ ਮੇਰੇ ਹੱਥ 'ਤੇ ਲਿਖਿਆ ਏ ਕਿ ਮੈਂ ਝੂਠੀ ਕੁੜੀ ਹਾਂ?" ਉਹ ਹੱਸੀ।

"ਨਹੀਂ-ਨਹੀਂ...ਤੁਹਾਡੇ ਹੱਥ 'ਤੇ ਤਾਂ ਲਿਖਿਆ ਏ ਕਿ ਕੋਈ ਤੁਹਾਡਾ ਭੇਤ ਨਹੀਂ ਪਾ ਸਕਦਾ।"

"ਤੁਸੀਂ ਵੀ?" ਉਸ ਨੇ ਕਿਹਾ ਤਾਂ ਉਹ ਮੁਸਕਰਾ ਦਿੱਤਾ।

ਫਿਰ ਉਹ ਮੋਬਾਇਲ 'ਤੇ ਕੋਈ ਮੈਸੇਜ ਟਾਈਪ ਕਰਨ ਲੱਗ ਪਈ। ਮੈਸੇਜ ਭੇਜ ਕੇ ਪੁੱਛਣ ਲੱਗੀ, "ਪ੍ਰੋਫੈਸਰ ਸਾਹਬ ਤੁਹਾਡਾ ਨੰਬਰ ਕਿੰਨਾ ਏ?"

ਉਹ ਦੱਸਣ ਹੀ ਲੱਗਾ ਸੀ ਕਿ ਉਸ ਦਾ ਮੋਬਾਇਲ ਫਿਰ ਗਾਉਣ ਲੱਗ ਪਿਆ।

"ਹੈਲੋ...ਹਾਂ-ਹਾਂ ਰਾਜਦੀਪ...ਕਿਵੇਂ ਹੈਗਾ ਏਂ ਵੀਰੇ ਤੂੰ? ਸਮਝੌਤਾ ਹੋ ਗਿਆ ਡੈਡੀ ਨਾਲ?...ਤੂੰ ਆਪ ਬੁਲਾ ਨਾ ਉਹਨੂੰ...ਲੱਖਾਂਪਤੀ ਬਾਪ ਨੂੰ ਛੱਡੇਂਗਾ, ਸਾਰੀ ਉਮਰ ਦਰ-ਦਰ ਦੀਆਂ ਠੋਕਰਾਂ ਖਾਵੇਂਗਾ...ਪਛਤਾਉਣਾ ਪਊ ਵੀਰੇ, ਲੰਘਿਆ ਪਾਣੀ ਮੁੜਿਆ ਏ ਕਦੀ?...ਹਾਂ...ਹਾਂ...ਮੈਂ? ਮੈਂ ਤਾਂ ਰੋਪੜ ਤੋਂ ਬੋਲ ਰਹੀ ਹਾਂ...ਫ਼ਰਮ ਦੇ ਕੰਮ ਜਾਣਾ ਹੀ ਪੈਂਦਾ ਏ...ਨਾ-ਨਾ ਦੋ ਦਿਨ ਲੱਗ ਜਾਣੇ ਨੇ।...ਕੀ ਕਿਹਾ? ਨੈਣਾ ਦੇਵੀ?...ਮੈਂ ਨੀ ਜਾ ਸਕਦੀ ਵੀਰੇ।...ਕਿੱਥੇ? ਐਥੇ?...ਐਥੇ ਕੀ ਕਰਨਾ ਏਂ ਤੂੰ?...ਰਾਖੀ ਬੰਨ੍ਹਵਾ ਕੇ ਹੁਣ ਕੀ ਹੁੰਦਾ ਜਾਂਦਾ ਏ ਤੈਨੂੰ?...ਬੱਸ ਵਿਚ ਸ਼ੋਰ ਬੜਾ ਏ...ਬੰਦ ਕਰਦੀ ਹਾਂ...ਕੱਲ੍ਹ ਗੱਲ ਕਰਾਂਗੀ।"

'ਬੜੀ ਚਾਲੂ ਚੀਜ਼ ਏ।' ਰਤਨ ਦੇ ਬੁੱਲ੍ਹ ਫਰਕੇ।

ਢੋਲੇਵਾਲ ਤੋਂ ਬੱਸ ਸਿੱਧੀ ਜਗਰਾਉਂ ਪੁਲ ਨੂੰ ਜਾ ਚੜ੍ਹੀ। ਗਿੱਲ ਚੌਕ ਵੱਲ ਕਿਸੇ ਮੰਤਰੀ ਦੀ ਆਮਦ ਕਰਕੇ ਟਰੈਫ਼ਿਕ ਡਾਇਵਰਟ ਕੀਤੀ ਹੋਈ ਸੀ। ਉਹ ਦੋਨੋਂ ਭਾਰਤ ਨਗਰ ਚੌਕ ਵਿਚ ਜਾ ਉਤਰੇ। ਰਤਨ ਨੇ ਸੁਪ੍ਰਿਯਾ ਦਾ ਬੈਗ ਆਪਣੇ ਮੋਢੇ ਨਾਲ ਲਟਕਾ ਲਿਆ। ਭਾਰ ਨਾਲ ਉਸ ਦਾ ਮੋਢਾ ਲਿਫ਼ਦਾ ਜਾ



ਰਿਹਾ ਸੀ। ਉਹ ਪੰਜਾਬੀ ਭਵਨ ਵੱਲ ਨੂੰ ਪੈਦਲ ਹੀ ਚੱਲ ਪਏ। ਕਿੱਥੇ ਤਾਂ ਉਹ ਉੱਥੇ ਪੁੱਜਣ ਲਈ ਕਾਹਲਾ ਪਿਆ ਹੋਇਆ ਸੀ ਤੇ ਕਿੱਥੇ ਹੁਣ ਅੱਗੇ ਤੁਰਨ ਨੂੰ ਉਸ ਦੀ ਵੱਢੀ ਰੂਹ ਨਹੀਂ ਸੀ।

'ਛੱਡ ਮਨਾ ਨਾਟਕਾਂ ਨੂੰ...ਨਾਟਕਾਂ 'ਚ ਕੀ ਪਿਆ ਏ। ਅਸਲੀ ਜ਼ਿੰਦਗੀ ਦਾ ਨਿੱਘ ਮਾਣ। ਸੁਪ੍ਰਿਯਾ ਵਰਗੀ ਸੁੰਦਰ ਕੁੜੀ ਮੁੜ ਜ਼ਿੰਦਗੀ ਵਿਚ ਕਦੋਂ ਮਿਲਣ ਲੱਗੀ। ਅੱਜ ਇਹਦੇ ਨਾਲ ਹੀ...' ਰਿਜੈਂਸੀ ਹੋਟਲ ਮੂਹਰਿਓਂ ਲੰਘਦਿਆਂ ਉਸ ਨੇ ਸੋਚਿਆ ਤੇ ਰੁਕ ਕੇ ਸੁਪ੍ਰਿਯਾ ਵੱਲ ਦੇਖਦਾ ਕਹਿਣ ਲੱਗਾ, "ਆਪਾਂ ਕੁਝ ਖਾ ਪੀ ਕੇ ਚਲਦੇ ਹਾਂ ਸੁਪ੍ਰਿਯਾ...ਅੱਗੇ ਪਤਾ ਨੀ ਕੁਝ ਮਿਲੇ ਜਾਂ ਨਾ।"

"ਜਿਵੇਂ ਤੁਸੀਂ ਚਾਹੋ।" ਸੁਪ੍ਰਿਯਾ ਨੇ ਮੁਸਕਰਾ ਕੇ ਹਾਮੀ ਭਰੀ। ਅਗਲੇ ਹੀ ਪਲ ਉਹ ਮੱਧਮ ਰੌਸ਼ਨੀ ਵਾਲੇ ਹਾਲ ਦੇ ਇਕ ਕੋਨੇ ਵਿਚ ਜੁੜੇ ਬੈਠੇ ਸਨ। ਕੁਝ ਲੋਕ ਹੋਰ ਵੀ ਉੱਥੇ ਬੈਠੇ ਖਾ ਪੀ ਰਹੇ ਸਨ। ਰੌਸ਼ਨੀ ਸਿੱਧੀ ਟੇਬਲਾਂ 'ਤੇ ਇੰਝ ਪੈ ਰਹੀ ਸੀ ਕਿ ਖਾਣ-ਪੀਣ ਦਾ ਸਮਾਨ ਤਾਂ ਦਿਖਦਾ ਸੀ ਪਰ ਖਾਣ ਪੀਣ ਵਾਲੇ ਕੌਣ ਸਨ, ਕੁਝ ਵੀ ਪਤਾ ਨਹੀਂ ਸੀ ਲਗਦਾ। ਹਲਕੇ ਸੰਗੀਤ ਨੇ ਇਕ ਭੇਤ ਭਰਿਆ ਮਾਹੌਲ ਸਿਰਜਿਆ ਹੋਇਆ ਸੀ। ਪਲੇਟਾਂ ਤੇ ਚਮਚਿਆਂ ਦੇ ਆਪਸੀ ਟਕਰਾਉ ਨਾਲ ਪੈਦਾ ਹੋ ਰਹੀ ਆਵਾਜ਼ ਵੀ ਜਿਵੇਂ ਇਸ ਸੰਗੀਤ ਨੂੰ ਤਾਲ ਦੇ ਰਹੀ ਸੀ। ਸੁਪ੍ਰਿਯਾ ਦੇ ਮੋਬਾਇਲ ਦਾ ਗਾਣਾ ਇਸ ਵਾਤਾਵਰਣ ਵਿਚ ਖਲਲ ਪਾਉਣ ਲੱਗਾ-ਹੋਇਆ ਕੀ ਜੇ ਨੱਚਦੀ ਦੀ ਬਾਂਹ ਫੜ ਲਈ...।

ਉਸ ਨੇ ਕਾਲ ਰਿਜੈਕਟ ਕਰ ਦਿੱਤੀ ਤੇ ਮੋਬਾਇਲ ਆਫ਼ ਕਰ ਕੇ ਰਤਨ ਦੇ ਦੂਜੇ ਪਾਸੇ ਪਏ ਬੈਗ ਦੀ ਜੇਬ ਵਿਚ ਪਾਉਣ ਲੱਗੀ। ਇੰਝ ਕਰਦਿਆਂ ਉਹ ਉਸ ਦੇ ਪੱਟਾਂ 'ਤੇ ਵਿਛ ਗਈ। ਰਤਨ ਨੇ ਹਲਕਾ ਜਿਹਾ ਹੱਥ ਉਸ ਦੀ ਪਿੱਠ 'ਤੇ ਘੁਮਾਇਆ ਤੇ ਬੋਲਿਆ, "ਮੈਂ ਤਾਂ ਬੀਅਰ ਲਵਾਂਗਾ ਸੁਪ੍ਰਿਯਾ, ਤੂੰ ਕੀ ਲਵੇਂਗੀ?"

"ਬੀਅਰ ਹੀ ਲੈ ਲਵਾਂਗੀ, ਪਰ ਸਟਰੌਂਗ ਨਾ ਹੋਵੇ।" ਉਹ ਸਿੱਧੀ ਹੁੰਦੀ ਵਾਲਾਂ ਦੀ ਲਿਟ ਪਿੱਛੇ ਕਰਦੀ ਬੋਲੀ।

ਦੋ ਬੀਅਰਾਂ ਤੇ ਕਾਫ਼ੀ ਕੁਝ ਖਾਣ-ਪੀਣ ਦਾ ਸਮਾਨ ਉਹਨਾਂ ਦੇ ਟੇਬਲ 'ਤੇ ਪਹੁੰਚ ਗਿਆ। ਉਹ ਬੀਅਰ ਪੀਣ ਲੱਗੇ ਤਾਂ ਰਤਨ ਨੇ ਉਹਦੇ ਮੋਢੇ ਉੱਤੋਂ ਆਪਣੀ ਬਾਂਹ ਵਲਾ ਲਈ। ਆਪਣੇ ਹੱਥ ਨਾਲ ਉਸ ਦਾ ਹੱਥ ਘੁੱਟਦੀ ਬੋਲੀ, "ਰਤਨ ਜੀ, ਤੁਸੀਂ ਅੱਜ ਖੂਬ ਮਿਲੇ। ਜ਼ਿੰਦਗੀ ਵੀ ਇਕ ਲੰਬੀ ਪੌੜੀ ਵਾਂਗ ਏ। ਕਿਸ ਸਟੈਪ 'ਤੇ ਕੌਣ ਮਿਲ ਜਾਵੇ ਤੇ ਕੌਣ ਵਿਛੜ ਕੇ ਅੱਗੇ ਪਿੱਛੇ ਹੋ ਜਾਵੇ, ਕੀ ਪਤਾ। ਮੈਂ ਅੱਜ ਸਭ ਕੁਝ ਭੁੱਲ ਕੇ ਤੁਹਾਨੂੰ ਪਿਆਰ ਕਰਨਾ ਚਾਹੁੰਦੀ ਹਾਂ। ਮੈਨੂੰ ਨਹੀਂ ਪਤਾ...ਮੈਂ ਚੰਗੀ ਕੁੜੀ ਹਾਂ ਕਿ ਮਾੜੀ...ਜ਼ਿੰਦਗੀ ਵਿਚ ਮੈਂ ਇਕ ਪੰਛੀ ਵਾਂਗ ਵਿਚਰਨਾ ਚਾਹੁੰਦੀ ਹਾਂ...ਆਜ਼ਾਦ ਪੰਛੀ ਵਾਂਗ...ਪਿੰਜਰਿਆਂ ਨੂੰ ਮੈਂ ਨਫ਼ਰਤ ਕਰਦੀ ਹਾਂ...ਆਪਾਂ ਮਿਲੇ ਹੀ...ਨਿਭਦੀ ਰਹੀ ਫਿਰ ਵੀ ਮਿਲਾਂਗੇ...।"

ਰਤਨ ਨੂੰ ਅਚਾਨਕ ਯਾਦ ਆਇਆ ਕਿ ਉਸ ਦੇ ਪਰਸ ਵਿਚ ਤਾਂ ਪੰਜ-ਛੇ ਸੌ ਰੁਪਏ ਹੀ ਸਨ ਜਦ ਕਿ ਉੱਥੇ ਰਾਤ ਠਹਿਰਨ ਲਈ ਕਮਰੇ ਦਾ ਕਿਰਾਇਆ ਹੀ ਪੰਦਰਾਂ ਸੌ ਰੁਪਏ ਸੀ। ਉਹ ਬੋਲਿਆ, "ਸੁਪ੍ਰਿਯਾ ਐਥੇ ਰਾਤ ਰੁਕਣਾ ਤਾਂ ਅੱਜ ਮੇਰੀ ਪਹੁੰਚ ਵਿਚ ਨਹੀਂ। ਸਿਵਲ ਲਾਈਨਜ਼ ਵਿਚ ਮੇਰਾ ਇਕ ਨਿੱਘਾ ਦੋਸਤ ਏ। ਆਪਾਂ ਉਸ ਕੋਲ ਚਲੇ ਚੱਲੀਏ?"

"ਐਜ਼ ਯੂ ਲਾਈਕ।" ਸੁਪ੍ਰਿਯਾ ਦੀਆਂ ਅੱਖਾਂ ਵਿਚ ਵੜੀ ਬੀਅਰ ਨੇ ਉਸ ਦੀਆਂ ਪਲਕਾਂ ਭਾਰੀ ਕਰ ਦਿੱਤੀਆਂ ਸਨ। ਖਾਣ-ਪੀਣ ਮਗਰੋਂ ਉਹ ਹੋਟਲ 'ਚੋਂ ਬਾਹਰ ਨਿਕਲ ਆਏ। ਰਤਨ ਨੇ ਉਸ ਦਾ ਬੈਗ ਮੁੜ ਮੋਢੇ 'ਤੇ ਲਟਕਾ ਲਿਆ ਸੀ। ਉਹਨਾਂ ਇਕ ਦੂਜੇ ਦੇ ਹੱਥ ਘੁੱਟ ਕੇ ਫੜੇ ਹੋਏ ਸਨ। ਬੈਗ ਇਕ ਬੈਂਚ 'ਤੇ ਰੱਖ ਰਤਨ ਨੇ ਆਪਣੇ ਮਿੱਤਰ ਬਿਕਰਮ ਦਾ ਨੰਬਰ ਮਿਲਾਇਆ। ਬਿਕਰਮ ਅੱਜ ਕੱਲ੍ਹ ਪਤਨੀ ਨਾਲ ਤਲਾਕ ਹੋਣ ਮਗਰੋਂ ਇਕੱਲਾ ਹੀ ਰਹਿੰਦਾ ਸੀ ਤੇ ਕੋਠੀ ਨੇੜੇ ਹੀ ਭਰਤ ਨਗਰ ਦੀ ਟੈਲੀਫੋਨ ਐਕਸਚੇਂਜ ਵਿਚ ਜੇ. ਈ. ਲੱਗਾ ਹੋਇਆ ਸੀ। ਕਾਲਿਜ ਸਮੇਂ ਦੀ ਪਈ ਉਹਨਾਂ ਦੀ ਸਾਂਝ ਅਜੇ ਤੀਕ ਬਰਕਰਾਰ ਸੀ ਤੇ ਉਹ ਇਕ ਦੂਜੇ ਨੂੰ ਅਕਸਰ ਮਿਲਦੇ ਰਹਿੰਦੇ ਸਨ।

"ਕਿੱਥੇ ਬੋਲ ਰਿਹਾ ਏਂ ਮਿੱਤਰਾ?" ਰਤਨ ਨੇ ਪੁੱਛਿਆ।

"ਯਾਰ ਰਤਨ ਤੈਨੂੰ ਮੁਬਾਰਕਾਂ। ਮੈਂ ਪੰਜਾਬੀ ਭਵਨ 'ਚ ਤੇਰਾ ਲਿਖਿਆ ਨਾਟਕ ਦੇਖ ਕੇ ਹਟਿਆ ਹਾਂ। ਮੇਰੀਆਂ ਅੱਖਾਂ 'ਚ ਅਜੇ ਵੀ ਹੰਝੂ ਨੇ। ਅੱਜ ਕੱਲ੍ਹ ਦੀ ਭਟਕੀ ਹੋਈ ਜੁਆਨੀ ਦੀ ਬੜੀ ਤ੍ਰਾਸਦਿਕ ਤਸਵੀਰ ਖਿੱਚੀ ਏ ਤੂੰ। ਸੋਨੇ 'ਤੇ ਸੁਹਾਗੇ ਵਾਲੀ ਗੱਲ ਇਸ ਦੀ ਪੇਸ਼ਕਾਰੀ ਹੈ, ਬੜੇ ਜੀਵੰਤ ਪਾਤਰ। ਬੜੀ

ਹੈਰਾਨੀ ਏ, ਤੇਰਾ ਨਾਟਕ ਖੇਡਿਆ ਗਿਆ ਹੋਵੇ ਤੇ ਤੂੰ ਨਾ ਆਵੇਂ। ਇੰਟਰੋਡਕਸ਼ਨ ਲਈ ਸਟੇਜ 'ਤੇ ਤੇਰਾ ਤਿੰਨ ਵਾਰੀ ਨਾਂ ਬੋਲਿਆ ਗਿਆ। ਐਨਾ ਕਿਹੜਾ ਜ਼ਰੂਰੀ ਕੰਮ ਆ ਪਿਆ ਤੈਨੂੰ।"

"ਮੈਂ ਤੇਰੀ ਕੋਠੀ ਪਹੁੰਚ ਰਿਹਾਂ। ਬਾਅਦ 'ਚ ਗੱਲ ਕਰਾਂਗੇ। ਤੂੰ ਛੇਤੀ ਆ ਜਾ।" ਰਤਨ ਨੇ ਫੋਨ ਬੰਦ ਕਰ ਦਿੱਤਾ।

ਉਹਨਾਂ ਨੇ ਰਿਕਸ਼ਾ ਫੜਿਆ ਤੇ ਬਿਕਰਮ ਦੀ ਕੋਠੀ ਅੱਗੇ ਜਾ ਉੱਤਰੇ। ਤਦੇ ਬਿਕਰਮ ਵੀ ਮੋਟਰਸਾਈਕਲ 'ਤੇ ਆ ਪੁੱਜਾ। ਰਤਨ ਨਾਲ ਸੁਪ੍ਰਿਯਾ ਨੂੰ ਖੜ੍ਹੀ ਦੇਖ ਕੇ ਉਹ ਭਮੱਤਰ ਗਿਆ। ਪਲ ਦੀ ਪਲ ਸੁਪ੍ਰਿਯਾ ਨੂੰ ਵੀ ਧਰਤੀ ਘੁੰਮਦੀ ਲੱਗੀ, ਪਰ ਉਹ ਸੰਭਲ ਗਈ ਤੇ ਅੱਗੇ ਵਧ ਕੇ ਬਿਕਰਮ ਦਾ ਹੱਥ ਘੁੱਟ ਲਿਆ ਤੇ ਬੋਲੀ, "ਬਿਰਕਮ ਤੂੰ? ਮੈਨੂੰ ਤਾਂ ਆਪਣੀਆਂ ਅੱਖਾਂ 'ਤੇ ਵਿਸ਼ਵਾਸ ਨਹੀਂ ਹੋ ਰਿਹਾ...ਵ੍ਹਟ ਏ ਗਰੇਟ ਸਰਪਰਾਈਜ਼...ਮੈਂ ਵੀ ਸੋਚਾਂ ਪਤਾ ਨਹੀਂ ਕਿਹੜੇ ਦੋਸਤ ਨੇ ਵੀਰ ਜੀ ਦੇ!...ਇਹ ਤੇਰੀ ਕੋਠੀ ਏ? ਤੂੰ ਤਾਂ ਕਹਿੰਦਾ ਸੀ ਥਰੀਕੇ ਪਿੰਡ 'ਚ ਰਹਿੰਦਾ ਏਂ ਪੇਅਰੈਂਟਸ ਨਾਲ...ਛੁਪਿਆ ਰੁਸਤਮ ਏਂ ਤੂੰ ਵੀ...ਰਤਨ ਵੀਰ ਜੀ ਮੇਰੇ ਧਰਮ ਭਰਾ ਨੇ ਬਿਰਕਮ...ਅੱਜ ਪੰਜਾਬੀ ਭਵਨ 'ਚ ਇਹਨਾਂ ਦਾ ਲਿਖਿਆ ਨਾਟਕ ਖੇਡਿਆ ਜਾਣਾ ਏਂ। ਕਹਿਣ ਲੱਗੇ, ਭੈਣੇ ਤੈਨੂੰ ਜ਼ਰੂਰ ਦਿਖਾਉਣਾ ਏਂ।"

"ਪਰ ਉਹ ਨਾਟਕ ਤਾਂ ਲੰਘ ਚੁੱਕਿਆ...ਉਹੀ ਤਾਂ ਦੇਖ ਕੇ ਆ ਰਿਹਾਂ ਮੈਂ। ਕਰੋ ਹੁਣ ਆਰਾਮ ਐਥੇ ਹੀ।" ਬਿਰਕਮ ਬੋਲਿਆ।

ਉਸ ਨੇ ਤਾਲਾ ਖੋਲ੍ਹਿਆ ਤੇ ਉਹਨਾਂ ਨੂੰ ਡਰਾਇੰਗ ਰੂਮ ਵਿਚ ਜਾ ਬਿਠਾਇਆ। ਫਿਰ ਉਸ ਨੇ ਫਰਿੱਜ ਵਿਚੋਂ ਤਿੰਨ ਕੋਕ ਕੱਢ ਉਹਨਾਂ ਮੂਹਰੇ ਲਿਆ ਧਰੇ ਤੇ ਆਪ ਮੋਟਰਸਾਈਕਲ ਅੰਦਰ ਕਰਨ ਲਈ ਬਾਹਰ ਚਲਾ ਗਿਆ। ਸੋਫ਼ੇ ਉੱਤੇ ਬੈਠੀ ਸੁਪ੍ਰਿਯਾ ਰਤਨ ਵੱਲ ਨੂੰ ਖਿਸਕ ਆਈ ਤੇ ਬਹੁਤ ਧੀਮੀ ਆਵਾਜ਼ ਵਿਚ ਬੋਲੀ, "ਰਤਨ ਜੀ, ਮੇਰੇ 'ਤੇ ਇਕ ਉਪਕਾਰ ਕਰ ਦਿਉ। ਮੈਂ ਜ਼ਿੰਦਗੀ ਭਰ ਤੁਹਾਡੀ ਦੇਣਦਾਰ ਰਹਾਂਗੀ। ਤੁਸੀਂ ਬਿਕਰਮ ਨੂੰ ਕੁਝ ਨਾ ਦੱਸਣਾ, ਐਥੋਂ ਕੋਈ ਬਹਾਨਾ ਬਣਾ ਕੇ ਖਿਸਕ ਜਾਣਾ। ਪਲੀਜ਼ ਮੇਰੀ ਸਹਾਇਤਾ ਕਰੋ...ਮੈਂ ਬਿਕਰਮ ਨੂੰ ਬੜੀ ਦੇਰ ਤੋਂ ਜਾਣਦੀ ਹਾਂ। ਇਹੋ ਜਿਹਾ ਬੀਬਾ ਮੁੰਡਾ ਮੈਨੂੰ ਜ਼ਿੰਦਗੀ ਭਰ ਨਹੀਂ ਮਿਲ ਸਕੇਗਾ। ਮੈਂ ਉਸ ਦੇ ਨਾਲ ਮੈਰਿਜ ਕਰਵਾਉਣਾ ਚਾਹੁੰਦੀ ਹਾਂ। ਤੁਸੀਂ ਵੀ ਵੱਡੇ ਨਾਟਕਕਾਰ ਹੋ, ਕਰੋ ਕੁਝ।"

ਬਿਕਰਮ ਅੰਦਰ ਆ ਕੇ ਸੁਪ੍ਰਿਯਾ ਵਾਲੇ ਪਾਸੇ ਬੈਠ ਗਿਆ। ਉਹ ਤਿੰਨੋਂ ਕੋਕ ਪੀਣ ਲੱਗੇ।

"ਕਦ ਕੁ ਤੋਂ ਜਾਣਦੇ ਹੋ ਤੁਸੀਂ ਇਕ ਦੂਜੇ ਨੂੰ ਬਈ?" ਰਤਨ ਨੇ ਮੁਸਕਰਾ ਕੇ ਦੋਨਾਂ ਤੋਂ ਪੁੱਛਿਆ।

ਸੋਫੇ 'ਤੇ ਬੈਠੀ ਸੁਪ੍ਰਿਯਾ ਸੁੰਗੜ ਗਈ। ਉਹ ਸ਼ਰਮਾਉਣ ਦਾ ਨਾਟਕ ਕਰਨ ਲੱਗੀ। ਬਿਕਰਮ ਵੀ ਮਿੰਨ੍ਹਾ ਮਿੰਨ੍ਹਾ ਮੁਸਕਰਾਉਂਦਾ ਰਿਹਾ ਪਰ ਬੋਲਿਆ ਕੁਝ ਨਾ।

"ਇੰਝ ਮਿਲਣਾ, ਲੁਕ ਲੁਕ ਕੇ ਦੋਸਤੀਆਂ ਕਰਨਾ, ਮੈਨੂੰ ਪਸੰਦ ਨਹੀਂ। ਦੋਸਤੀ ਕੇਵਲ ਉਹਦੇ ਨਾਲ ਕਰੋ ਜਿਹਦੇ ਨਾਲ ਸਾਰੀ ਜ਼ਿੰਦਗੀ ਬਿਤਾਉਣ ਦੀ ਠਾਣ ਰੱਖੀ ਹੋਵੇ।" ਰਤਨ ਨੇ ਕਿਹਾ।

ਜਦੋਂ ਦੋਨੋਂ ਨਾ ਬੋਲੇ ਤਾਂ ਰਤਨ ਉਠ ਖੜ੍ਹਾ ਹੋਇਆ ਤੇ ਕਹਿਣ ਲੱਗਾ, "ਠੀਕ ਏ ਫਿਰ... ਮਾਰੋ ਤੁਸੀਂ ਗੱਲਾਂ ਬਾਤਾਂ। ਮੈਂ ਤਾਂ ਬਾਕੀ ਦੇ ਨਾਟਕ ਦੇਖਾਂਗਾ।"

ਚੁੱਪ ਚਾਪ ਉਹ ਦੋਨੋਂ ਵੀ ਉੱਠ ਖੜ੍ਹੇ ਹੋਏ। ਸੁਪ੍ਰਿਯਾ ਬੋਲੀ, "ਵੀਰ ਜੀ, ਤੁਸੀਂ ਨਰਾਜ਼ ਹੋ ਗਏ?"

ਪਰ ਉਹ ਕੁਝ ਨਾ ਬੋਲਿਆ। ਪਿੱਠ ਘੁਮਾਈ ਤੇ ਕੋਠੀ ਤੋਂ ਬਾਹਰ ਨਿਕਲ ਆਇਆ। ਉਹ ਦੋਨੋਂ ਗੇਟ ਤਕ ਉਹਦੇ ਮਗਰ ਆਏ ਪਰ ਰਤਨ ਨੇ ਪਿੱਛੇ ਮੁੜਕੇ ਨਾ ਦੇਖਿਆ। ਉਹ ਤੇਜ਼ ਕਦਮੀਂ ਬੱਤੀਆਂ ਕੋਲ ਪੁੱਜ ਗਿਆ। ਟਰੈਫਿਕ ਦਾ ਲਾਲ ਸਿਗਨਲ ਸੀ। ਸਾਹਮਣੇ ਲਾਲ ਬੱਤੀ ਦੇ ਲਾਗੇ ਸਮਾਂ ਪੁੱਠਾ ਗਿੜ ਰਿਹਾ ਸੀ। ਪੱਚੀ-ਚੌਵੀ-ਤੇਈ...। ਉਹ ਇਕ ਥਰੀ ਵ੍ਹੀਲਰ ਵਿਚ ਬੈਠ ਗਿਆ। ਅੱਡੇ 'ਚ ਪੁੱਜ ਉਸ ਨੇ ਵਾਪਸੀ ਦੀ ਬੱਸ ਫੜ ਲਈ। ਜਿਹੜੀ ਸੀਟ ਉਹਨੂੰ ਮਿਲੀ ਉਸ ਦੇ ਨਾਲ ਬੈਠੀ ਕੁੜੀ ਕੰਨਾਂ ਵਿਚ ਟੂਟੀਆਂ ਲਾਈ ਅੱਖਾਂ ਬੰਦ ਕਰੀ ਗਾਣੇ ਸੁਣ ਰਹੀ ਸੀ। ❑❑

[W-10/37 ਰੇਲਵੇ ਰੋਡ, ਦੋਰਾਹਾ, ਜ਼ਿਲ੍ਹਾ ਲੁਧਿਆਣਾ]



# ...ਤੇ ਆਖ਼ਰ ਉਹ ਜਿੱਤ ਗਿਆ

ਬਲਬੀਰ ਕੌਰ ਸੰਘੇੜਾ

ਤ੍ਰੇਲ ਭਿੱਜੀ ਸਵੇਰ ਵੇਲੇ ਡੋਰ-ਬੈੱਲ ਦੀ ਘੰਟੀ ਦਾ ਤਾਲ 'ਤਾਵਲਾ ਸੀ। ਡਰੈਸਿੰਗ ਗਾਊਨ ਨੂੰ ਸੰਵਾਰਦਿਆਂ ਹੋਇਆਂ ਮੈਂ ਦਰ ਖੋਲਣ ਤੁਰ ਪਈ। ਦਰ ਦੇ ਸ਼ੀਸ਼ੇ ਵਿੱਚੀਂ ਇਕ ਆਕਾਰ ਨਜ਼ਰ ਆ ਰਿਹਾ ਸੀ। ਪਰ ਪਛਾਤਾ ਨਹੀਂ ਸੀ ਜਾ ਰਿਹਾ। ਬੂਹਾ ਖੋਲਿਆ, ਅੱਗੇ ਕੁਲਦੀਪ ਖੜਾ ਸੀ, ਸਿਰ ਨੀਂਵਾ ਕਰੀ।

ਸਮੀਨਾ ਮੇਰੇ ਮਗਰ ਭੱਜੀ ਆਈ। ਉਹ ਅੱਧੇ ਦਿਨ ਕਾਲਜ ਜਾਣ ਵਾਸਤੇ ਤਿਆਰ ਸੀ। ਉਹ ਮੇਰੇ ਵੱਲ ਘੂਰੀ ਵੱਟ ਕੇ ਤੱਕਦੀ ਹੈ। ਤੇ ਫਿਰ ਸਿਰ ਘੁੰਮਾ ਕੇ ਦੂਜੇ ਬੰਨੇ ਦਰ ਤੇ ਖੜੇ ਆਪਣੇ ਡੈਡੀ ਵੱਲ। ਉਸਦੀ ਨਜ਼ਰ ਘੁੰਮਦੀ ਹੋਈ ਮੇਰੇ 'ਤੇ ਆਣ ਟਿਕੀ। ਧੀ ਨਾਲ਼ ਨਜ਼ਰ ਮਿਲਾਉਣ ਦਾ ਜੇਰਾ ਮੈਥੋਂ ਨਹੀਂ ਪੈ ਰਿਹਾ। ਉਹ ਮੇਰੇ ਵੱਲ ਤੱਕਦੀ ਹੋਈ ਬਿਨਾਂ ਬੋਲੇ, ਮੂੰਹ ਨੂੰ ਵਟਾ ਜਿਹਾ ਦਿੰਦੀ ਹੋਈ, ਧੜੱਮ-ਧੜੱਮ ਪੌੜੀਆਂ ਚੜ੍ਹ ਜਾਂਦੀ ਹੈ। ਉਸਦੇ ਪਲੇਟਫਾਰਮ ਸੈਂਡਲ ਮੇਰੇ ਸਿਰ ਵਿੱਚ ਠੱਕ-ਠੱਕ ਕਰਕੇ ਵੱਜਦੇ ਹਨ।

ਮੈਂ ਝੂਠੀ ਜਿਹੀ ਹੋਈ ਖੜੀ ਹਾਂ। ਬਾਹਰ ਦਰ ਤੇ ਖੜੇ ਆਪਣੇ ਆਦਮੀ ਨੂੰ ਤੱਕਦੀ। ... ਤੇ ਮਨ ਅੰਦਰ ਜਿਵੇਂ ਕਿਸੇ ਡਰ ਦਾ ਤੌਖਲਾ ਹੋਵੇ। ਮੈਨੂੰ ਆਪਣੀ ਹੋਂਦ ਮਿੱਟੀ ਵਿੱਚ ਧੱਸਦੀ ਜਾਪਦੀ ਹੈ। ਮੇਰੀ ਜ਼ੁਬਾਨ ਨੂੰ ਜੰਦਰਾ ਲੱਗ ਗਿਆ ਹੈ। ਕੱਚੀਆਂ ਤ੍ਰੇਲੀਆਂ ਨੂੰ ਮੈਂ ਆਪਣੇ ਆਪ ਤੋਂ ਲੁਕਾਉਂਦੀ ਹਾਂ। ਨਜ਼ਰ ਪੌੜੀਆਂ ਚੜ੍ਹੀ ਜਾਂਦੀ ਧੀ ਦਾ ਪਿੱਛਾ ਕਰਦੀ ਹੈ। ... ਤੇ ਫੇਰ ਮੁੜ ਕੇ ਘਰ ਦੇ ਅੰਦਰ ਵੱਲ ਨੂੰ ਘੁੰਮ ਜਾਂਦੀ ਹੈ।

ਅੰਦਰੋਂ ਦੂਸਰੀ ਆਵਾਜ਼ ਮੇਰੇ ਪੁੱਤਰ ਜੇਸਨ ਦੀ, ਮੇਰੇ ਕੰਨੀ ਪੈਂਦੀ ਹੈ। "ਕੌਣ ਹੈ ਮੌਮ? ਕਿਸ ਨੇ ਡੋਰਬੈੱਲ ਕੀਤੀ ਹੈ? ਹੂ ਇੱਜ਼ ਇੱਟ? ਦਿੱਸ ਅਰਲੀ?"

ਸਵਾਲਾਂ ਦੀ ਬੁਛਾੜ ਜਿਵੇਂ ਮੇਰੇ ਕੰਨਾ ਵਿੱਚ ਢੋਲ ਵਜਾ ਰਹੀ ਹੋਵੇ। 'ਦਿੱਸ ਅਰਲੀ?' ਪੂਰੇ ਦਸ ਵੱਜਣ ਵਾਲੇ ਹਨ। ਦੁਪਹਿਰਾ ਸਿਰ 'ਤੇ ਹੈ।

ਮਸਾਂ ਮੇਰੇ ਮੂੰਹੋਂ ਨਿੱਕਲਦਾ ਹੈ, "ਕੋਈ ਨ੍ਹੀ, ਤੁਹਾਡੇ ਡੈਡ ਹਨ।" ਆਖਦਿਆਂ ਜਿਵੇਂ ਮੈਂ ਆਪਣਾ 'ਲਬ' ਆਪ ਲੰਘਾਉਣ ਦੀ ਕੋਸ਼ਿਸ਼ ਕਰਦੀ ਹਾਂ। ਪਰ ਮਹਿਸੂਸ ਹੁੰਦਾ ਹੈ ਜਿਵੇਂ ਮੇਰਾ ਮੂੰਹ ਅੰਦਰੋਂ ਸੁੱਕ ਗਿਆ ਹੋਵੇ। ਅਵਾਜ਼ ਮਰੀ ਜਿਹੀ ਨਿੱਕਲੀ ਹੋਵੇ।

"ਵੱਟ ਡੱਜ਼ ਹੀ ਵਾਂਟ?" ਜੇਸਨ ਅੰਦਰੋਂ ਭੱਜਾ ਆਉਂਦਾ ਹੈ। ਰੋਹ ਉਸਦੇ ਜਿਸਮ ਵਿੱਚ ਤਣ ਗਿਆ ਹੈ। ਭਵਾਂ ਦਾ ਤਣਾਅ ਸਾਫ਼ ਨਜ਼ਰ ਆ ਰਿਹੈ।

ਮੈਂ ਦੋ ਪੁੜਾਂ ਵਿਚਾਲੇ ਜਿਵੇਂ ਪੀਸੀ ਜਾ ਰਹੀ ਹੋਵਾਂ।

"ਦਿੱਸ ਮੈਨ ਇੱਜ਼ ਨੌਟ ਆਵਰ ਫਾਦਰ। ਇਸਨੂੰ ਕਹੋ ਇੱਥੋਂ ਚਲਿਆ ਜਾਵੇ। ਮੈਂ ਇਸਦੀ ਸ਼ਕਲ ਵੀ ਨਹੀਂ ਦੇਖਣੀ ਮੰਗਦਾ।"

ਮੇਰੀ ਨਜ਼ਰ ਧਰਤੀ ਵਿੱਚ ਗੱਡੀ ਹੋਈ ਹੈ। ਮੁੰਡੇ ਦੇ ਇਸ ਵਿਵਹਾਰ ਨਾਲ਼ ਮੇਰੇ ਅੰਦਰਲਾ ਗੁੱਸਾ ਅੰਦਰ ਹੀ ਦਰਿਆ ਦੀ ਤਰ੍ਹਾਂ ਵਗ ਰਿਹਾ ਹੈ। ਸੋਚਦੀ ਹਾਂ ਕਿ ਦਰ ਤੇ ਆਏ ਬੰਦੇ ਨੂੰ ਕਿਵੇਂ ਆਖ ਦਿਆਂ? 'ਆਖ਼ਰ ਉਸਦੇ ਘਰ ਆਉਣ ਦੇ ਕਾਰਨ ਦਾ ਪਤਾ ਵੀ ਲੱਗਣਾ ਚਾਹੀਦੈ? ਇਸ ਦਰ ਦੀ ਕਿਵੇਂ ਇਸਨੂੰ ਲੋੜ ਜਾਪੀ? ... ਤੇ ਫੇਰ ਉਹ ਵੀ ਵਰ੍ਹਿਆਂ ਬਾਅਦ?' ਮੇਰੇ ਅੰਦਰ ਸਵਾਲ ਧਮਾਲ ਮਚਾ ਰਹੇ ਹਨ। ਜਿਸ ਆਦਮੀ ਨੂੰ ਆਪਣੇ ਨਿੱਕੇ-ਨਿੱਕੇ ਬੱਚੇ ਕਦੀ ਯਾਦ ਨਹੀਂ ਆਏ ਸਨ, ਅੱਜ ਜਵਾਨ ਹੋਇਆਂ ਤੇ ਕੀ ਲੋੜ ਪੈ ਗਈ?

ਮੇਰੀ ਚੁੱਪ ਦੇਖ ਕੇ ਮੁੰਡਾ ਮੇਰੇ ਵਲ ਕੌੜੀ ਅੱਖ ਨਾਲ਼ ਝਾਕਦਾ ਹੈ। ਮੈਂ ਕੁਝ ਕਹਿਣਾ ਚਾਹੁੰਦੀ ਹਾਂ ਪਰ ਮੇਰੇ ਬੁਲ੍ਹ ਫਰਕ ਕੇ ਰਹਿ ਜਾਂਦੇ ਹਨ। ਆਪਣੀ ਬੇਵਸੀ ਤੇ ਮੈਨੂੰ ਤਰਸ ਆਉਂਦੈ। ਮਨ ਅੰਦਰ ਇੱਕ ਖਿਚੋਤਾਣ ਘੋਲ ਕਰ ਰਹੀ ਹੈ। ਸੋਚਦੀ ਹਾਂ, ਬੱਚੇ ਸੱਚੇ ਹਨ, ਪਰ ਮੈਂ ਆਪਣੇ ਥਾਂ ਸ਼ਾਇਦ ਸੱਚੀ ਹਾਂ।

ਫੇਰ ਸੋਚਦੀ ਹਾਂ ਕਿ ਮਾਂ ਮਿੱਟੀ ਬਣ ਕੇ ਹੀ ਤਾਂ ਜਿਉਂਦੀ ਹੈ। ਆਪਣੀਆਂ ਖੁਹਾਇਸ਼ਾਂ ਨੂੰ ਕਿਸੇ ਕਿੱਲੀ ਤੇ ਟੰਗ ਕੇ। ਹਰ ਪਲ ਉਹ ਆਪਣੇ ਬੱਚਿਆਂ ਦੀਆਂ ਭਾਵਨਾਵਾਂ ਨੂੰ ਪਹਿਲ ਦਿੰਦੀ ਹੈ। ਮੈਂ ਵੀ ਇਹੋ ਕੀਤਾ

ਸੀ। ਕੁਲਦੀਪ ਨਾਲ ਜੁੜਿਆ-ਅਣਜੁੜਿਆ ਰਿਸ਼ਤਾ ਕਈ ਵਰ੍ਹੇ ਧਰੀਕ ਹੁੰਦਾ ਰਿਹਾ ਸੀ। ... ਤੇ ਫੇਰ ਮੈਂ ਜਿਵੇਂ ਰੁੱਖ ਨੂੰ 'ਪਰੂਨ' ਕਰ ਦੇਈਦਾ ਹੈ, ਛਾਂਗ ਦੇਈਦਾ ਹੈ ਇਸ ਤਰ੍ਹਾਂ ਛਾਂਗ ਦਿੱਤਾ ਸੀ। ਸ਼ਾਇਦ ਇਹ ਵੀ ਗ਼ਲਤ ਹੈ, ਸਿਰਫ਼ ਛਾਂਗ ਨਹੀਂ, ਮੈਂ ਵੱਢ ਦਿੱਤਾ ਸੀ। ਸ਼ਾਇਦ ਮੈਨੂੰ ਕਰਨਾ ਵੀ ਇਹੋ ਚਾਹੀਦਾ ਸੀ। ਦੋ ਪੁੜਾਂ ਵਿਚਾਲੇ ਪਿਸ ਹੋ ਕੇ ਕੋਈ ਕਿਵੇਂ ਜੀਵੇ? ਬੱਚੇ ਨਿੱਕੇ ਸਨ। ਉਨ੍ਹਾਂ ਦੀ ਸੁਰੱਖਿਆ ਮੇਰੀ ਜ਼ਿੰਮੇਵਾਰੀ ਸੀ। ਤੇ ਮੈਂ ਉਸੇ ਨੂੰ ਪਹਿਲ ਦਿੱਤੀ ਸੀ। ਮਨ ਵਿਚ ਇਹ ਸੋਚ ਉੱਗਦਿਆਂ ਹੀ, ਲਗਦੈ ਜਿਵੇਂ ਮੇਰੇ ਦਿਮਾਗ ਦੀਆਂ ਨਾੜਾਂ ਵਿੱਚ ਖ਼ੂਨ ਫਰੀਜ਼ ਹੋ ਗਿਆ ਹੋਵੇ। ਕਿਸੇ ਨਿਰਨੇ ਤੇ ਪਹੁੰਚਣ ਦਾ ਜਿਵੇਂ ਮੇਰੇ ਅੰਦਰ ਮਨੋਬਲ ਹੀ ਨਾ ਰਿਹਾ ਹੋਵੇ।

ਫੇਰ ਵੀ ਫਰਜ਼ੀ ਜਿਹਾ, ਦਰਵਾਜ਼ੇ ਨੂੰ ਪਾਸੇ ਕਰਦਿਆਂ ਆਖ ਦਿੰਦੀ ਹਾਂ, "ਦੱਸੋ?" ਜਿਵੇਂ ਹੋਰ ਕੁੱਝ ਕਹਿਣਾ-ਸੁਣਨਾ ਪਤਾ ਨਾ ਹੋਵੇ।

ਕੁਲਦੀਪ ਦੀ ਬੰਨੀ ਹੋਈ ਲੱਤ, ਗਲ ਵਿੱਚ ਪਈ ਬਾਂਹ ਦੇਖ ਕੇ ਮੈਂ ਦੋ ਤਿੰਨ ਰਸਮੀਂ ਜਿਹੇ ਸਵਾਲ ਪੁੱਛ ਗਈ, "ਕੀ ਕਹਿਣੈ? ਕਿਸ ਤਰ੍ਹਾਂ ਆਏ ਹੋ? ਕੋਈ ਕੰਮ?" ਇਹ ਵੀ ਜਿਵੇਂ ਕਿਸੇ ਓਪਰੇ ਬੰਦੇ ਨੂੰ ਪੁੱਛੀਦੇ ਹਨ। ਜਿਵੇਂ ਦਰ ਤੇ ਕੋਈ ਸੇਲਜ਼ ਮੈਨ ਆਇਆ ਹੋਵੇ। ਜਾਂ ਕਿਸੇ ਚੈਰਿਟੀ ਲਈ ਚੰਦਾ ਕੱਠਾ ਕਰਨ।

ਐਕਸੀਡੈਂਟ ਵਿੱਚ ਹੋਈ ਉਸਦੀ ਇਸ ਹਾਲਤ ਬਾਰੇ ਮੈਥੋਂ ਕੋਈ ਸਵਾਲ ਨਾ ਪੁੱਛਿਆ ਗਿਆ। ਪੁੱਛਣ-ਦੱਸਣ ਵਾਲਾ ਰਿਸ਼ਤਾ ਹੀ ਨਹੀਂ ਸੀ ਰਿਹਾ। ਵੈਸੇ ਵੀ ਸੋਚਿਆ, ਬੱਚਿਆਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚੇਗੀ। ਕਹਿਣਗੇ, "ਮਾਂ! ਏਸ ਬੰਦੇ ਤੇ ਬੜਾ ਹੇਜ ਆ ਰਿਹੈ। ਏਸ ਨੇ ਤਾਂ ਤੇਰਾ ਹਾਲ ਕਦੇ ਨ੍ਹੀ ਜਾਨਣ ਦੀ ਕੋਸ਼ਿਸ਼ ਕੀਤੀ। ਤੈਨੂੰ ਰਹਿਣ ਦਿੱਤੈ ਆਪਣੇ ਰਹਿਮੋ-ਕਰਮ ਤੇ। ਤੜਫ਼ਣ ਲਈ। ਭਟਕਣ ਲਈ।"

ਕੁਲਦੀਪ ਨੇ ਰੁਕ-ਰੁਕ ਕੇ, ਨਜ਼ਰ ਧਰਤੀ ਵਿੱਚ ਗੱਡ ਕੇ ਕਿਹਾ, "ਮੈਂ ਅੰਦਰ ਆ ਜਾਵਾਂ? ਲੱਤ ਤੋਂ ...।" ਉਸਨੇ ਇੱਕ ਪਾਸੇ ਵੱਲ ਨੂੰ ਝੁਕਦਿਆਂ ਹੋਇਆਂ ਆਪਣੀ ਲੱਤ ਨੂੰ ਦੱਬਿਆ ਵੀ।

ਸ਼ਿਸ਼ਟਾਚਾਰ ਵੱਜੋ, ਮੈਂ ਸਿਰ ਹਿਲਾ ਦਿੱਤਾ। ਇਹ ਆਖਦਿਆਂ ਹੋਇਆਂ ਵੀ ਮੈਂ ਆਲਾ-ਦੁਆਲਾ ਝਾਕਿਆ ਜਿਵੇਂ ਮੈਂ ਕੋਈ ਚੋਰੀ ਕਰ ਰਹੀ ਹੋਵਾਂ। ਬੱਚਿਆਂ ਦੀ ਹੋਂਦ ਜਿਵੇਂ ਦਿਓ ਕੱਦ ਵਾਂਗ ਘਰ ਵਿੱਚ ਮੰਡਲਾ ਰਹੀ ਸੀ। ਕੁਝ ਗਾੜ੍ਹਾ ਜਿਹਾ ਹਵਾ ਵਿੱਚ ਰਲ ਕੇ, ਸਿਰ ਘੁਮਾ ਰਿਹਾ ਸੀ।

... ਤੇ ਉਹ ਅੰਦਰ ਲੰਘ ਆਇਆ। ਲੱਤ ਨੂੰ ਘੜੀਸਦਾ ਹੋਇਆ। ਉਸਦੇ ਗਲ ਵਿੱਚੋਂ ਮਸਾਂ ਨਿੱਕਲਿਆ, "ਥੈਂਕਯੂ।"

ਧੜੱਮ ਪੈਰ ਅੰਦਰ ਪੈਂਦਿਆਂ ਜਿਵੇਂ ਮੇਰੇ ਅੰਦਰ ਕੁਝ ਹਿੱਲਿਆ। ਮੈਂ ਸੋਚ ਰਹੀ ਸਾਂ, ਏਸੇ ਘਰ ਦਾ ਮਾਲਕ, ਜਿਸਨੂੰ ਅੱਜ ਆਪਣੇ ਹੀ ਟੱਬਰ ਤੋਂ ਅੰਦਰ ਲੰਘਣ ਦੀ ਇਜਾਜ਼ਤ ਮੰਗਣੀ ਪੈ ਰਹੀ ਹੈ। ਮੈਨੂੰ ਯਾਦ ਨਹੀਂ ਕਿ ਉਸ ਵੇਲੇ ਤਰਸ ਮੈਨੂੰ ਉਸ 'ਤੇ ਆਇਆ ਸੀ ਜਾਂ ਆਪਣੇ ਆਪ 'ਤੇ। ਪਰ ਮੇਰੇ ਅੰਦਰ ਮਧਾਣੀ ਜਿਹੀ ਨਾਲ ਕੁੱਝ ਰਿੜਕ ਜ਼ਰੂਰ ਹੋਇਆ।

ਮੈਨੂੰ ਇਹ ਵੀ ਮਹਿਸੂਸ ਹੋ ਰਿਹਾ ਸੀ ਜਿਵੇਂ ਇਸ ਘਰ ਦੀ ਹਵਾ ਨਾਲ ਇਸ ਬੰਦੇ ਦੀ ਕੋਈ ਜਾਣ-ਪਛਾਣ ਹੀ ਨਾ ਹੋਵੇ। ਇਹ ਭੁੱਲ ਗਿਆ ਹੋਵੇ ਇਸ ਘਰ ਨੂੰ, ਸੁਗੰਧ ਨੂੰ, ਇਸ ਘਰ ਵਿੱਚ ਰਹਿੰਦੇ ਜੀਆਂ ਨੂੰ, ਖ਼ੂਨ ਦੀ ਸਾਂਝ ਨੂੰ ਤੇ ਮੇਰੇ ਜਿਸਮ ਦੀ ਮਹਿਕ ਨੂੰ।

ਆਪਣਾ ਆਪ ਕੱਠਾ ਜਿਹਾ ਕਰਦਾ ਹੋਇਆ ਕੁਲਦੀਪ ਮੇਰੇ ਕੋਲੋਂ ਦੀ ਲੰਘ ਗਿਆ। ਜਿਵੇਂ ਉਹ ਸੀਮਤ ਦਾਇਰੇ ਵਿੱਚ ਰਹਿਣਾ ਚਾਹੁੰਦਾ ਹੋਵੇ। ਕੁੱਝ ਵਰ੍ਹਿਆਂ ਵਿੱਚ ਉਸਦਾ ਜਿਸਮ ਫੁੱਲ ਗਿਆ ਜਾਪਿਆ। ਵਾਲ ਚਾਂਦੀ ਰੰਗੀ ਭਾਅ ਮਾਰਦੇ ਪ੍ਰਤੀਤ ਹੋਏ।

ਮੈਂ ਦਰਵਾਜ਼ਾ ਬੰਦ ਕਰਕੇ ਕਮਰੇ ਦੇ ਅੰਦਰ ਵਲ ਨੂੰ, ਉਸਤੋਂ ਵੀ ਅੱਗੇ ਹੋ ਤੁਰੀ। ਉਸਨੂੰ ਅੰਦਰ ਲੰਘਦਿਆਂ ਦੇਖ ਕੇ 'ਜੇਸਨ' ਫੈਮਿਲੀ ਰੂਮ ਦੇ ਦਰ ਵਿੱਚ, ਦੋਹਾਂ ਪਾਸਿਆਂ ਦੀ ਚੁਗਾਠ ਨੂੰ ਫੜ ਕੇ ਖੜਾ ਹੋ ਗਿਆ। ਜਿਵੇਂ ਆਪਣੇ ਡੈਡ ਨੂੰ ਅੰਦਰ ਲੰਘਣ ਦੀ ਖੁਲ੍ਹ ਨਾ ਦੇਣਾ ਚਾਹੁੰਦਾ ਹੋਵੇ। "ਹਾਓ ਡੇਅਰ ਯੂ ਡੈਡ? ਹਾਓ ਕੈਨ ਯੂ ਸ਼ੋਅ ਯੁਅਰ ਫੇਸ ਟੂ ਅੱਸ। ਹੈਵ ਯੂ ਨੋ ਸ਼ੇਮ?" ਉਸਨੇ ਸਵਾਲ ਆਪਣੇ ਡੈਡ ਦੇ ਮੱਥੇ ਵਿੱਚ ਪੱਥਰਾਂ ਵਾਂਗ ਮਾਰੇ।



ਡੈਡ ਨਹੀਂ ਬੋਲਿਆ। ਸਿਰ ਸਿੱਟ ਕੇ ਖੜਾ ਦੇਖਦਾ-ਸੁਣਦਾ ਰਿਹਾ। ਪੈਰਾਂ ਨੂੰ ਬਦਲਦਾ ਰਿਹਾ। ਉਸਨੇ ਮੁੰਡੇ ਨਾਲ ਅੱਖ ਵੀ ਨਾ ਮਿਲਾਈ।

ਮੈਂ ਜੇਸਨ ਨੂੰ ਪੁਚਕਾਰ ਕੇ ਆਖਿਆ, "ਜੇਸਨ, ਬੈਠ ਤਾਂ ਲੈਣ ਦੇ। ਫੇਰ ਗੱਲ ਵੀ ਕਰ ਲਵੀਂ। ਗਿਲੇ ਸ਼ਿਕਵੇ ਵੀ। ਪਤਾ ਤਾਂ ਲੱਗੇ ਆਉਣ ਦਾ ਕਾਰਨ ਕੀ ਹੈ?"

"ਨਹੀਂ ਮੌਮ, ਮੈਂ ਇਹ ਟੋਕ ਨ੍ਹੀਂ ਕਰ ਸਕਦਾ। ਤੁਸੀਂ ਇਸਨੂੰ ਅੰਦਰ ਕਿਵੇਂ ਵੜਨ ਦੇ ਸਕਦੇ ਹੋ? ਕਿਦਾਂ ਭੁੱਲ ਸਕਦੇ ਹੋ ਆਪਣੀ ਪੇਨ? ... ਤੇ ਫੇਰ ਇਸਦੇ ਆਉਣ ਦਾ ਕਾਰਨ ਕੋਈ ਵੀ ਹੋਵੇ ...।" ਜੇਸਨ ਨੇ ਮੂੰਹ ਨੂੰ ਵਟਾ ਜਿਹਾ ਦਿੰਦਿਆਂ ਆਖਿਆ।

"ਬੱਚੇ, ਮੈਂ ਕੁਛ ਨ੍ਹੀ ਭੁੱਲੀ। ਸਭ ਚੇਤੇ ਹੈ ਮੈਨੂੰ। ਮਿੰਟ-ਮਿੰਟ ਚੇਤੇ ਹੈ। ਪਰ ਬੰਦੇ ਨੂੰ ਬੋਲਣ ਦਾ ਚਾਂਸ ਵੀ ਦੇਣਾ ਚਾਹੀਦੈ। ਉਹ ਦਰ ਤੇ ਆਇਆ ..." ਮੈਂ ਜੇਸਨ ਨੂੰ ਠੰਡਾ ਕਰਦਿਆਂ ਕਿਹਾ।

"ਵੱਟ ਐਵਰ" ਆਖਦਾ ਜੇਸਨ ਲਿਵਿੰਗ ਰੂਮ ਵਿੱਚੋਂ ਪਾਸਾ ਮਾਰਦਾ ਹੋਇਆ ਗਾਰਡਨ ਵਲ ਨਿੱਕਲ ਗਿਆ। ਮੈਂ ਨਜ਼ਰ ਹੀ ਨਜ਼ਰ ਉਸਦੀ ਪਿੱਠ ਨੂੰ ਪਲੋਸਦੀ ਹਾਂ। ਮੈਂ ਇਹ ਵੀ ਜਾਣਦੀ ਹਾਂ ਕਿ ਜੇਸਨ ਜੋ ਆਖ ਰਿਹਾ ਹੈ, ਸਹੀ ਹੈ।

ਜੇਸਨ ਦੇ ਕਮਰੇ 'ਚੋਂ ਬਾਹਰ ਜਾਂਦਿਆਂ ਹੀ, ਪੌੜੀਆਂ ਵੱਲੋਂ 'ਸਮੀਨਾ' ਦੇ ਸੈਂਡਲਾਂ ਦੀ ਠਿੱਪ-ਠਿੱਪ ਨੇ ਮੇਰੀ ਸੋਚ ਫੇਰ ਤੋੜੀ। 'ਸਮੀਨਾ' ਹਾਲ ਵਿੱਚੋਂ ਹੀ ਬੋਲੀ,"ਮੌਮ ਮੈਂ ਚੱਲੀ। ਮੈਂ ਏਸ 'ਗਾਈ' (ਬੰਦੇ) ਨੂੰ ਦੇਖਣਾ ਨ੍ਹੀ ਮੰਗਦੀ।" ਤੇ ਉਹ ਦਰ ਠਾਹ ਕਰਕੇ ਮਾਰਦੀ ਹੋਈ ਚਲੀ ਗਈ।

ਰਹਿ ਗਈ ਮੈਂ ਫੈਮਿਲੀ ਰੂਮ ਦੇ ਦਰਮਿਆਨ ਖੜੀ। ਬੀਤੇ ਅਤੇ ਬੀਤਣ ਵਾਲੇ ਦੇ ਵਿਚਾਲੇ ਵਿਛੇ ਰੇਗਿਸਤਾਨ ਵਿੱਚ। ਉਹ ਰੇਗਿਸਤਾਨ ਜਿਸ ਵਿੱਚ ਸਾਡੀ ਸਾਂਝ ਦੇ ਫੁੱਲ ਕਦੀ ਖਿੜੇ ਹੀ ਨਹੀਂ। ਚਲਦੇ ਵਕਤ ਵਿੱਚ ਜਿਹੜੀ ਸਾਂਝ ਪਈ ਉਸਦੇ ਦੋ ਫੁੱਲ ਸਾਂਭ ਕੇ ਮੈਂ ਪਾਲ ਲਏ। ਉਨ੍ਹਾਂ ਨੂੰ ਮੈਂ ਆਪਣੀ ਮਮਤਾ ਨਾਲ ਸਿੰਜਦੀ ਰਹੀ, ਸਾਂਭਦੀ ਰਹੀ।

ਸ਼ਾਇਦ ਮੇਰੀ ਦੁਵਿੱਧਾ ਦੇਖ ਕੇ ਕੁਲਦੀਪ ਨੇ ਆਖਿਆ, "ਨਿਆਣੇ ਸੱਚੇ ਹਨ। ਪਰ ਉਨ੍ਹਾਂ ਨੂੰ ਮੈਨੂੰ ਇਕ ਚਾਂਸ ਤਾਂ ਦੇਣਾ ਚਾਹੀਦੈ।"

ਇਹ ਲਫ਼ਜ਼ ਸੁਣ ਕੇ, ਮੈਨੂੰ ਜਾਪਿਆ ਜਿਵੇਂ ਉਸਨੇ ਮੇਰੇ ਸੀਨੇ ਵਿੱਚ ਗੋਲੀ ਦਾਗ਼ ਦਿੱਤੀ ਹੋਵੇ। ਮੈਂ ਬਿਨਾਂ ਸੋਚੇ ਹੀ ਉੱਤਰ ਦੇ ਦਿੱਤਾ, "ਜਿੰਦਾਂ ਦਾ ਚਾਂਸ ਤੁਸੀਂ ਉਨ੍ਹਾਂ ਨੂੰ ਦਿੱਤਾ ਸੀ?"

ਕੁਲਦੀਪ ਨਹੀਂ ਬੋਲਿਆ। ਝੂਠਾ ਜਿਹਾ ਹੋ ਗਿਆ। ਆਲਾ-ਦੁਆਲਾ ਦੇਖਦਾ ਹੋਇਆ ਸੋਫ਼ੇ ਦੀ ਇੱਕ ਨੁੱਕਰੇ ਬੈਠ ਗਿਆ। ਸੋਟੀ ਨੂੰ ਸੋਫ਼ੇ ਦੇ ਦੂਜੇ ਬੰਨੇ ਖੜੀ ਕਰ ਦਿੱਤਾ।

ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਮੈਂ ਏਸ ਬੰਦੇ ਨਾਲ ਕਿਵੇਂ ਰਿਐਕਟ ਕਰਾਂ? ਕੀ ਗੱਲ ਛੇੜਾਂ? ਕਿਸ ਵਿਸ਼ੇ ਤੇ? ਜ਼ਿੰਦਗੀ ਵਿੱਚ ਬੱਚਿਆਂ ਤੋਂ ਬਿਨਾਂ ਕੁਝ ਵੀ ਸਾਡਾ ਸਾਂਝਾ ਨਹੀਂ ਸੀ। ਉਹ ਵੀ ਖ਼ੂਨ ਦਾ ਰਿਸ਼ਤਾ। ਉਸ ਰਿਸ਼ਤੇ ਵਿੱਚ ਵੀ ਇਸਨੇ ਬੱਚਿਆਂ ਨੂੰ ਮੇਰੀ ਕੁੱਖ ਵਿੱਚ ਬੀਜ ਪਾਉਣ ਤੋਂ ਬਿਨਾਂ, ਹੋਰ ਕੋਈ ਯੋਗਦਾਨ ਨਹੀਂ ਸੀ ਪਾਇਆ। ਬੱਚੇ ਕਿਸ ਤਰ੍ਹਾਂ ਪਲੇ, ਵੱਡੇ ਹੋਏ, ਪੜ੍ਹੇ, ਜਾਂ ਉਨ੍ਹਾਂ ਨੂੰ ਬਾਪ ਦੇ ਪਿਆਰ ਦੀ ਤਲਬ ਹੋਈ ਜਾਂ ਨਹੀਂ, ਇਸਨੂੰ ਕੋਈ ਨਹੀਂ ਸੀ ਪਤਾ। ਉਨ੍ਹਾਂ ਦੀਆਂ ਰੀਝਾਂ, ਖ਼ੁਹਾਇਸ਼ਾਂ, ਚਾਹਤਾਂ ਬਾਰੇ ਇਸਨੂੰ ਕੋਈ ਗਿਆਨ ਨਹੀਂ ਸੀ। ਇਹ ਤਾਂ ਘਰ ਰਿਹਾ ਹੀ ਨਹੀਂ ਸੀ। ਜੇ ਕਰ ਰਹਿੰਦਾ ਵੀ ਸੀ ਤਾਂ ਸਪੇਅਰ ਰੂਮ ਵਿੱਚ ਰਾਤ ਕੱਟ ਕੇ ਚਲਿਆ ਜਾਂਦਾ। ... ਤੇ ਮੈਂ ਢੱਕਦੀ ਰਹਿੰਦੀ ਇਸਦੇ ਕਾਰਨਾਮੇ।

ਮੈਨੂੰ ਉਹ ਦਿਨ ਚੰਗੀ ਤਰ੍ਹਾਂ ਚੇਤੇ ਹੈ, ਜੇਸਨ ਛੇ-ਸੱਤਾਂ ਕੁ ਵਰ੍ਹਿਆਂ ਦਾ ਸੀ। ਕੁਲਦੀਪ ਦਾ ਇੱਕ ਗੋਰਾ ਦੋਸਤ ਸਾਡੇ ਘਰ ਦੋ ਦਿਨ ਰਹਿਣ ਆ ਗਿਆ ਸੀ। ਕਈ ਦੋਸਤ ਪਹਿਲਾਂ ਵੀ ਰਹਿਣ ਆ ਜਾਂਦੇ ਸਨ। ਕੁਲਦੀਪ ਦੀ ਮੰਮੀ ਜੀ ਉਨ੍ਹਾਂ ਨੂੰ ਆਪਣੇ ਪੁੱਤ ਵਾਂਗ ਹੀ ਪਿਆਰਦੀ-ਦੁਲਾਰਦੀ ਸੀ। ਉਹ ਇੰਡੀਅਨ ਮੁੰਡੇ ਹੁੰਦੇ ਸਨ। ਇਹ ਪਹਿਲੀ ਵੇਰ ਸੀ ਜਦੋਂ ਕੋਈ ਗੋਰਾ ਸਾਡੇ ਘਰ ਰਹਿਣ ਆਇਆ ਸੀ। ਕੁਲਦੀਪ ਨੂੰ ਭਾਵੇਂ ਬੱਚਿਆਂ ਨਾਲ ਬਹੁਤਾ ਲਗਾਅ ਨਹੀਂ ਸੀ, ਪਰ ਜੇਸਨ ਦੇ ਮਨ ਦੀ ਤਲਬ ਆਪਣੇ ਬਾਪ ਲਈ ਹਮੇਸ਼ਾਂ

ਬਿਹਬਲ ਹੋਈ ਰਹਿੰਦੀ ਸੀ। ਉਹ ਕੁਲਦੀਪ ਨਾਲ ਗਾਰਡਨ ਵਿੱਚ ਫੁੱਟਬਾਲ ਖੇਡਣਾ ਚਾਹੁੰਦਾ। ਬਾਹਰ ਜਾਣਾ ਚਾਹੁੰਦਾ। ਮੂਵੀ ਦੇਖਣੀ ਚਾਹੁੰਦਾ। ਪਰ ਕੁਲਦੀਪ ਆਪਣੀਆਂ ਸੋਚਾਂ ਵਿੱਚ ਹੀ ਰਹਿੰਦਾ ਸੀ। ਇਸਦੀ ਦੁਨੀਆਂ ਹੀ ਵਖਰੀ ਸੀ। ਕਿਸੇ ਨਾਲ ਇਸਦੀ ਸਾਂਝ ਹੀ ਨਹੀਂ ਸੀ। ਇਹ ਆਪਣੇ ਬੀਤੇ ਬਚਪਨ ਵਿੱਚੋਂ ਨਿੱਕਲਦਾ ਹੀ ਨਹੀਂ ਸੀ। ਹਰ ਵੇਲੇ ਆਪਣੇ ਬਚਪਨ ਦੀਆਂ ਐਸੀਆਂ ਯਾਦਾਂ ਦੀ ਮਕਾਣ ਲੈ ਕੇ ਬੈਠਾ ਰਹਿੰਦਾ ਸੀ, ਜਿਨ੍ਹਾਂ ਦਾ ਉੱਤਰ ਜਾਂ ਹੱਲ ਕਿਸੇ ਕੋਲ ਨਹੀਂ ਸੀ। 'ਕੱਲਾ ਪੁੱਤ ਸੀ। ਕਹਿੰਦੇ ਹਨ, ਕੁਲਦੀਪ ਦੇ ਡੈਡ ਬਹੁਤ ਸਿਆਣੇ-ਸਮਝਦਾਰ ਬੰਦੇ ਸਨ। ਮਿਹਨਤੀ, ਸਿਰੜੀ ਇਨਸਾਨ ਸਨ। ਪਰ ਮਾਂ ਆਪਣੀਆਂ ਹੀ ਚਲਾਕੀਆਂ ਤੇ ਰਹਿੰਦੀ ਸੀ। ਇਸਦੀ ਮਾਂ ਨੇ ਪਿੱਛਲੀ ਜ਼ਮੀਨ ਦੀ ਖਾਤਰ ਸਾਰੇ ਟੱਬਰ ਨੂੰ ਆਪੋ ਵਿੱਚੀਂ ਤੋੜ ਦਿੱਤਾ ਸੀ। ਇਸਦੇ ਡੈਡ ਕਹਿੰਦੇ ਸਨ ਕਿ ਅਸੀਂ ਤਾਂ ਬਾਹਰ ਆ ਗਏ ਹਾਂ। ਚੰਗੀ ਰੋਟੀ ਖਾਂਦੇ ਹਾਂ, ਕਮਾਉਂਦੇ ਹਾਂ। ਪਰ ਜਿਹੜੇ ਪਿੱਛਲੇ ਭਰਾ ਹਨ, ਜੇ ਕਰ ਅਸੀਂ ਉਨ੍ਹਾਂ ਦੀ ਮਦਦ ਨਹੀਂ ਕਰ ਸਕੇ ਤਾਂ ਘੱਟੋ-ਘੱਟ ਜ਼ਮੀਨ ਉਨ੍ਹਾਂ ਕੋਲ ਵਾਹੀ ਲਈ ਰਹਿਣ ਦੇਣੀ ਚਾਹੀਦੀ ਹੈ। ਪਰ ਮੰਮੀ ਜੀ ਨੂੰ ਇਹ ਮੰਜ਼ੂਰ ਨਹੀਂ ਸੀ। ਉਨ੍ਹਾਂ ਨੇ ਮੁਖ਼ਤਿਆਰਨਾਮਾ ਆਪਣੇ ਵੱਡੇ ਭਰਾ ਗੁਰਬੀਰ ਸਿੰਘ ਨੂੰ ਭੇਜ ਦਿੱਤਾ। ਉਹ ਹੀ ਹਾਲੇ-ਭੌਲੀ ਤੇ ਜ਼ਮੀਨ ਦਿੰਦਾ ਤੇ ਉਹੀ ਸਾਰੀ ਵੱਟ-ਵਟਾਈ ਸਾਂਭਦਾ। ਉਹ ਕੁਝ ਸਾਲ ਤਾਂ ਜ਼ਮੀਨ ਦਾ ਲੇਖਾ ਹਿਸਾਬ ਦਿੰਦਾ ਰਿਹਾ। ਪਰ ਫੇਰ ਉਸਨੇ ਜਿਵੇਂ ਸਾਰੀ ਜ਼ਮੀਨ ਹੀ ਹਜ਼ਮ ਕਰ ਲਈ। ਮੁਖਤਿਆਰਨਾਮੇ ਦਾ ਫ਼ਾਇਦਾ ਉਸਨੇ ਪੂਰਾ ਉਠਾ ਲਿਆ ਸੀ।

ਇਸ ਗੱਲ ਦਾ ਘਰ ਵਿਚ ਹਮੇਸ਼ਾਂ ਕਲੇਸ਼ ਰਹਿੰਦਾ। ਮਾਂ-ਪਿਓ ਦੇ ਇਸ ਕਲੇਸ਼ ਵਿਚ ਕੁਲਦੀਪ ਪੀਹ ਹੁੰਦਾ। ਜਦੋਂ ਮਾਂ-ਪਿਓ ਦੀ ਲੜਾਈ ਹੁੰਦੀ ਤਾਂ ਇੱਕ ਦੂਜੇ ਤੇ ਚਿੱਕੜ ਵੀ ਸੁੱਟਿਆ ਜਾਂਦਾ ਹੋਣੈ। ਮੰਮੀ ਜੀ ਦੀ ਤੇਜ਼-ਤਰਾਰ ਜ਼ੁਬਾਨ ਜੋ ਨਾ ਸੋ ਬੋਲ ਦਿੰਦੀ ਹੋਣੀ ਐ। ਕੁਲਦੀਪ ਹੀ ਦੱਸਦਾ ਹੁੰਦਾ ਸੀ ਕਿ ਉਸਨੂੰ ਚੰਗੀ ਤਰ੍ਹਾਂ ਚੇਤੇ ਹੈ ਜਦੋਂ ਇਕ ਦਿਨ ਮੰਮੀ ਜੀ ਨੇ ਸਿਰੇ ਦੀ ਗੱਲ ਡੈਡੀ ਜੀ ਨੂੰ ਆਖ ਦਿੱਤੀ ਸੀ ਕਿ, "ਜੱਟਾ, ਕੁਲਦੀਪ ਤੇਰਾ ਪੁੱਤ ਹੈ ਹੀ ਨਹੀਂ।"

ਜਿਸ ਦਿਨ ਕੁਲਦੀਪ ਨੇ ਮੈਨੂੰ ਇਹ ਸਭ ਦੱਸਿਆ ਸੀ ਤਾਂ ਇਸਦੇ ਹਿਟਕੋਰਿਆਂ ਨਾਲ ਅੰਬਰੀਂ ਛੇਕ ਹੋਣ ਵਾਲਾ ਹੋ ਗਿਆ ਸੀ। ਮੈਂ ਇਸਦੇ ਦਰਦ ਨੂੰ ਸਮਝਣ ਵੀ ਲੱਗ ਪਈ ਸਾਂ। ਬਥੇਰਾ ਮੈਂ ਕਿਹਾ, ਸਮਝਾਇਆ ਸੀ ਕਿ ਬੀਤ ਚੁੱਕੀ ਤੇ ਮਿੱਟੀ ਪਾ ਦੇ। ਪਰ ਕਿੱਥੇ? ਕੁਲਦੀਪ ਨਿੱਤ ਦਿਨ ਓਸ ਘੜੀ ਦਾ ਰੋਣਾ ਲੈ ਕੇ ਬੈਠ ਜਾਂਦਾ। ਆਪਣੀ ਪਛਾਣ ਨੂੰ ਹਰ ਚਿਹਰੇ ਵਿੱਚ ਭਾਲਦਾ ਰਹਿੰਦਾ। ਹਰ ਦੂਜੇ ਆਦਮੀ ਦੇ ਨਕਸ਼ ਆਪਣਿਆਂ ਵਿੱਚ ਲੱਭਦਾ।

ਕੁਲਦੀਪ ਦੱਸਦਾ ਹੁੰਦਾ ਸੀ ਕਿ, ਡੈਡੀ ਜੀ ਹਰ ਲੜਾਈ ਝੱਲ ਸਕਦੇ ਸਨ ਪਰ ਏਸ ਗੱਲ ਨੇ ਉਨ੍ਹਾਂ ਦੀ ਰੂਹ ਛਲਣੀ-ਛਲਣੀ ਕਰ ਦਿੱਤੀ। ਜ਼ਿੰਦਗੀ ਜੀਣ ਲਈ ਉਨ੍ਹਾਂ ਦਾ ਉਤਸ਼ਾਹ ਮਰ ਗਿਆ। ਉਹ ਪੀਣ ਵੀ ਵੱਧ ਲਗ ਪਏ ਸਨ। ... ਤੇ ਫੇਰ ਇਕ ਦਿਨ ਘਰ ਦੇ ਕਲੇਸ਼ ਤੋਂ ਤੰਗ ਆ ਕੇ, ਉਹ ਸਵੇਰੇ ਰੇਲ ਦੀ ਪਟੜੀ ਤੇ ਜਾ ਲੰਮੇ ਪਏ। ਟੋਰਾਂਟੋ ਦੀ ਸਟੀਲਜ਼ ਐਵਨਿਊ ਦੇ ਨਾਲ-ਨਾਲ ਜਾਂਦੀ ਰੇਲਵੇ ਲਾਈਨ ਤੇ ਹਜ਼ਾਰਾਂ ਬੰਦੇ ਕੱਠੇ ਹੋ ਗਏ ਸਨ। ਕਿਸੇ ਭਾਰਤੀ ਬੰਦੇ ਵੱਲੋਂ ਏਸ ਤਰ੍ਹਾਂ ਦਾ ਕਦਮ ਸਾਰੀ ਕਮਿਊਨਿਟੀ ਲਈ ਚਿੰਤਾ ਦਾ ਕਾਰਨ ਬਣ ਗਿਆ ਸੀ।

ਕੁਲਦੀਪ ਕਹਿੰਦਾ ਸੀ ਕਿ, ਮੰਮੀ ਜੀ ਨੂੰ ਇਸ ਝਟਕੇ ਦਾ ਬਹੁਤਾ ਫ਼ਰਕ ਨਹੀਂ ਸੀ ਪਿਆ। ਲੋਕੀਂ ਆਉਂਦੇ ਵਹੁੜੀਆਂ ਪਾਉਂਦੇ, ਪੁੱਤ ਜੁਆਨ ਹੁੰਦੇ ਨੂੰ ਨਾ ਦੇਖ ਸਕਣ ਬਾਰੇ ਗੱਲਾਂ ਕਰਦੇ, ਆਉਣ ਵਾਲੇ ਦਿਨਾਂ ਦੀ ਚਿੰਤਾ ਕਰਦੇ ਸਨ। ਪਰ ਮੰਮੀ ਜੀ ਪਾਗਲਾਂ ਵਾਂਗ ਭੁੱਟ-ਭੁੱਟ ਗੱਲਾਂ ਕਰਦੀ ਰਹੀ।

ਮੈਂ ਕਈ ਵੇਰਾਂ ਕਿਆਸਦੀ ਰਹੀ ਹਾਂ ਕਿ ਮੰਮੀ ਜੀ ਨੇ ਇੰਸ਼ੁਰੈਂਸ ਦੇ ਪੈਸੇ ਲਏ ਹੋਣਗੇ, ਤੇ ਉਹ ਪੁੱਤ ਨੂੰ ਪਾਲਣ ਲੱਗ ਪਈ ਹੋਣੀ ਐ। ਚੰਦਰੀ ਨੇ ਇਹ ਵੀ ਨਾ ਸੋਚਿਆ ਕਿ ਡੈਡੀ ਜੀ ਦੀ ਮੌਤ ਦੇ ਹਾਦਸੇ ਨੇ ਉਸਦੇ ਪੁੱਤ ਦੀ ਮਾਨਸਿਕਤਾ ਤੇ ਕੀ ਅਸਰ ਪਾਇਆ ਹੋਊ? ਕੱਚੀ ਉਮਰ ਦਾ ਪੁੱਤ ਪਹਿਲਾਂ ਮਾਂ-ਪਿਓ ਦਾ ਲੜਾਈ ਝਗੜਾ ਦੇਖਦਾ ਰਿਹਾ ਤੇ ਫੇਰ ਪਿਓ ਦੀ ਲਾਸ਼ ਦੇ ਚੀਥੜੇ ਉੜੇ ਹੋਏ ਦੇਖੇ ਹੋਣੇ ਐ। ਕੁਲਦੀਪ ਦੇ ਅੰਦਰ ਪਤਾ ਨ੍ਹੀ ਕੀ ਕੁਝ ਦੱਬ ਹੋ ਗਿਆ ਤੇ ਕੀ ਕੁਝ ਦੱਬਣੋਂ ਰਹਿ ਗਿਆ। ਕੁਲਦੀਪ ਦੀ ਤੰਦ ਜਿਵੇਂ ਕਿਸੇ



ਨਾਲ ਜੁੜੀ ਹੀ ਨਾ।

ਕੁਲਦੀਪ ਦੀ ਆਪਣੀ ਮਾਂ ਨਾਲ ਵੀ ਡੋਰੀ ਗੰਢ ਨਾ ਹੋਈ। ਵੱਡਾ ਹੁੰਦਾ ਕੁਲਦੀਪ ਬਾਹਰਲੀ ਦੁਨੀਆਂ ਵਿੱਚ ਗੁੰਮ ਹੋਣ ਲਗ ਪਿਆ। ਗ਼ਲਤ ਰਾਹਾਂ ਤੇ ਤੁਰ ਪਿਆ ਸੀ। ਫੇਰ ਕਨੇਡੀਅਨ ਸੁਸਾਇਟੀ ਵਿੱਚ ਮਿੱਤਰ-ਦੋਸਤ ਵੀ ਉਸੇ ਤਰ੍ਹਾਂ ਦੇ ਮਿਲੇ। ਕਾਲ਼ਿਆਂ-ਗੋਰਿਆਂ ਨਾਲ ਬੈਠਦਾ-ਉੱਠਦਾ ਵੱਧ ਸੀ। ਜਿਹੜੇ ਪੰਜਾਬੀ ਮੁੰਡੇ ਮਿਲੇ, ਉਹ ਵੀ ਐਸੇ-ਵੈਸੇ ਹੀ ਸਨ। ਆਲ਼ੇ-ਦੁਆਲ਼ੇ ਦੇਖਦੇ ਹੀ ਹਾਂ, ਜਿਹੜੇ ਮੁੰਡੇ-ਕੁੜੀਆਂ ਪੜ੍ਹਦੇ ਨਹੀਂ, ਉਹ ਗਲੀਆਂ ਬਜ਼ਾਰਾਂ ਵਿੱਚ ਘੁੰਮਦੇ ਵਕਤ ਟਪਾਉਂਦੇ ਰਹਿੰਦੇ ਹਨ। ਕੁਲਦੀਪ ਨੇ ਵੀ ਉਹੀ ਕੀਤਾ। ਘਰ ਵਿੱਚ ਕੋਈ ਸੇਧ ਦੇਣ ਵਾਲਾ ਵੀ ਨਹੀਂ ਸੀ। ਜਿਸ ਤਰ੍ਹਾਂ ਦੇ ਹਾਲਾਤਾਂ ਵਿੱਚੀਂ ਕੁਲਦੀਪ ਨਿੱਕਲਿਆ, ਉਸੇ ਤਰ੍ਹਾਂ ਦੇ ਰਾਹ ਇਸਨੇ ਅਪਣਾ ਲਏ। ਬਾਹਰਲੇ ਪ੍ਰਭਾਵਾਂ ਹੇਠ ਕੁਲਦੀਪ ਸਿਗਰਟਾਂ, ਸ਼ਰਾਬ ਪੀਣ ਲੱਗ ਪਿਆ ਸੀ। ਵੈਸੇ ਵੀ ਇਹ ਉਸ ਸਮੇਂ ਵਿੱਚੋਂ ਨਿਕਲਦਾ ਹੀ ਨਹੀਂ ਸੀ ਜਿਸ ਵਿੱਚ ਮੰਮੀ ਜੀ ਨੇ ਡੈਡੀ ਜੀ ਦੀ ਮਰਦਾਨਗੀ ਨੂੰ ਲਲਕਾਰ ਕੇ ਕਿਹਾ ਸੀ ਕਿ "ਕੁਲਦੀਪ ਤੇਰਾ ਪੁੱਤ ਹੈ ਈ ਨ੍ਹੀ।" ਉਸ ਤੋਂ ਬਾਅਦ ਪਿਓ ਦਾ ਪਟੜੀ ਤੇ ਜਾ ਲੰਮਾ ਪੈਣਾ ਤੇ ਮਾਂ ਵੱਲੋਂ ਪਿਓ ਦੇ ਖ਼ਿਲਾਫ਼ ਊਲ-ਜਲੂਲ ਬੋਲਣ ਨੇ ਇਸਦੇ ਅੰਦਰ ਮੋਹ ਦੀ ਕਿਰਨ ਕਦੀ ਵੜਨ ਹੀ ਨਾ ਦਿੱਤੀ। ਕੁਲਦੀਪ ਨੂੰ ਆਪਣਾ-ਆਪਾ ਵੀ ਕਿੱਧਰੇ ਜੁੜਦਾ ਨਜ਼ਰ ਨਹੀਂ ਸੀ ਆਉਂਦਾ। ਇਹ ਅੱਠਾਂ-ਦੱਸਾਂ ਕੁ ਵਰ੍ਹਿਆਂ ਦਾ ਸੀ ਜਦੋਂ ਕੈਨੇਡਾ ਆਇਆ ਸੀ। ਤੇ ਫੇਰ ਘਰ ਦੇ ਹਾਲਾਤ, ਜਿਸ ਨਾਲ ਪੜ੍ਹਨ ਵਿਚ ਰੁਚੀ ਹੈ ਹੀ ਨਹੀਂ ਸੀ। ਮਰ ਪਿੱਟ ਕੇ ਇਹ ਬਾਰਵੇਂ ਗਰੇਡ ਕਰਨ ਬਾਅਦ ਮੋਟਰ ਮਕੈਨਿਕ ਜ਼ਰੂਰ ਬਣ ਗਿਆ ਸੀ। ਮੰਮੀ ਜੀ ਵੀ ਸੋਚਦੇ ਹੋਣਗੇ ਕਿ ਚਲੋ ਰੋਟੀ ਕਮਾ ਹੀ ਲਊ।

ਆਲੇ-ਦੁਆਲੇ ਸਭ ਮੰਮੀ ਜੀ ਦੀ ਆਦਤ ਜਾਣਦੇ ਸਨ। ਘਰ ਵਿੱਚ ਬੀਤਿਆ ਵੀ ਸਭ ਦੇ ਸਾਮ੍ਹਣੇ ਸੀ। ਵਿਗੜੇ-ਤਿਗੜੇ ਪੁੱਤ ਨੂੰ ਰਿਸ਼ਤਾ ਕਿੱਥੋਂ ਆਉਂਦਾ? ਲੋਕੀਂ ਆਪਣੀ ਧੀ ਵਿਹਾਉਣ ਵੇਲੇ ਕੁਲਦੀਪ ਦੀ ਪੜ੍ਹਾਈ, ਤੇ ਨਸ਼ੇ-ਪੱਤੇ ਦੀ ਆਦਤ ਵੀ ਦੇਖਦੇ ਸਨ। ... ਤੇ ਫੇਰ ਮਾਂ ਦੀ ਆਦਤ ਤੋਂ ਤਾਂ ਸਾਰੇ ਹੀ ਜਾਣੂ ਸਨ।

ਇੰਡੀਆ ਗੇੜਾ ਮਾਰਨ ਜਾਣ ਦੇ ਬਹਾਨੇ ਮੰਮੀ ਜੀ ਕੁਲਦੀਪ ਨੂੰ ਇੰਡੀਆ ਆਪਣੇ ਨਾਲ ਲੈ ਤੁਰੀ। ਉਸਦੇ ਅਨਪੜ੍ਹ, ਉਜੱਡ ਪੁੱਤ ਨਾਲ ਹੋਰ ਕਿਸ ਨੇ ਵਿਆਹ ਕਰਾਉਣਾ ਸੀ। ਇੰਡੀਆ ਵਿੱਚ ਕਿਸੇ ਲੋੜਬੰਦ ਨੇ ਉਸਦੇ ਪੁੱਤ ਨੂੰ ਰਿਸ਼ਤਾ ਕਰ ਹੀ ਦੇਣਾ ਸੀ। ਮੇਰਾ ਬਾਪ ਵੀ ਲੋੜਬੰਦ ਸੀ। ਧੀਆਂ ਦੀ ਧਾੜ ਉਸਦੇ ਦਰ ਬੈਠੀ ਸੀ।

ਮੈਂ ਉਨ੍ਹਾਂ ਦਿਨਾਂ ਵਿੱਚ ਇਮਤਿਹਾਨ ਦੇ ਕੇ ਵਿਹਲੀ ਸਾਂ। ਪੰਜਾਂ ਭੈਣਾਂ ਵਿੱਚੋਂ ਗਭਲੀ। ਪਿਓ ਸਿਰ ਵਾਧੂ ਦਾ ਭਾਰ। ਭਰਾ ਸਾਡਾ ਹੈ ਕੋਈ ਨਹੀਂ ਸੀ। ਭਾਪਾ ਜੀ ਕਿਹਦੇ ਸਿਰ ਤੇ ਹੇਜ-ਹੁੱਜਤ ਕਰਦੇ। ਜਿਹੜਾ ਸਾਕ ਉਨ੍ਹਾਂ ਨੂੰ ਧੀਆਂ ਵਾਸਤੇ ਮਿਲਦਾ, ਉਹ ਰਿਸ਼ਤਾ ਕਰਨ ਦੀ ਸੋਚਦੇ।

ਜਿਸ ਦਿਨ ਮੇਰੀ ਭੂਆ ਮੇਰੇ ਰਿਸ਼ਤੇ ਬਾਰੇ ਗੱਲ ਕਰਨ ਆਈ ਸੀ, ਉਸ ਦਿਨ ਮੇਰੀ ਸੱਸ ਵੀ ਨਾਲ ਹੀ ਸੀ। ਕਹਿਣ ਲੱਗੀ, "ਤੁਹਾਡੀ ਧੀ ਨੂੰ ਕਦੀ ਦੁਖੀ ਹੋਣ ਦਿਆਂ ਤਾਂ ਮੇਰਾ ਨਾਂ ਹਰਜੀਤ ਕੌਰ ਨ੍ਹੀਂ। ਮੁੰਡਾ ਮੇਰਾ ਘਰਾਂ ਦਾ ਮਾਲਕ, ਪੈਸਾ ਧੇਲਾ ਪੈਰਾਂ 'ਚ ਰੁਲਦੈ। ਬੱਸ ਜੀ ਸਾਨੂੰ ਤਾਂ ਕੁੜੀ ਚਾਹੀਦੀ ਐ, ਜਿਹੜੀ ਟੱਬਰ 'ਚ ਰਲ-ਮਿਚ ਜਾਵੇ।"

ਮੈਨੂੰ ਬਾਅਦ ਵਿੱਚ ਪਤਾ ਲੱਗਾ ਕਿ ਰੁਲਣ ਵਾਲਾ ਪੈਸਾ ਧੇਲਾ, ਮੇਰੇ ਸਹੁਰੇ ਦੇ ਜੀਵਨ ਬੀਮੇ ਦਾ ਸੀ। ਜਿਸ ਦੇ ਸਿਰ ਤੇ ਮੇਰੀ ਸੱਸ ਉਡਾਰੀਆਂ ਭਰਦੀ ਸੀ।

ਮੇਰੇ ਭਾਪਾ ਜੀ ਮੇਰੀ ਸੱਸ ਦੀਆਂ ਗੱਲਾਂ 'ਚ ਆ ਗਏ। ਸ਼ਾਇਦ ਕੈਨੇਡਾ ਦੇ ਨਾਂ ਨੂੰ ਮੇਰੀਆਂ ਛੋਟੀਆਂ ਭੈਣਾਂ ਦੀਆਂ ਡੋਲੀਆਂ ਵੀ ਕੈਨੇਡਾ ਨੂੰ ਤੁਰਦੀਆਂ ਨਜ਼ਰ ਆ ਰਹੀਆਂ ਹੋਣਗੀਆਂ। ... ਤੇ ਮੈਨੂੰ ਵੀ ਕਿਹੜਾ ਪਤਾ ਸੀ ਕਿ ਜ਼ਿੰਦਗੀ ਕੀ ਚੀਜ਼ ਹੁੰਦੀ ਐ?

ਚਾਅ-ਚਾਅ ਵਿੱਚ ਮੈਂ ਵੀ ਤੁਰ ਪਈ ਇਸਦੇ ਨਾਲ। ਸੋਚਿਆ, ਮੈਂ ਕੈਨੇਡਾ ਪਹੁੰਚ ਕੇ ਆਪਣੇ ਟੱਬਰ ਨੂੰ ਮੰਗਵਾ ਲਵਾਂਗੀ। ਮੇਰੇ ਮਾਂ-ਬਾਪ, ਮੇਰੀਆਂ ਭੈਣਾਂ ਸੌਖੀਆਂ ਹੋ ਜਾਣਗੀਆਂ।

ਕੈਨੇਡਾ ਪਹੁੰਚ ਕੇ ਜੋ ਹਕੀਕਤ ਮੇਰੇ ਸਾਮ੍ਹਣੇ ਆਈ, ਉਸ ਨਾਲ ਮੇਰਾ ਸਿਰ ਭੌਂ ਗਿਆ। ਮੇਰੀ

ਸੱਸ ਨੂੰ ਵੀ ਪੁੱਤ ਦੀ ਅਸਲੀ ਹਕੀਕਤ ਦਾ ਉਨ੍ਹਾਂ ਦਿਨਾਂ ਵਿੱਚ ਪਤਾ ਨਹੀਂ ਸੀ। ਉਸਨੇ ਸੋਚਿਆ ਸੀ ਕਿ ਵਿਗੜਿਆ-ਤਿਗੜਿਆ ਪੁੱਤ ਵਿਆਹ ਹੋ ਕੇ ਠੀਕ ਹੋਜੂ। ਅੱਗੇ ਤੋਂ ਕੁੱਲ ਵੀ ਤੁਰਦੀ ਰਹਿਜੂ।

ਕੁੱਲ ਤਾਂ ਚੰਦਰੀ ਦੀ ਬਚ ਗਈ। ਮੇਰਾ ਜੇਸਨ ਪੈਦਾ ਹੋ ਗਿਐ। ਪਰ ਮੈਂ ਪੂਰੀ ਉਮਰ ਲਈ ਸਰਾਪੀ ਗਈ। ਨਾ ਘਰ ਦੀ ਰਹੀ ਨਾ ਘਾਟ ਦੀ। ਕਈ ਵਰ੍ਹੇ ਮੈਂ ਇਸਦੀ ਹੋਣੀ ਤੇ ਵੀ ਪਰਦੇ ਪਾਉਂਦੀ ਰਹੀ। ਇਸਨੂੰ ਲੱਗੀਆਂ ਅਲਾਮਤਾਂ ਨੂੰ ਕੱਜਦੀ ਰਹੀ। ਸ਼ਰਾਬ, ਡਰੱਗ ਇਸਦੀ ਕਮਜ਼ੋਰੀ ਬਣੇ ਹੋਏ ਸਨ। ਜਿਸ ਪੈਸੇ ਦਾ ਮਾਂ ਮਾਣ ਕਰਦੀ ਸੀ, ਉਹ ਦਿਨਾਂ ਵਿਚ ਕੁਲਦੀਪ ਨੇ ਉੜਾ ਦਿੱਤਾ। ਮੈਂ ਸੰਗ-ਸਰਫ਼ਾ ਕਰਦੀ ਹੋਈ ਘਰ ਨੂੰ ਸਮੇਟਦੀ ਰਹੀ। ਸੱਸ ਨਾਲ਼ ਵੀ ਕਦੀ ਲੜਦੀ। ਪੁੱਤ ਦੀਆਂ ਕਰਤੂਤਾਂ ਦਿਨੋਂ ਦਿਨ ਦੇਖ ਕੇ ਉਸਦੀ ਵੀ ਬੋਲਤੀ ਬੰਦ ਹੋ ਗਈ।

ਮੇਰੇ ਵਿਆਹ ਵੇਲੇ ਮੇਰੀ ਸੱਸ ਨੇ ਜਿਹੜੀਆਂ ਸਿਫ਼ਤਾਂ ਦੇ ਪੁਲ਼ ਮੇਰੇ ਮਾਂ-ਬਾਪ ਕੋਲ ਬੰਨੇ ਸਨ ਉਹ ਸਭ ਦਿਨਾਂ ਵਿੱਚ ਰੇਤ ਵਾਂਗ ਫਹਿ ਫੇਰੀ ਹੋ ਗਏ। ਮੇਰੇ ਨਾਲ ਕੁਲਦੀਪ ਦੀ ਜਿਵੇਂ ਰਾਸ ਮਿਲੀ ਹੀ ਨਾ। ਉਨ੍ਹਾਂ ਦਿਨਾਂ ਵਿੱਚ ਕੁਲਦੀਪ ਆਪਣੇ ਮਿੱਤਰਾਂ-ਦੋਸਤਾਂ ਵਿਚ ਵੱਧ ਬੈਠਦਾ-ਉੱਠਦਾ, ਸਿਗਰਟ-ਸ਼ਰਾਬ ਪੀਂਦਾ ਤੇ ਡਰੱਗਾਂ ਨੂੰ ਹੱਥ ਮਾਰਦਾ ਸੀ।

ਮੈਂ ਇਸਦੀ ਲੋੜ ਕਦੀ ਬਣੀ ਹੀ ਨਾ। ਇਹ ਜਦੋਂ ਜੀਅ ਕਰਦਾ ਮੈਨੂੰ ਗੁੰਨਦਾ-ਮਧੋਲਦਾ ਤੇ ਤੁਰ ਜਾਂਦਾ। ਜੇ ਕਰ ਮੈਂ ਕੁਝ ਪੁੱਛਦੀ-ਦੱਸਦੀ ਤਾਂ ਤਾੜ ਕਰਦਾ ਥੱਪੜ ਮੇਰੇ ਮੂੰਹ ਤੇ ਵੱਜਦਾ। ਸ਼ਰਾਬ-ਡਰੱਗਾਂ ਦੇ ਅਸਰ ਹੇਠ ਇਸਨੇ ਮੈਨੂੰ ਕਈ ਵੇਰਾਂ ਕੁੱਟਿਆ ਵੀ। ਮੈਂ ਬੀਬੀਆਂ ਨੂੰਹਾਂ ਧੀਆਂ ਵਾਂਗ ਹਰ ਹੀਲੇ ਆਪਣੇ ਜਿਸਮ ਤੇ ਪਏ ਨੀਲਾਂ ਨੂੰ ਲੁਕੋਂਦੀ ਰਹੀ। ਕੁਲਦੀਪ ਦੀ ਸੁਰਤ-ਬੇਸੁਰਤੀ ਵਿੱਚ ਇਸਨੇ ਮੰਮੀ ਜੀ ਤੇ ਵੀ ਹੱਥ ਚੁੱਕਿਆ। ਪਹਿਲੇ ਦਿਨਾਂ ਵਿੱਚ ਮੰਮੀ ਜੀ ਕਿੱਦਾਂ ਦੀ ਸੀ ਮੈਨੂੰ ਨਹੀਂ ਪਤਾ। ਮੈਨੂੰ ਉਹ ਹੀ ਪਤਾ ਸੀ ਜੋ ਕੁਲਦੀਪ ਨੇ ਮੈਨੂੰ ਦੱਸਿਆ ਸੀ। ਪਰ ਮੇਰੇ ਵਿਆਹ ਤੋਂ ਬਾਅਦ ਮੰਮੀ ਜੀ ਘਰ ਨੂੰ ਸਾਂਭਣ ਲਗ ਪਈ ਸੀ। ਘਰ ਦੀ ਕਿਸੇ ਗੱਲ ਦਾ ਬਾਹਰ ਧੂੰਆਂ ਨਾ ਕੱਢਦੀ। ਸਾਡੇ ਘਰ ਅੰਦਰ ਇਕ ਕਬਰ ਪੁੱਟੀ ਗਈ ਸੀ, ਜਿਸ ਵਿੱਚ ਅਸੀਂ ਦੋਨੋਂ ਨੂੰਹ-ਸੱਸ ਸਭ ਕੁੱਝ ਦੱਬ ਦਿੰਦੀਆਂ ਸਾਂ। ਮੇਰੀ ਸੱਸ ਨੂੰ ਸ਼ਾਇਦ ਕੁਲਦੀਪ ਬਾਰੇ ਮਾੜਾ-ਮੋਟਾ ਪਤਾ ਵੀ ਹੋਵੇਗਾ। ਪਰ ਮੈਂ ਆਈ ਸਾਂ ਪਿੰਡ ਤੋਂ। ਮੈਨੂੰ ਇੱਧਰਲੀ ਦੁਨੀਆਂ ਦੀ ਬਹੁਤੀ ਸਾਰ ਨਹੀਂ ਸੀ। ਪਰ ਮੰਮੀ ਜੀ ਪੁੱਤ ਦੀਆਂ ਊਣਤਾਈਆਂ ਨੂੰ ਢਕਦੀ ਰਹੀ। ਕੁਝ ਵੀ ਹੋਵੇ ਉਹ ਸਾਡੇ ਵਿਚਾਲੇ ਪੁਲ ਦਾ ਕੰਮ ਕਰ ਰਹੀ ਸੀ। ਕਦੀ ਉਹ ਦੋ ਚਾਰ ਮੈਨੂੰ ਵੀ ਸੁਣਾ ਦਿੰਦੀ ਤੇ ਕਦੀ ਮੈਥੋਂ ਵੀ ਸੁਣ ਲੈਂਦੀ ਸੀ।

ਏਸੇ ਲੜਾਈ ਝਗੜੇ ਵਿੱਚ ਮੇਰੇ ਜੇਸਨ ਤੇ ਸਮੀਨਾ ਝੋਲੀ ਪੈ ਗਏ। ਸੱਤ-ਅੱਠ ਸਾਲ ਸਾਡੇ ਏਸੇ ਤਰ੍ਹਾਂ ਦੇ ਨਿੱਕਲੇ। ਕੁਲਦੀਪ ਆਪਣੇ ਮਿੱਤਰ-ਬੇਲੀਆਂ ਵਿੱਚ ਰੁੱਝਾ ਰਹਿੰਦਾ ਤੇ ਮੈਂ ਬੱਚੇ ਸਾਂਭਣ-ਪਾਲਣ ਵਿਚ। ਮੰਮੀ ਜੀ ਦੀਆਂ ਤੱਤੀਆਂ ਠੰਡੀਆਂ ਸੁਣਨ ਵਿੱਚ। ਸਭ ਚੁੱਪ ਕਰਕੇ ਸਹਿ ਲੈਂਦੀ ਸਾਂ। ਪਿਓ ਦੇ ਦਰ ਵਲ ਮੂੰਹ ਵੀ ਨਹੀਂ ਸਾਂ ਕਰ ਸਕਦੀ। ਉਸਦੇ ਦਰ ਹੋਰ ਕਈ ਧੀਆਂ ਸਨ। ਇਸ ਲਈ ਆਪਣੇ ਬਾਪ ਕੋਲ ਆਪਣੀ ਵਿਥਿਆ ਦੱਸਣ ਤੋਂ ਵੀ ਗੁਰੇਜ਼ ਕਰਦੀ ਸਾਂ। ਮੇਰੀਆਂ ਸਮੱਸਿਆਵਾਂ ਐਨੀਆਂ ਸਨ ਕਿ ਮੈਂ ਆਪਣੇ ਟੱਬਰ ਨੂੰ ਮੰਗਾਉਣ ਵੱਲ ਵੀ ਧਿਆਨ ਨਾ ਦੇ ਸਕੀ। ਉਹ ਵੀ ਨਿਹੋਰੇ ਮਾਰ-ਮਾਰ ਕੇ ਅੱਕ-ਥੱਕ ਗਏ। ਤੇ ਆਖ਼ਰ ਚੁੱਪ ਕਰਕੇ ਬੈਠ ਗਏ।

ਛੋਟੇ ਹੁੰਦੇ ਜੇਸਨ ਨੂੰ ਆਪਣੇ ਡੈਡੀ ਨਾਲ਼ ਬਹੁਤ ਮੋਹ ਸੀ। ਪਰ ਕੁਲਦੀਪ ਆਪਣੀ ਦੁਨੀਆਂ ਵਿਚ ਰਹਿੰਦਾ ਸੀ। ਜਦੋਂ ਜੇਸਨ ਸਵੇਰੇ ਸੁੱਤਾ ਉੱਠਦਾ ਤਾਂ ਕੁਲਦੀਪ ਦੇ ਕਮਰੇ ਵੱਲ ਨੂੰ ਭੱਜ ਤੁਰਦਾ। ਕਦੇ ਜੇਸਨ ਝਿੜਕਾਂ ਖਾ ਕੇ ਮੁੜਦਾ ਤੇ ਕਦੇ ਕਦਾਈਂ ਕੁਲਦੀਪ ਉਸ ਨਾਲ਼ ਖੇਲ ਵੀ ਲੈਂਦਾ। ਸਮੀਨਾ ਪਹਿਲਾਂ ਤੋਂ ਹੀ ਕੁਲਦੀਪ ਦੇ ਨੇੜੇ ਨਹੀਂ ਹੋਈ। ਤੇ ਨਾ ਹੀ ਕੁਲਦੀਪ ਨੇ ਕੋਈ ਤਰਦੱਦ ਕੀਤਾ ਕਿ ਸਮੀਨਾ ਨਾਲ਼ ਸਾਂਝ ਵਧਾ ਲਵੇ।

ਜੇਸਨ ਵੀਕ ਐਂਡ ਤੇ ਖਾਸ ਤੌਰ ਤੇ ਪਿਓ ਵੱਲ ਤਾਂਘਦਾ। ਉਸਦਾ ਮਨ ਚਾਹੁੰਦਾ ਕਿ ਉਸਦਾ ਡੈਡ ਉਸਨੂੰ ਬਾਹਰ ਲੈ ਕੇ ਜਾਵੇ। ਫੁੱਟਬਾਲ ਖੇਡੇ। ਆਈਸ ਹੌਕੀ ਦੇਖਣ ਲੈ ਕੇ ਜਾਵੇ। ਪਰ ਕੁਲਦੀਪ ਲਈ ਇਹ ਸਭ ਬਕਵਾਸ ਸਨ। ਬੱਚੇ ਘਰ ਬੈਠ ਕੇ ਟੀ।ਵੀ। ਦੇਖਣ, ਆਖ ਕੇ ਕੁਲਦੀਪ ਬਾਹਰ ਨਿੱਕਲ ਜਾਂਦਾ।

... ਤੇ ਉਸ ਸਵੇਰ ਵੀ ਜੇਸਨ ਸੁੱਤਾ ਉੱਠਦਾ ਕੁਲਦੀਪ ਦੇ ਕਮਰੇ ਵਲ ਦੌੜ ਗਿਆ ਸੀ। ਉੱਥੇ ਜਾ



ਕੇ ਮੁੰਡੇ ਨੇ ਜੋ ਦੇਖਿਆ ਹੋਊ, ਉਸ ਨਾਲ ਉਹ ਦਹਿਲ ਗਿਆ ਸੀ। ਮੁੰਡੇ ਦੀਆਂ ਨਜ਼ਰਾਂ ਵਿੱਚੀਂ ਬਹੁਤ ਕੁੱਝ ਨਿੱਕਲ ਗਿਆ ਸੀ। ਜਿਸ ਨਾਲ਼ ਜੇਸਨ ਡਰ ਕੇ ਕੰਬ ਰਿਹਾ ਸੀ। ਜੇਸਨ ਦੀ ਨਜ਼ਰ ਪਥਰਾ ਗਈ ਸੀ। ਜੇਸਨ ਵਾਰ-ਵਾਰ ਆਖ ਰਿਹਾ ਸੀ, "ਜੈਰੀ ਇਜ਼ ਕਿਲਿੰਗ ਮਾਈ ਡੈਡ।"

ਉਸ ਦਿਨ ਮੈਂ ਵੀ ਪਤਾ ਨੀ ਕਿੱਥੋਂ ਹਿੰਮਤ ਕੱਠੀ ਕਰਕੇ ਉਸ ਕਮਰੇ ਵਿੱਚ ਦਾਖ਼ਲ ਹੋ ਗਈ ਸਾਂ। ਇਹ ਥਾਂ ਮੇਰੇ ਲਈ ਵਰਜਿਤ ਸੀ। ਮੈਂ ਇਸ ਕਮਰੇ ਨੂੰ ਉਸ ਵੇਲੇ ਸਾਫ਼ ਕਰਦੀ ਸਾਂ ਜਦੋਂ ਕੁਲਦੀਪ ਘਰ ਨਾ ਹੋਵੇ। ਸਾਡੇ ਕਮਰੇ ਪਹਿਲੇ ਦਿਨ ਤੋਂ ਹੀ ਅੱਡ-ਅੱਡ ਰਹੇ ਸਨ। ਕਿਸੇ ਨੂੰ ਦੱਸਦੀ ਵੀ ਨਹੀਂ ਸਾਂ। ਮੰਮੀ ਜੀ ਨੂੰ ਪਤਾ ਸੀ। ਸ਼ਾਇਦ ਏਸੇ ਵਾਸਤੇ ਉਹ ਮੇਰੇ ਨਾਲ਼ ਚੰਗੀ ਬਣੀ ਰਹਿੰਦੀ ਸੀ। ਕਿਸੇ ਕੋਲ ਮੈਂ ਵੀ ਭੇਤ ਨਹੀਂ ਸੀ ਕੱਢਿਆ। ਸੋਚਦੀ ਸਾਂ ਲੋਕੀਂ ਕੀ ਆਖਣਗੇ? ਭਾਂਤ-ਸੁਭਾਂਤੀਆਂ ਗੱਲਾਂ ਕਰਨਗੇ। ਨਸ਼ੇ ਨਾਲ਼ ਧੁੱਤ ਕੁਲਦੀਪ ਜਦੋਂ ਮੇਰੇ ਕਮਰੇ ਦੀ ਚੌਖਟ ਪਾਰ ਕਰ ਕੇ ਆਇਆ ਤਾਂ ਮੇਰੀ ਝੋਲੀ ਇਹ ਦੋਨੋਂ ਬੱਚੇ ਪਾ ਗਿਆ।

ਉਸ ਦਿਨ ਰੋਹ ਮੇਰੇ ਅੰਦਰ ਸੱਪ ਦੀ ਵਿਸ ਵਾਂਗ ਘੋਲ ਕਰ ਰਿਹਾ ਸੀ। ਤੇ ਦਰ ਦੀ ਰੇਖਾ ਪਾਰ ਕਰਦਿਆਂ ਹੀ ਮੈਂ ਕੁਲਦੀਪ ਨੂੰ ਧੱਕਾ ਮਾਰ ਕੇ ਕੰਧ ਵਿੱਚ ਮਾਰਿਆ ਸੀ। ਗੋਰੇ ਨੂੰ ਵੀ ਉਸਦੇ ਵਾਲਾਂ ਤੋਂ ਫੜਕੇ ਕਮਰੇ ਵਿੱਚੋਂ ਬਾਹਰ ਕੱਢ ਦਿੱਤਾ ਸੀ। ਮਗਰ ਉਸਦੇ ਕੱਪੜੇ ਵਗਾਹ ਕੇ ਮਾਰੇ ਸਨ। ਉਹ ਕੱਪੜੇ ਕੱਠੇ ਕਰਦਾ, ਪਤਾ ਨੀ ਕੀ ਕੁੱਝ ਬੋਲੀ ਜਾ ਰਿਹਾ ਸੀ, "ਕਰੇਜ਼ੀ ਬਿੱਚ। ਸਟੂਪਿਡ ਵੂਮੈਨ।" ਆਖਦਾ ਉਹ ਦਰੋਂ ਬਾਹਰ ਹੋ ਗਿਆ।

"ਆ ਪਤੰਦਰਾ ਤੈਨੂੰ ਦੱਸਾਂ ਕਰੇਜ਼ੀ ਬਿੱਚ ਕੀ ਹੁੰਦੀ ਐ।" ਆਖਦਿਆਂ ਮੈਂ ਪੌੜੀਆਂ ਦੇ ਬੈਨਿਸਟਰ ਤੋਂ ਚੀਕੀ ਸਾਂ।

ਪਰ ਕੁਲਦੀਪ ਨਹੀਂ ਬੋਲਿਆ। ਨਜ਼ਰ ਝੁਕਾ ਕੇ ਕੋਨੇ ਵਿੱਚ ਕੱਠਾ ਜਿਹਾ ਹੋ ਕੇ ਖੜਾ ਰਿਹਾ ਸੀ। ਜਿਵੇਂ ਕੰਧ ਪਾਟ ਜਾਵੇਗੀ ਤੇ ਇਹ ਵਿੱਚ ਸਮਾ ਜਾਵੇਗਾ। ਉਸ ਵੇਲੇ ਮੈਂ ਆਪਣਾ ਫ਼ੈਸਲਾ ਨੀਵੀਂ ਪਾਏ ਖੜੇ ਕੁਲਦੀਪ ਨੂੰ ਸੁਣਾ ਦਿੱਤਾ ਸੀ। "ਅੱਜ ਤੋਂ ਇਸ ਘਰ ਵਿੱਚ ਪੈਰ ਨੀ ਪਾਉਣਾ। ਮੈਂ ਪਾਲ ਲਵਾਂਗੀ ਆਪੇ ਬੱਚਿਆਂ ਨੂੰ। ਦਫ਼ਾ ਹੋ ਜਾ, ਨਿੱਕਲ ਬਾਹਰ।" ਹਿੰਮਤ ਪਤਾ ਨਹੀਂ ਕਿੱਥੋਂ ਮੇਰੇ ਵਿੱਚ ਆ ਗਈ ਸੀ। ਮੈਂ ਕੁਲਦੀਪ ਦੀ ਟੀ ਸ਼ਰਟ ਤੋਂ ਇਸਨੂੰ ਧੂਹ ਕੇ ਪੌੜੀਆਂ ਤੋਂ ਹੇਠਾਂ ਨੂੰ ਖਿਚਦੀ ਹੋਈ ਬਾਹਰ ਤਕ ਲੈ ਆਈ ਸਾਂ। ਮੰਮੀ ਜੀ ਵੀ ਖੜੀ ਦੇਖਦੀ ਰਹੀ ਸੀ। ਪਰ ਬੋਲੀ ਕੁਝ ਨਹੀਂ। ਕੀ ਕਹਿੰਦੀ? ਸ਼ਰਮ ਦੇ ਮਾਰੇ ਉਸਦਾ ਸਿਰ ਵੀ ਧਰਤੀ ਵਿੱਚ ਗੱਡ ਹੋ ਗਿਆ ਸੀ। ਮੇਰੇ ਅੰਦਰ ਬਲਦੀਆਂ ਲਾਟਾਂ ਨੇ ਮੰਮੀ ਜੀ ਦੀ ਬੋਲਤੀ ਬੰਦ ਕਰ ਦਿੱਤੀ ਸੀ।

ਪਹਿਲਾਂ ਕੁਲਦੀਪ, ਜੇ ਕਰ ਮੈਂ ਉੱਚਾ ਬੋਲ ਮੂੰਹੋਂ ਕੱਢਾਂ ਤਾਂ ਮੇਰੇ ਤੇ ਹੱਥ ਚੁੱਕ ਲੈਂਦਾ ਸੀ।' ... ਤੇ ਅੱਜ ਨਜ਼ਰ ਮਿਲਾਉਣ ਤੋਂ ਵੀ ਝਿਜਕ ਰਿਹਾ ਸੀ। ਨੰਗਾ ਸੱਚ ਕਿਹੜੇ ਕੋਨੇ ਵਿਚ ਲੁਕਾਵੇ? ਇਹ ਬਿਨਾਂ ਬੋਲਿਆਂ, ਸਿਰ ਸਿੱਟ ਕੇ ਘਰੋਂ ਚਲੇ ਗਿਆ। ਪਿੱਛੇ ਮੁੜ ਕੇ ਦੇਖਿਆ ਵੀ ਨਾ। ਦੇਖਣ ਦੀ ਹਿੰਮਤ ਹੀ ਨਹੀਂ ਪਈ ਹੋਣੀ। ਕਿੱਥੇ ਤੇ ਕਿੱਦਾਂ ਰਿਹਾ? ਅਸੀਂ ਨੂੰਹ ਸੱਸ ਨੇ ਪਤਾ ਕਰਨ ਦੀ ਕੋਸ਼ਿਸ਼ ਵੀ ਨਾ ਕੀਤੀ। ਮੰਮੀ ਜੀ ਦੇ ਅੰਦਰ ਕੀ ਬੀਤਦੀ ਸੀ, ਮੈਨੂੰ ਨਹੀਂ ਪਤਾ। ਪਰ ਉਸ ਨੇ ਮੇਰੇ ਨਾਲ਼ ਆਪਣਾ ਕੋਈ ਰੁਦਨ ਸਾਂਝਾ ਨਾ ਕੀਤਾ। ਸਗੋਂ ਮੈਨੂੰ ਦਿਲਾਸਾ ਦਿੰਦੀ ਰਹੀ।

ਮੈਨੂੰ ਵੀ ਕੈਨੇਡਾ ਰਹਿੰਦਿਆਂ ਕਈ ਵਰ੍ਹੇ ਹੋ ਗਏ ਸਨ। ਮੈਂ ਵੀ ਕਨੂੰਨ ਬਾਰੇ ਜਾਨਣ ਲੱਗ ਪਈ ਸਾਂ। ਮੈਂ ਇਕ ਦਿਨ ਬਿਨਾਂ ਪੁੱਛੇ-ਦੱਸੇ ਵਕੀਲ ਦੇ ਦਰ ਜਾ ਬੈਠੀ ਅਤੇ ਡਾਇਵੋਰਸ ਲਈ ਫਾਇਲ ਕਰ ਦਿੱਤਾ। ਕਈ ਦਿਨ ਬਥੇਰਾ ਸੋਚਿਆ ਕਿ ਕਿਵੇਂ ਪਾਲਾਂਗੀ ਦੋ ਬੱਚੇ? ਕਿਵੇਂ ਕਰਾਂਗੀ ਗੁਜ਼ਾਰਾ? ਫੇਰ ਮਨ ਵਿਚ ਆਇਆ ਕਿ ਦੂਜੀਆਂ ਕੌਮਾਂ ਦੀਆਂ ਤੀਂਵੀਆਂ ਵੀ ਬੱਚੇ ਪਾਲਦੀਆਂ ਹੀ ਹਨ। ਨਿੱਤ ਦਿਨ ਸਿੰਗਲ ਮਦਰ ਦੀ ਗੱਲ ਤੁਰਦੀ ਹੈ। ਜੇ ਕਰ ਉਹ ਔਰਤਾਂ ਬੱਚੇ ਪਾਲ਼ ਸਕਦੀਆਂ ਹਨ ਤਾਂ ਮੈਂ ਕਿਉਂ ਨਹੀਂ? ਕਾਲ਼ੀਆਂ-ਗੋਰੀਆਂ ਤਾਂ ਵਿਆਹੀਆਂ ਵੀ ਨਹੀਂ ਹੁੰਦੀਆਂ ਪਰ ਬੱਚੇ ਜਣ ਲੈਂਦੀਆਂ ਹਨ। ਕੱਲੀਆਂ ਪਾਲਦੀਆਂ ਹਨ। ਕੰਮ ਵੀ ਕਰਦੀਆਂ ਹਨ ਤੇ ਬੱਚਿਆਂ ਨੂੰ ਵੀ ਪਾਲ਼ੀ ਜਾਂਦੀਆਂ ਹਨ। ਵਿਆਹੀਆਂ-ਵਰੀਆਂ ਵੀ ਜਦੋਂ ਵੱਖ ਹੁੰਦੀਆਂ ਹਨ ਤਾਂ ਬੱਚੇ ਉਨ੍ਹਾਂ ਦੇ ਪਾਲਣ ਦੀ ਪਹਿਲ ਹੁੰਦੇ ਹਨ। ਨਿੱਤ ਦਿਨ ਦੇ ਲੜਾਈ ਝਗੜੇ ਤੋਂ, ਬੱਚਿਆਂ ਨੂੰ ਕੱਲੇ ਪਾਲਣਾ

ਸੌਖਾ ਹੈ। ਨਿੱਤ ਦੀ ਕਿੜ-ਕਿੜ ਤੋਂ ਵੀ ਛੁਟਕਾਰਾ ਮਿਲਦਾ ਹੈ। ਬੱਚਿਆਂ ਦੀ ਮਾਨਸਿਕਤਾ ਲਈ ਵੀ ਚੰਗਾ ਹੈ।

ਮੈਂ ਬਸ ਹੱਠ ਦਾ ਪੱਲਾ ਫੜ ਲਿਆ ਸੀ। ਕੋਈ ਕਹਿੰਦਾ, ਕਿਸੇ ਹੋਰ ਨੂੰ ਇੰਡੀਆ ਤੋਂ ਸੱਦ-ਮੰਗਵਾ ਲੈ। ਚਾਰ ਪੈਸੇ ਵੀ ਮਿਲ ਜਾਣਗੇ। ਲੋਕੀਂ ਕੈਨੇਡਾ ਲੰਘਣ ਵਾਸਤੇ ਲੱਖਾਂ ਦੇਣ ਨੂੰ ਤਿਆਰ ਬੈਠੇ ਹਨ। ਕੋਈ ਕਿਸੇ ਦੀ ਦੱਸ ਪੁੱਛ ਪਾਉਂਦਾ। ਹਰ ਕਿਸੇ ਨੂੰ ਮੈਂ ਕਿਸੇ ਰਿਸ਼ਤੇਦਾਰ ਦੀ ਰਾਹਦਾਰੀ ਨਜ਼ਰ ਆਉਂਦੀ ਸਾਂ, ਜਾਂ ਕੱਚੇ-ਪੱਕੇ ਆਦਮੀਆਂ ਨੂੰ ਮੁਫ਼ਤ ਦਾ ਮਾਲ। ਪਰ ਮੈਂ ਕਿਸੇ ਨੂੰ ਘਰ ਦੇ ਆਲੇ-ਦੁਆਲੇ ਫਟਕਣ ਨਾ ਦਿੱਤਾ। ਮੰਮੀ ਜੀ ਨੂੰ ਵੀ ਜ਼ਿੰਦਗੀ ਦੇ ਥਪੇੜੇ ਖਾ ਕੇ ਅਕਲ ਆ ਗਈ ਸੀ। ਉਹ ਵੀ ਮੇਰਾ ਪੂਰਾ ਸਾਥ ਦੇਣ ਲੱਗ ਪਈ ਸੀ।

ਜਿਸ ਘਰ ਵਿਚ ਮੈਂ ਰਹਿੰਦੀ ਸਾਂ, ਜਿਸ ਘਰ ਵਿੱਚ ਮੈਂ ਹੁਣ ਬੈਠੀ ਹਾਂ, ਇਹ ਮੰਮੀ ਜੀ ਦੇ ਨਾਂ ਸੀ। ਡੈਡੀ ਜੀ ਦੇ ਤੁਰਨ ਮਗਰੋਂ ਪੈਸਾ-ਧੇਲਾ, ਘਰ, ਸਭ ਮੰਮੀ ਜੀ ਦੇ ਨਾਂ ਹੋ ਗਏ ਸਨ। ਘਰ ਦੀ ਮੌਰਟਗੇਜ਼ ਇੰਸ਼ੁਰੈਂਸ ਵੀ ਕਰਾਈ ਹੋਈ ਸੀ। ਡੈਡੀ ਜੀ ਤੋਂ ਬਾਅਦ ਇੰਸ਼ੁਰੈਂਸ ਨੇ ਮੌਰਟਗੇਜ਼ ਖਤਮ ਕਰ ਦਿੱਤੀ। ਪਹਿਲਾਂ ਕੰਪਨੀ ਨੇ ਬਥੇਰੀਆਂ ਚੂੰਚਰਾਂ ਕੀਤੀਆਂ ਕਿ ਬੰਦੇ ਦਾ ਮਾਨਸਿਕ ਸੰਤੁਲਨ ਠੀਕ ਨਹੀਂ ਸੀ। ਤੇ ਤੁਸੀਂ ਸਾਨੂੰ ਇਸ ਬਾਰੇ ਦੱਸਿਆ ਹੀ ਨਹੀਂ। ਪਰ ਮੰਮੀ ਜੀ ਨੇ ਵੀ ਚੰਗਾ ਵਕੀਲ ਕੀਤਾ ਹੋਇਆ ਸੀ। ਜਿਸਨੇ ਇੰਸ਼ੁਰੈਂਸ ਵੱਲੋਂ ਸਾਰੇ ਪੈਸੇ ਦੁਆ ਕੇ ਸਾਹ ਲਿਆ। ਫੀਸ ਉਸਨੇ ਮੋਟੀ ਲੈ ਲਈ। ਮੌਰਟਗੇਜ਼ ਖਤਮ ਹੋ ਗਈ। ਮੰਮੀ ਜੀ ਦੇ ਸਿਰ ਹੋਰ ਕੋਈ ਕਰਜ਼ਾ ਵੀ ਨਹੀਂ ਸੀ ਰਿਹਾ।

... ਤੇ ਫੇਰ ਕੁਲਦੀਪ ਦੇ ਘਰੋਂ ਜਾਣ ਬਾਅਦ ਬਿੱਲ-ਬੱਤੀਆਂ ਤੇ ਰੋਟੀ ਪਾਣੀ ਦਾ ਖਰਚਾ ਮੇਰੇ ਪੈਸਿਆਂ ਨਾਲ ਤੇ ਮੰਮੀ ਜੀ ਦੀ ਪੈਨਸ਼ਨ ਨਾਲ ਤੁਰਨ ਲੱਗ ਪਿਆ। ਮੰਮੀ ਜੀ ਨੇ ਸੋਚ-ਵਿਚਾਰ ਕਰਕੇ ਘਰ ਬੱਚਿਆਂ ਦੇ ਨਾਂ ਲੁਆ ਦਿੱਤਾ ਤੇ ਮੈਨੂੰ ਦੇਖ-ਭਾਲ ਲਈ, ਜਦੋਂ ਤਕ ਉਹ ਬਾਲਗ ਹੋਣਗੇ, ਜ਼ਿੰਮੇਵਾਰ (ਕੇਅਰਟੇਕਰ) ਬਣਾ ਦਿੱਤਾ। ਪੁੱਤ ਦੀਆਂ ਕਰਤੂਤਾਂ ਤੇ ਜਿਵੇਂ ਉਸਨੂੰ ਵੀ ਇਤਬਾਰ ਨਾ ਰਿਹਾ।

ਅਸੀਂ ਨੂੰਹ ਸੱਸ ਔਖੀਆਂ-ਸੌਖੀਆਂ ਗੁਜ਼ਾਰਾ ਕਰਦੀਆਂ ਰਹੀਆਂ ਤੇ ਬੱਚੇ ਪਾਲਦੀਆਂ ਰਹੀਆਂ। ਨਾ ਹੀ ਕੁਲਦੀਪ ਨੇ ਕਦੀ ਪੁੱਛਿਆ, ਕਿ ਬੱਚੇ ਕਿਵੇਂ ਪਲ ਰਹੇ ਹਨ? ਤੇ ਨਾ ਹੀ ਅਸੀਂ ਇਸ ਨਾਲ ਰਾਬਤਾ ਰੱਖਿਆ। ਘਰ ਨਾਲੋਂ ਟੁੱਟ ਕੇ ਇਸਨੇ ਕੀ ਮਹਿਸੂਸ ਕੀਤਾ? ਮੈਨੂੰ ਨਹੀਂ ਪਤਾ। ਮੈਨੂੰ ਇਸ ਤਰ੍ਹਾਂ ਲੱਗੈ ਜਿਵੇਂ ਇਸਨੂੰ ਕਦੀ ਬੱਚਿਆਂ ਦੀ, ਮੇਰੀ ਜਾਂ ਆਪਣੀ ਮਾਂ ਦੀ ਲੋੜ ਮਹਿਸੂਸ ਹੀ ਨਾ ਹੋਈ ਹੋਵੇ। ਤੇ ਮੈਂ ਵੀ ਜ਼ਿੰਦਗੀ ਨੂੰ ਆਪਣੇ ਹੱਠ ਦੇ ਸਿਰ ਤੇ ਜੀਣ ਲੱਗ ਪਈ। ਇਸਦੇ ਨਾਂ ਵਾਲੀ ਸਲੇਟ ਜਿਵੇਂ ਸਾਫ਼ ਕਰ ਦਿੱਤੀ। ... ਤੇ ਹੁਣ ਐਨੇ ਵਰ੍ਹਿਆਂ ਬਾਅਦ, ਨਾ ਬੱਚਿਆਂ ਨੂੰ ਇਸਦੀ ਲੋੜ ਸੀ ਤੇ ਨਾ ਮੈਨੂੰ। ਮੈਂ ਜ਼ਿੰਦਗੀ ਦੇ ਦਸ-ਬਾਰਾਂ ਵਰ੍ਹੇ ਇਕੱਲ ਭੋਗ ਲਿਆ ਸੀ। ਤੇ ਇਹ ਆਦਮੀ ਦਰ-ਦਰ ਭਟਕ ਕੇ ਅਜ ਮੇਰੇ ਦੁਆਰ ਆ ਖੜਾ ਹੋਇਆ। ਗੁੱਸਾ ਮੇਰੇ ਅੰਦਰ ਵੀ ਜੁਗਾਲ ਕਰ ਰਿਹਾ ਸੀ। ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਮੈਂ ਇਸ ਨਾਲ ਕੀ ਗੱਲ ਬਾਤ ਕਰਾਂ? ਕਿਹੜੀ ਗੱਲ ਛੇੜਾਂ? ਕਾਹਦੇ ਬਾਰੇ ਗੱਲ ਕਰਾਂ?

ਐਵੇਂ ਬੋਲ-ਚਾਲ ਵਧਾਉਣ ਵਾਂਗ ਮੈਂ ਪੁੱਛ ਲਿਆ, "ਚਾਹ ਬਣਾਵਾਂ?" ਤੇ ਫੇਰ ਆਪਣੇ ਹੀ ਮਨ ਨੂੰ ਆਖਣ ਲੱਗੀ, ਐਨਾ ਸਹਿਜ ਰਿਸ਼ਤਾ ਨਹੀਂ ਹੈ ਸਾਡਾ। ਸਿਰਫ਼ ਰਿਸ਼ਤੇ ਦਾ ਨਾਂ ਹੈ ਤੇ ਉਹ ਵੀ ਬੀਤ ਚੁੱਕਾ ਕਲ। ਡਾਇਵੋਰਸ ਤੋਂ ਲੈ ਕੇ ਅੱਜ ਤਕ ਏਸ ਬੰਦੇ ਨੇ ਸਾਡੀ ਬਾਤ ਪੁੱਛੀ ਹੀ ਨਹੀਂ ਸੀ ਤੇ ਮੈਂ ਬੜੇ ਸਹਿਜ ਜਿਹੇ ਵਿੱਚ ਆਖ ਰਹੀ ਹਾਂ, ਚਾਹ ਬਣਾਵਾਂ? ਮੈਨੂੰ ਇੰਜ ਮਹਿਸੂਸ ਹੋਇਆ ਜਿਵੇਂ ਮੈਂ ਉਸਨੂੰ ਘਰ ਦੀ ਮਾਲਕੀ ਸਿਲਵਰ ਦੀ ਪਲੇਟ ਵਿੱਚ ਰੱਖ ਕੇ ਪੇਸ਼ ਕਰ ਦਿੱਤੀ ਹੋਵੇ। ਆਖਿਆ ਹੋਵੇ, ਤੇਰੀਆਂ ਸਾਰੀਆਂ ਭੁੱਲਾਂ ਮਾਫ਼। ਤੇਰੀ ਦਿੱਤੀ ਹਰ ਸਜ਼ਾ, ਹਰ ਪੀੜ ਲਈ ਤੈਨੂੰ ਬਖ਼ਸ਼ ਦਿੱਤੈ। ਫੇਰ ਦੂਜੇ ਹੀ ਪਲ ਮੇਰੇ ਅੰਦਰ ਮੇਰੀ ਧੀ ਦੀਆਂ ਸਿਸਕੀਆਂ, ਮੇਰੇ ਪੁੱਤ ਦਾ ਰੋਣਾ ਚੀਕ ਮਾਰ ਕੇ ਗੂੰਜਿਆ। ਮੈਂ ਬਿਨਾਂ ਬੋਲੇ ਉੱਠੀ ਤੇ ਕਿਚਨ ਵਲ ਤੁਰ ਪਈ। ਸੋਚਿਆ ਕਿ ਕੋਈ ਅਨਜਾਣ ਬੰਦਾ ਵੀ ਆ ਜਾਵੇ ਤਾਂ ਚਾਹ-ਪਾਣੀ ਉਸਨੂੰ ਵੀ ਪੁੱਛ ਲਈਦਾ ਹੈ।

ਪਤੀਲੇ ਵਿਚ ਚਾਹ ਦਾ ਪਾਣੀ ਰੱਖ ਕੇ ਮੈਂ ਸੋਚੀਂ ਡੁੱਬ ਗਈ। ਬੀਤੇ ਦੀਆਂ ਯਾਦਾਂ ਜਿਵੇਂ ਪਾਣੀ ਦੇ ਉਬਾਲ ਵਾਂਗ ਉੱਬਲ ਰਹੀਆਂ ਸਨ। ਮਨ ਦੀ ਤੌੜੀ ਵਿੱਚ ਧੁਆਂਖੇ ਦੀ ਹਮਕ ਮੇਰੇ ਸਿਰ ਨੂੰ ਚੜ੍ਹਨ ਲੱਗੀ। ਮੈਂ ਸੋਚ ਰਹੀ ਸਾਂ, ਏਸੇ ਤਰ੍ਹਾਂ ਉਸ ਦਿਨ ਵੀ ਪਤੀਲਾ ਉੱਬਲ ਰਿਹਾ ਸੀ। ਦਾਰੂ ਦੇ ਨਸ਼ੇ ਵਿਚ ਕੁਲਦੀਪ ਨੇ



ਸਮੀਨਾ ਨੂੰ ਉਸ ਪਤੀਲੇ ਉੱਪਰ ਫੜਿਆ ਹੋਇਆ ਸੀ। ਜੇ ਕਰ ਮੈਂ ਨਾ ਪਹੁੰਚਦੀ ਤਾਂ ਕੀ ਬਣਦਾ? ਮੇਰੀ ਧੀ ਦਾ ਜਿਸਮ ਅੱਜ ਜਲਿਆ-ਭੁੱਜਿਆ ਹੁੰਦਾ। ਸੋਚਦੀ ਹਾਂ, ਜੇਸਨ ਹੈ ਵੀ ਸੱਚਾ, ਮੈਂ ਕਿਉਂ ਏਸ ਦੇ ਪਾਗਲਪਨ ਨੂੰ ਪੱਠੇ ਪਾਉਂਦੀ ਹਾਂ?

ਫੇਰ ਸੋਚਦੀ ਹਾਂ ਕਿ ਮੇਰੇ ਸੰਸਕਾਰਾਂ ਨੇ ਮੈਨੂੰ ਦਬੋਚ ਕੇ ਘਰ ਦੇ ਖੂੰਡੇ ਵਿੱਚ ਬੰਦ ਕਰ ਦਿੱਤਾ ਸੀ। ਉਹ ਕੇਹੇ ਸੰਸਕਾਰ ਜਿਹੜੇ ਬੰਦਿਆਂ ਨੂੰ ਜੀਣ ਨਹੀਂ ਦਿੰਦੇ? ਉੱਥੇ ਖੜ੍ਹਿਆਂ ਬੀਤੇ ਦੀ ਚੀਕ ਨੇ ਜਿਵੇਂ ਮੈਨੂੰ ਆਪਣੇ ਵਿੱਚ ਭਿਉਂ ਲਿਆ। ਇਹੋ ਘਰ ਸੀ ਜਦੋਂ ਮੈਂ ਕਾਰ ਵਿੱਚੋਂ ਨਿੱਕਲ ਕੇ ਏਸ ਘਰ ਦੀ ਦਹਿਲੀਜ਼ ਟੱਪੀ ਸਾਂ। ਏਸੇ ਘਰ ਵਿੱਚ ਮੇਰੀ ਸੱਸ ਨੇ ਪਾਣੀ ਵਾਰਿਆ ਸੀ। ਇਸੇ ਘਰ ਵਿੱਚੋਂ, ਜਿਸ ਦਿਨ ਮੈਂ ਕੁਲਦੀਪ ਨੂੰ ਘਰੋਂ ਬਾਹਰ ਕੱਢਿਆ ਸੀ ਤਾਂ ਮੇਰੀ ਸੱਸ ਕੁਝ ਬੋਲ ਨਹੀਂ ਸੀ ਸਕੀ। ਬੱਸ ਢਿੱਡ ਵਿੱਚ ਮੁੱਕੀ ਦੇਕੇ ਬੈਠ ਗਈ ਸੀ। ਜਿੰਨਾ ਚਿਰ ਉਹ ਮੇਰੇ ਕੋਲ ਰਹੀ, ਅੱਖ ਚੁਰਾਉਂਦੀ ਰਹੀ। ... ਤੇ ਫੇਰ ਜਦੋਂ ਉਹ ਬਹੁਤ ਔਖ ਮਹਿਸੂਸ ਕਰਨ ਲੱਗੀ ਤਾਂ ਪਿੰਡ ਨੂੰ ਤੁਰ ਗਈ। ਉਸਨੂੰ ਮੇਰਾ ਤੇ ਬੱਚਿਆਂ ਦਾ ਸਾਮ੍ਹਣਾ ਕਰਨਾ ਔਖਾ ਲਗ ਰਿਹਾ ਸੀ। ਮੈਂ ਸਮਝ ਸਕਦੀ ਸਾਂ ਉਸਦੀ ਮਨੋਦਸ਼ਾ। ਬਥੇਰਾ ਮੈਂ ਉਸਨੂੰ ਸਮਝਾਇਆ ਸੀ ਕਿ ਘੱਟੋ-ਘੱਟ ਉਹ ਮੇਰੇ ਕੋਲ ਰਹੇ। ਬੱਚਿਆਂ ਨੂੰ ਆਸਰਾ ਵੀ ਰਹੂ ਤੇ ਡਰ ਵੀ। ਪਰ ਨਹੀਂ, ਸਨਿਆਸ ਲੈਣ ਵਾਂਗ ਉਹ ਪਿੰਡ ਨੂੰ ਚਲੀ ਗਈ। ਸ਼ਾਇਦ ਉਸਦੇ ਆਪਣੇ ਬੋਲੇ ਹੋਏ ਬੋਲ ਉਸਦਾ ਪਿੱਛਾ ਕਰ ਰਹੇ ਸਨ।

... ਤੇ ਰਹਿ ਗਈ ਮੈਂ ਘਰ-ਬਾਰ ਸਾਂਭਦੀ ਤੇ ਬੱਚੇ ਪਾਲਦੀ ਹੋਈ। ਮੈਨੂੰ ਮਹਿਸੂਸ ਹੋ ਰਿਹਾ ਸੀ ਕਿ ਜਿਵੇਂ ਮਾਂ-ਪਿਓ ਆਪਣੇ ਵਿਗੜੇ-ਤਿਗੜੇ ਪੁੱਤ, ਨੂੰਹਾਂ ਦੇ ਹਵਾਲੇ ਕਰਕੇ ਸ਼ੁਕਰ ਮੰਨਾਉਂਦੇ ਹੋਣ। ਤੇ ਪਿੱਛੇ ਰਹਿ ਜਾਂਦੀ ਹੈ ਨੂੰਹਾਂ ਦੀ ਸਿਰ ਦਰਦੀ।

ਮੈਨੂੰ ਚੇਤਾ ਹੈ ਕਿਵੇਂ ਮੈਂ ਕੁਲਦੀਪ ਘਰ ਹੁੰਦੇ ਤੇ ਇਸਦੀ ਕੁੱਟ-ਮਾਰ ਵੀ ਝੱਲਦੀ ਰਹੀ ਸਾਂ। ਦੋ ਵਾਰ ਮੈਂ ਘਰ ਵਿੱਚ ਸੱਸ ਹੁੰਦੀ ਸੁ ਹੁੰਦੀ ਤੇ ਵੈਟਰਡ ਵਿਮਿਨ ਦੇ ਸ਼ੈਲਟਰ (ਘਰੋਂ ਬੇਘਰ ਹੋਈਆਂ ਔਰਤਾਂ ਦੇ ਅਦਾਰੇ) ਵਿਚ ਵੀ ਰਹਿ ਆਈ ਸਾਂ। ਮੇਰੀ ਸੱਸ ਮੈਨੂੰ ਫੇਰ ਘਰ ਲੈ ਆਉਂਦੀ ਰਹੀ ਸੀ। ... ਤੇ ਮੇਰਾ ਜੇਰਾ ਵੀ ਘਰ ਤੋੜਨ ਨੂੰ ਨਹੀਂ ਸੀ ਪੈ ਰਿਹਾ। ਬੀਜੀ ਹਰ ਵਾਰ ਆਖਦੀ, "ਤੂੰ ਮੇਰੀ ਖਾਤਰ ਮੰਨ ਜਾ।"

ਮੈਂ ਸਿਰ ਸਿੱਟ ਕੇ ਹਾਰ ਜਾਂਦੀ ਰਹੀ ਸਾਂ। ਮੇਰਾ ਪਿੱਛਾ ਕਰਨ ਵਾਲਾ ਵੀ ਕੋਈ ਨਹੀਂ ਸੀ। ਜਿਹਦੇ ਜੋਰ ਤੇ ਮੈਂ ਤਾਂਘੜਦੀ? ਮੇਰੇ ਨਾਲ ਕੰਮ ਕਰਨ ਵਾਲੀਆਂ ਕੁੜੀਆਂ ਆਖਦੀਆਂ ਹੁੰਦੀਆਂ ਸਨ ਕਿ ਏਸ ਮੁਲਕ ਵਿਚ ਤਾਂ ਪੁਲੀਸ ਹੀ ਮਾਈ-ਬਾਪ ਹੈ। ਕੋਈ ਉੱਚਾ ਬੋਲ ਵੀ ਬੋਲੇ ਤਾਂ ਘੁਮਾ ਦਿਓ ਨੌਂ ਸੌ ਗਿਆਰਾਂ ਨੰਬਰ। ਤੇ ਵੈਸੇ ਵੀ ਜਿਸਨੂੰ ਹੋਰ ਕੋਈ ਨਹੀਂ ਸਾਂਭਦਾ, ਉਸਨੂੰ ਸਰਕਾਰ ਸਾਂਭਦੀ ਹੈ। ਪਰ ਮੇਰਾ ਜਿਗਰਾ ਨਾ ਪੈਂਦਾ। ਮੈਂ ਲੰਮੀ ਸੋਚਦੀ। ਪੂਰੀ ਉਮਰ ਦਾ ਹਿਸਾਬ ਲਾਉਂਦੀ। ਆਪਣੀ ਧੀ-ਪੁੱਤ ਬਾਰੇ ਸੋਚਦੀ। ਇਸ ਵਾਸਤੇ ਮੈਂ ਕੁਲਦੀਪ ਨੂੰ ਵੀ ਹਰ ਇਕ ਦੀ ਨਜ਼ਰ ਤੋਂ ਬਚਾਈ ਜਾਂਦੀ ਰਹੀ ਸਾਂ। ਸੋਚਦੀ ਸਾਂ ਸ਼ਾਇਦ ਕਿਸੇ ਦਿਨ ਸਭ ਠੀਕ ਹੋਜੂ। ਇਹ ਸੁਧਰ ਜਾਊ।

ਕੁਲਦੀਪ ਨੇ ਕੋਈ ਪੈਸਾ ਧੇਲਾ ਕਿਸੇ ਅਕਾਊਂਟ ਵਿਚ ਨਹੀਂ ਸੀ ਰਹਿਣ ਦਿੱਤਾ। ਸਭ ਹਜ਼ਮ ਕਰ ਗਿਆ ਸੀ। ਕਈ ਰਿਸ਼ਤੇਦਾਰ ਵੀ ਇਸਨੂੰ ਸਮਝਾ ਥੱਕੇ ਸਨ। ਪਰ ਇਸਦੇ ਦਿਮਾਗ ਵਿਚ ਕੁਝ ਨਹੀਂ ਸੀ ਪੈਂਦਾ। ਗੰਦੀ ਬੋਲੀ ਵਿੱਚ ਇਹ ਸਿਆਣਿਆਂ-ਬਿਆਣਿਆਂ ਦੀ ਲਾਹ-ਪਾਹ ਕਰ ਦਿੰਦਾ ਸੀ। ਉਸ ਵੇਲੇ ਮੰਮੀ ਜੀ ਆਪਣਾ ਮੂੰਹ ਢੱਕਦੀ ਸੀ।

ਜਿਸ ਦਿਨ ਜੇਸਨ ਨੇ ਇਸਨੂੰ ਦੇਖਿਆ ਸੀ ਤਾਂ ਜੇਸਨ ਤੇ ਜਿਹੜਾ ਅਸਰ ਹੋਇਆ, ਉਹ ਸੋਚਣ ਤੋਂ ਬਾਹਰ ਹੈ। ਕਈ ਮਹੀਨੇ ਜੇਸਨ ਚੁੱਪ-ਗੜੁੱਪ ਰਿਹਾ। ਡਾਕਟਰ ਕਹਿੰਦਾ ਸੀ ਕਿ "ਮਾਨਸਿਕ ਤੌਰ ਤੇ ਇਹ ਝੰਝੋੜਿਆ ਗਿਆ ਹੈ। ਬੱਚਾ ਸੋਚਣ ਲੱਗ ਪਿਆ ਹੈ ਕਿ ਇਸਦੇ ਬਾਪ ਨੂੰ ਸ਼ਾਇਦ ਕੋਈ ਸੱਚ ਹੀ ਮਾਰ ਰਿਹਾ ਹੈ। ਭਾਰਤੀ ਮਾਪੇ ਵੈਸੇ ਵੀ ਬੱਚਿਆਂ ਨਾਲ ਜਾਤੀ ਗੱਲ-ਬਾਤ ਨਹੀਂ ਕਰਦੇ। ਉਮਰ ਪੱਖੋਂ ਇਹ ਐਨਾ ਛੋਟਾ ਹੈ ਕਿ ਸਕੂਲ ਵਾਲੇ ਵੀ ਕੁਝ ਨਹੀਂ ਸਮਝਾ ਸਕਦੇ। ... ਤੇ ਫੇਰ ਬਾਪ ਦਾ ਘਰ ਛੱਡ ਕੇ ਚਲੇ ਜਾਣਾ ਵੀ ਬੱਚੇ ਦੇ ਦਿਮਾਗ ਤੇ ਅਸਰ ਕਰ ਰਿਹਾ ਹੈ। ਜੇਸਨ ਸੋਚ ਰਿਹਾ ਹੈ ਕਿ ਜੋ ਲੜਾਈ ਝਗੜਾ ਹੋਇਆ ਹੈ,

ਇਹ ਸਭ ਇਸਦਾ ਹੀ ਕਸੂਰ ਹੈ। ਏਸੇ ਦੇ ਕਾਰਨ ਉਸਦੇ ਬਾਪ ਨੂੰ ਘਰ ਵੀ ਛੱਡਣਾ ਪੈ ਗਿਆ ਹੈ।"

ਡਾਕਟਰ ਨੇ ਮੈਨੂੰ ਤੇ ਮੰਮੀ ਜੀ ਨੂੰ ਬਿਠਾਲ ਕੇ ਇਹ ਵੀ ਆਖਿਆ ਸੀ ਕਿ "ਤੁਹਾਡੀ ਦੋਹਾਂ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਤੁਸੀਂ ਦੋਵੇਂ ਇਸ ਦੇ ਮਨ ਦੀ ਸ਼ੰਕਾ ਨੂੰ ਦੂਰ ਕਰੋ। ਇਸਨੂੰ ਸਮਝਾਵੋ ਕਿ ਇਸਦਾ ਕੋਈ ਦੋਸ਼ ਨਹੀਂ ਹੈ। ਚੰਗਾ ਹੁੰਦਾ ਜੇ ਕਰ ਇਸ ਦਾ ਬਾਪ ਸਮਝਾਉਣ ਵਿੱਚ ਮਦਦ ਕਰ ਸਕਦਾ। ਖ਼ੈਰ!" ਤੇ ਉਸਨੇ ਗੱਲ ਵਿਚਾਲੇ ਛੱਡ ਦਿੱਤੀ।

ਮੈਂ ਰੱਬ ਦਾ ਸ਼ੁਕਰ ਮਨਾਉਣ ਲੱਗੀ ਕਿ ਜੇਸਨ ਨੂੰ ਵਿਚਲੀ ਕਹਾਣੀ ਦਾ ਪਤਾ ਨਹੀਂ ਸੀ। ਮੈਂ ਤੇ ਮੰਮੀ ਜੀ ਨੇ ਵੀ ਕੋਈ ਐਸੀ ਵੈਸੀ ਗੱਲ ਨਾ ਘਰ ਵਿੱਚ ਛੇੜੀ। ਤੇ ਨਾ ਹੀ ਜੇਸਨ ਦੇ ਸਾਮ੍ਹਣੇ ਅਸੀਂ ਕੋਈ ਐਸੀ ਗੁਪਤ ਢੰਗ ਨਾਲ ਗੱਲ ਕੀਤੀ ਜਿਸ ਤੋਂ ਜੇਸਨ ਨੂੰ ਕੋਈ ਸ਼ੰਕਾ ਪੈਦਾ ਹੋਵੇ। ਵਕਤ ਦੇ ਨਾਲ ਜੇਸਨ ਹੱਸਣ-ਖੇਲਣ ਲਗ ਪਿਆ। ਪਿਛਲਾ ਉਸਨੂੰ ਚੇਤਾ ਭੁੱਲਣ ਲਗ ਪਿਆ ਤੇ ਵੱਡਾ ਹੋ ਕੇ ਜੇਸਨ ਹੌਲੀ-ਹੌਲੀ ਕਹਾਣੀ ਸਮਝ ਵੀ ਗਿਆ। ਉਸਦੇ ਅੰਦਰ ਸਵਾਲ ਜ਼ਰੂਰ ਉੱਠਣ ਲੱਗ ਪਏ। ਆਪਣੇ ਬਾਪ ਵਾਸਤੇ ਨਫ਼ਰਤ ਵੀ ਪਨਪਣ ਲਗ ਪਈ।

ਸਮੀਨਾ ਭਾਵੇਂ ਛੋਟੀ ਸੀ, ਉਸਨੂੰ ਪੂਰੀ ਕਹਾਣੀ ਨਹੀਂ ਵੀ ਪਤਾ। ਪਰ ਪਿਓ ਦੇ ਡਰੱਗੀ ਹੋਣ ਬਾਰੇ ਉਸਨੂੰ ਵੀ ਪਤਾ ਹੈ। ਸ਼ਰਾਬੀ ਹੋਏ ਤੇ ਥੋੜੀ ਜਿਹੀ ਕੁੱਟ-ਮਾਰ ਵੀ ਚੇਤੇ ਹੈ। ਮੈਂ ਸੋਚਦੀ ਹਾਂ ਕਿ ਦੋਨੋਂ ਬੱਚੇ ਆਪਣੇ ਥਾਂ ਸੱਚੇ ਹਨ। ਕੀ ਦੇਖਿਆ ਹੈ ਉਨ੍ਹਾਂ ਨੇ ਆਪਣੇ ਬਾਪ ਦੇ ਪਿਆਰ ਦਾ? ਕੀ ਮਿਲਿਆ ਉਨ੍ਹਾਂ ਨੂੰ ਇਸ ਰਿਸ਼ਤੇ 'ਚੋਂ? ਜਿਸ ਇਨਸਾਨ ਤੇ ਬੱਚੇ ਰੱਬ ਤੋਂ ਵੱਧ ਭਰੋਸਾ ਕਰਦੇ ਹੁੰਦੇ ਹਨ, ਉਸੇ ਰਿਸ਼ਤੇ ਨੇ ਉਨ੍ਹਾਂ ਦੇ ਭਰੋਸੇ ਨੂੰ ਲੀਰਾਂ-ਲੀਰਾਂ ਕੀਤਾ ਹੈ।

ਪਰ ਮੈਂ ਆਪਣੇ ਥਾਂ ਸੱਚੀ ਹਾਂ। ਮੈਂ ਸੋਚਦੀ ਹਾਂ ਕਿ ਕੁਲਦੀਪ ਨੇ ਬਹੁਤ ਗ਼ਲਤੀਆਂ ਕਰ-ਕਰ ਕੇ ਆਪਣਾ ਆਪ ਸੰਵਾਰਿਆ ਹੈ। ਕੁਲਦੀਪ ਖੁਦ ਮਾਂ-ਬਾਪ ਦੀ ਲੜਾਈ ਵਿੱਚ ਭਟਕਿਆ ਹੋਇਆ ਬੰਦਾ ਸੀ। ਇਸ ਨੇ ਵੀ ਕੀ ਜ਼ਿੰਦਗੀ 'ਚੋਂ ਖੱਟਿਆ? ਇਹ ਤਾਂ ਆਪ ਟੁੱਟਿਆ ਰਿਹਾ ਆਪਣੇ ਆਪ ਨਾਲੋਂ ਤੇ ਆਪਣੇ ਹਰ ਰਿਸ਼ਤੇ ਨਾਲੋਂ। ਇਸਦੇ ਆਪਣੇ ਪੱਲੇ ਵਿੱਚ ਕੁਝ ਹੈ ਨਹੀਂ ਸੀ, ਤੇ ਕਿਸੇ ਹੋਰ ਨੂੰ ਇਹ ਕੀ ਦਿੰਦਾ? ਜਿਸ ਦਿਨ ਮੈਂ ਕੁਲਦੀਪ ਨੂੰ ਦਰੋਂ ਬਾਹਰ ਕੱਢਿਆ ਸੀ, ਉਸਤੋਂ ਬਾਅਦ ਤਾਂ ਇਸਦੀ ਹਾਲਤ ਤਰਸਯੋਗ ਹੋ ਗਈ ਸੀ। ਦੂਰੋਂ ਨੇੜਿਓਂ ਖ਼ਬਰ ਮਿਲਦੀ ਰਹਿੰਦੀ ਸੀ। ਫੇਰ ਵੀ ਇਸ ਦੇ ਅੰਦਰ ਕੋਈ ਕਣ ਚੰਗਾ ਜ਼ਰੂਰ ਸੁਲਗਦਾ ਹੋਵੇਗਾ ਜਿਸ ਦੇ ਆਸਰੇ ਇਸਨੇ ਆਪਣੇ ਆਪ ਨੂੰ ਮੋੜ ਲਿਆਂਦਾ ਹੈ। ਮੈਂ ਕੋਈ ਮਦਦ ਨ੍ਹੀ ਕੀਤੀ ਤੇ ਨਾ ਹੀ ਇਸਦੀ ਮਾਂ ਨੇ ਇਸਨੂੰ ਜਾ ਕੇ ਭਾਲਿਆ ਸੀ। ਮੰਮੀ ਜੀ ਦੇ ਅੰਦਰ ਪਛਤਾਵੇ ਤੋਂ ਬਿਨਾਂ ਕੁਝ ਰਿਹਾ ਹੀ ਨਹੀਂ ਸੀ। ਉਹ ਕੱਲੀ ਬੈਠੀ ਆਪਣੇ ਆਪ ਨਾਲ ਗੱਲਾਂ ਕਰਦੀ ਰਹਿੰਦੀ ਸੀ। ਜੋ ਕੁਲਦੀਪ ਨੇ ਝੱਲਿਆ, ਮੈਂ ਸੋਚਦੀ ਹਾਂ ਕਿ ਟੁੱਟੇ ਘਰਾਂ ਦੇ ਬੱਚੇ ਇਹੋ ਕੁਝ ਹੀ ਸਹਿਨ ਕਰਦੇ ਹੁੰਦੇ ਐ। ਏਸੇ ਲਈ ਮੈਂ ਆਪਣੇ ਬੱਚੇ ਸਾਂਭਣ ਵਿੱਚ ਕੋਈ ਕਸਰ ਨਾ ਛੱਡੀ। ਦਿਨ ਰਾਤ ਇਕ ਕਰਕੇ ਉਨ੍ਹਾਂ ਨੂੰ ਅਹਿਸਾਸ ਦੁਆਉਂਦੀ ਰਹੀ ਕਿ ਉਹ ਬੇਲੋੜੇ ਨਹੀਂ ਹਨ। ਮੇਰੀ ਜ਼ਿੰਦਗੀ ਦਾ ਅਨਿਖੜਵਾਂ ਅੰਗ ਹਨ। ਪਲ-ਪਲ ਉਨ੍ਹਾਂ ਦੇ ਅਹਿਸਾਸ ਨੂੰ ਮੈਂ ਉਣਾ ਨਹੀਂ ਹੋਣ ਦਿੱਤਾ।

ਸਮੀਨਾ ਅੰਦਰ ਬਹੁਤ ਗੁੱਸਾ ਸੀ। ਪਰ ਉਹ ਭੜਕ ਕੇ ਕੱਢ ਦਿੰਦੀ ਸੀ। ਕਦੀ ਉਹ ਮੇਰੇ ਤੇ ਝਪਟ ਪੈਂਦੀ ਤੇ ਕਦੀ ਆਪਣੀ ਦਾਦੀ ਤੇ। ਪਰ ਜੇਸਨ ਵਖਰਾ ਸੀ। ਉਹ ਸਭ ਕੁਝ ਅੰਦਰ ਦੱਬ ਲੈਂਦਾ ਸੀ। ਅੰਦਰ ਸੁਲਗਾਉਂਦਾ ਰਹਿੰਦਾ ਸੀ। ਜਿਸਦੀ ਮੈਨੂੰ ਚਿੰਤਾ ਲੱਗੀ ਰਹਿੰਦੀ। ਜਿਉਂ ਉਹ ਵੱਡਾ ਹੋ ਰਿਹਾ ਸੀ, ਮਿਲਟਰੀ ਵਿੱਚ ਭਰਤੀ ਹੋਣ ਬਾਰੇ ਸੋਚਦਾ ਸੀ। ਉਸਦੀ ਇਸ ਸੋਚ ਤੋਂ ਮੈਂ ਘਬਰਾ ਜਾਂਦੀ ਸਾਂ। ਕਦੀ ਸੋਚਦੀ ਸਾਂ ਕਿ, ਇਸਦੇ ਬਾਪ ਦਾ ਬੀਜ ਇਸਦੇ ਅੰਦਰ ਨਾ ਪਨਪ ਰਿਹਾ ਹੋਵੇ। ਕਦੀ ਜੇਸਨ ਫੈਸ਼ਨ ਕਰਦਾ, ਸ਼ੀਸ਼ੇ ਵਿਚੀਂ ਆਪਣਾ ਆਪ ਦੇਖੀ ਜਾਂਦਾ ਤਾਂ ਮੈਨੂੰ ਚਿੰਤਾ ਹੋਣ ਲਗਦੀ। ਮੈਂ ਇਸਦੇ ਜਿਸਮ ਦੀਆਂ ਹਰਕਤਾਂ ਨੂੰ ਨਾਪਦੀ-ਤੋਲਦੀ ਰਹਿੰਦੀ। ਮੈਨੂੰ ਚੇਤਾ ਹੈ ਕਿ ਜਦੋਂ ਜੇਸਨ ਮਸਾਂ ਸਤਾਰਾਂ ਵਰ੍ਹਿਆਂ ਦਾ ਹੋਇਆ ਸੀ, ਮੈਂ ਇਸਨੂੰ ਗੁਆਂਢੀਆਂ ਦੀ ਕੁੜੀ ਨਾਲ ਗੱਲਾਂ ਕਰਦਿਆਂ ਦੇਖਿਆ ਤਾਂ ਐਵੇਂ ਹੀ ਪੁੱਛ ਲਿਆ, "ਕਰਿਸਟੀਨਾ ਤੇਰੀ



ਗਰਲ ਫਰੈਂਡ ਹੈ?"

ਵਿਚੋਂ ਮੈਂ ਕੀ ਜਾਨਣਾ ਚਾਹਿਆ ਸੀ, ਇਹ ਮੈਂ ਬਾਅਦ ਵਿੱਚ ਸੋਚਿਆ ਸੀ। ਮੇਰੇ ਧੁਰ ਅੰਦਰ ਕਿੱਧਰੇ ਚਿੰਤਾ ਦੀ ਟੱਲੀ ਖੜਕਦੀ ਸੀ ਕਿ ਕਿੱਧਰੇ ਇਹ ਵੀ ਆਪਣੇ ਬਾਪ ਵਾਂਗ ...।

ਮੈਂ ਇਹ ਸੋਚ ਹੀ ਰਹੀ ਸਾਂ ਜਦੋਂ ਚਾਹ ਦੀ ਉਬਾਲੀ ਸਾਂ-ਸਾਂ ਕਰਦੀ ਸਟੋਵ ਵਿੱਚ ਉੱਬਲ ਗਈ। ਮੈਂ ਫਟਾ-ਫਟ ਪਤੀਲਾ ਚੁੱਕਿਆ ਤੇ ਟੀ-ਬੈਗ ਇਕ ਪਾਸੇ ਕੱਢ ਕੇ ਚਾਹ ਮੱਘਾਂ ਵਿੱਚ ਹੀ ਪਾ ਲਈ। ਛੋਟੀ ਤਸ਼ਤਰੀ ਵਿੱਚ ਦੋਨੋਂ ਮੱਘ ਰੱਖ ਕੇ ਮੈਂ ਫੈਮਿਲੀ ਰੂਮ ਵੱਲ ਨੂੰ ਤੁਰਨ ਹੀ ਲੱਗੀ ਸਾਂ ਜਦੋਂ ਮੈਂ ਬਾਹਰ ਜੇਸਨ ਨੂੰ ਵਿੰਡੋ ਵਿਚੀਂ ਮੇਰੇ ਵੱਲ ਕੌੜੀ ਜਿਹੀ ਝਾਕਣੀ ਝਾਕਦਿਆਂ ਦੇਖਿਆ। ਮੈਂ ਉਸ ਨਾਲ ਨਜ਼ਰ ਨਾ ਮਿਲਾ ਸਕੀ ਤੇ ਮੈਂ ਨੀਵੀਂ ਜਿਹੀ ਪਾ ਕੇ ਅੰਦਰ ਵੱਲ ਤੁਰ ਪਈ।

ਮੈਂ ਹਾਲੀਂ ਤਸ਼ਤਰੀ ਟੇਬਲ ਤੇ ਰੱਖ ਕੇ 'ਕੋਸਟਰ' ਰੱਖਣ ਹੀ ਲੱਗੀ ਸਾਂ ਜਦੋਂ ਨੂੰ ਜੇਸਨ ਦੇ ਪੈਰਾਂ ਦੇ ਖੜਾਕ ਨੇ ਮੇਰੀ ਬਿਰਤੀ ਖੁਲਦੇ ਦਰਵਾਜ਼ੇ ਵੱਲ ਕਰ ਦਿੱਤੀ। ਮੁੰਡੇ ਦੀ ਹੋਂਦ ਘਰ ਵਿੱਚ ਦਿਓ ਕੱਦ ਵਾਂਗ ਮਹਿਸੂਸ ਹੋ ਰਹੀ ਸੀ। ਤੇ ਮੈਂ ਜਿਵੇਂ ਨਿੱਗਰਦਾ ਜਾਂਦਾ ਕੋਈ ਜੀਵ ਜੰਤੂ ਹੋਵਾਂ। ਕੁਲਦੀਪ ਵੀ ਸੋਫ਼ੇ ਦੀ ਨੁੱਕਰ ਵਿੱਚ ਧੱਸਦਾ ਜਾ ਰਿਹਾ ਸੀ।

ਜੇਸਨ ਹੱਥ ਧੋਕੇ ਫੈਮਿਲੀ ਰੂਮ ਅੰਦਰ ਵੜਦਾ ਹੋਇਆ, ਸਾਮ੍ਹਣੇ ਪਏ ਸੋਫ਼ਾ ਕੁਰਸੀ ਵਿੱਚ ਧੜੱਮ ਕਰਕੇ ਬੈਠ ਗਿਆ। ਉਸਦੇ ਸਾਮ੍ਹਣੇ ਅਸੀਂ ਦੋਨੋਂ ਨਿੱਕੇ-ਨਿੱਕੇ ਜੀਅ ਜਾਪ ਰਹੇ ਸਾਂ। ਉਹ ਚਿਹਰੇ ਨੂੰ ਵਟਾ ਜਿਹਾ ਦਿੰਦਾ ਹੋਇਆ ਆਪਣੇ ਬਾਪ ਨੂੰ ਸੰਬੋਧਤ ਹੋਇਆ, "ਸੋ ਵੱਟ ਯੂ ਹੈਵ ਟੂ ਸੇ ਫਾਰ ਯੁਅਰਸੈਲਫ਼ ਫਾ...ਆ।।ਦ...ਰ?"

ਇਹ ਆਖਦਿਆਂ ਹੋਇਆਂ ਉਸਨੇ ਚਿਹਰੇ ਨੂੰ ਮਰੋੜਿਆ। ਸ਼ਬਦਾਂ ਨੂੰ ਘਰੋੜ-ਘਰੋੜ ਕੇ ਕਿਹਾ।

ਅਸੀਂ ਦੋਨੋਂ ਹੀ ਚੁੱਪ। ਕੁਲਦੀਪ ਨੇ ਨਜ਼ਰ ਜ਼ਮੀਨ ਵਿੱਚ ਗੱਡ ਦਿੱਤੀ।

ਮੈਂ ਵੇਲੇ ਦੀ ਨਜ਼ਾਕਤ ਨੂੰ ਤਾੜਦਿਆਂ ਹੋਇਆਂ ਗੱਲ ਬਦਲੀ, "ਜੇਸਨ ਪੁੱਤ ਕਿੱਦਾਂ ਗੱਲ ਕਰਦੈਂ? ਚਾਹ ਪੀ ਲੈਣ ਦੇ। ਫੇਰ ਗੱਲ ਵੀ ਕਰ ਲਵੀਂ।"

ਜੇਸਨ ਮੇਰੇ ਵੱਲ ਨਹਿਰੀ ਵੱਟ ਕੇ ਝਾਕਿਆ। "ਮੌਮ, ਇਹ ਮੇਰਾ ਘਰ ਐ। ਮੈਂ ਜਿੱਦਾਂ ਜੀ ਚਾਹੇ ਗੱਲ ਕਰਾਂ।"

ਜੇਸਨ ਦੇ ਸ਼ਬਦ ਮੇਰੇ ਸੀਨੇ ਵਿੱਚ ਠਾਹ ਕਰਕੇ ਵੱਜੇ। "ਇਹ ਮੇਰਾ ਘਰ ਐ।" ਇਸਦੇ ਅਰਥ ਅਜ ਮੈਨੂੰ ਬਦਲੇ ਹੋਏ ਜਾਪੇ। ਇਹ ਠੀਕ ਸੀ ਕਿ ਇਸਦੀ ਦਾਦੀ ਨੇ ਘਰ ਬੱਚਿਆਂ ਦੇ ਨਾਂ ਲੁਆਇਆ ਸੀ, ਮੈਥੋਂ ਬਾਅਦ ਵੀ ਬੱਚਿਆਂ ਨੂੰ ਹੀ ਜਾਣਾ ਸੀ। ਪਰ ਜੇਸਨ ਨੇ ਸਕਿੰਟ ਵਿੱਚ ਮੈਨੂੰ ਮੇਰੀ ਹੋਂਦ ਇਸ ਘਰ ਵਿੱਚ ਵਾਧੂ ਮਹਿਸੂਸ ਕਰਾ ਦਿੱਤੀ। ਮੈਨੂੰ ਸਕਿੰਟ ਵਿੱਚ ਜਾਪਿਆ ਕਿ ਮੇਰੀ ਇਸ ਘਰ ਵਿੱਚ ਔਕਾਤ ਹੀ ਕੋਈ ਨਹੀਂ। ਮੈਂ ਇਸ ਘਰ ਦੀ ਮਾਲਕਣ ਹੀ ਨਹੀਂ ਹਾਂ। ਕਿਵੇਂ ਕਾਗਜ਼ਾਂ ਵਿੱਚ ਲਿਖੇ ਨਾਂ, ਉਸਦੀ ਹੈਸੀਅਤ ਬਣਾਉਣ ਤੇ ਭਾਰੂ ਹੋ ਜਾਂਦੇ ਹਨ। ਮੇਰੇ ਮੱਥੇ ਤੇ ਤਰੇਲੀਆਂ ਦੇ ਤੁਪਕੇ ਉੱਗ ਆਏ। ਮੇਰੇ ਗਲ ਵਿੱਚ ਇਕ ਗੋਲਾ ਜਿਹਾ ਅੜ ਗਿਆ। ਜਿਸ ਆਦਮੀ ਨੂੰ ਮੈਂ ਇਸ ਘਰੋਂ ਕੱਢਿਆ ਸੀ, ਉਸੇ ਦੇ ਸਾਮ੍ਹਣੇ ਮੈਂ ਕੱਖੋਂ ਹੌਲੀ ਹੋ ਗਈ ਸਾਂ। ਮੇਰੇ ਪੁੱਤ ਨੇ ਵੀ ਮੇਰੀ ਹੋਂਦ ਦੀਆਂ ਧੱਜੀਆਂ ਇਕ ਪਲ ਵਿੱਚ ਉੜਾ ਦਿੱਤੀਆਂ ਸਨ। ਭਾਵੇਂ ਉਸਦਾ ਇਹ ਮਤਲਬ ਨਹੀਂ ਹੋਵੇਗਾ। ਮੇਰੇ ਮਨ ਦਾ ਵਹਿਮ ਵੀ ਹੋ ਸਕਦੈ। ਫੇਰ ਵੀ ਉਸ ਘਰ ਵਿੱਚ ਵਰ੍ਹੇ ਭਰ ਰਹਿੰਦਿਆਂ ਹੋਇਆਂ, ਜਿਸ ਅਪਣੱਤ ਨਾਲ ਮੈਂ ਇਸਨੂੰ ਸਾਂਭਦੀ ਰਹੀ ਸਾਂ, ਲਹੂ ਦਾ ਕਿਣਕਾ-ਕਿਣਕਾ ਮਿਹਨਤ ਕਰਕੇ ਇਸ ਵਿੱਚ ਪਾਉਂਦੀ ਰਹੀ ਸਾਂ, ਉਹ ਪਲ ਵਿੱਚ ਵਿਅਰਥ ਹੋ ਗਿਆ ਸੀ।

ਜੇਸਨ ਮੇਰੇ ਵੱਲ ਤੱਕਦਾ ਹੋਇਆ ਫੇਰ ਬੋਲਿਆ, "ਮੇਰੀ ਮਾਂ ਨੇ ਲਹੂ ਪਸੀਨਾ ਇੱਕ ਕਰਕੇ ਸਾਨੂੰ ਪਾਲਿਆ। ਮੈਂ ਨ੍ਹੀ ਮੰਗਦਾ ਕਿ ਤੂੰ ਡੈਡ ਇਸਦੀ ਲਾਈਫ਼ ਵਿੱਚ ਆ ਕੇ ਉਸਨੂੰ ਸਪੋਇਲ ਕਰੇਂ। ਸਾਡੀ ਲਾਈਫ਼ 'ਚ ਤੇਰੀ ਕੋਈ ਲੋੜ ਨ੍ਹੀ।"

ਭਾਵੇਂ ਜੇਸਨ ਦੇ ਸ਼ਬਦਾਂ ਨੇ ਮੇਰੇ ਰਿਸਦੇ ਜ਼ਖ਼ਮ ਤੇ ਮਲ੍ਹਮ ਲਾਈ ਪਰ ਉਸਦੀ ਆਵਾਜ਼ ਹਵਾ ਵਿੱਚ

ਉਸੇ ਤਰ੍ਹਾਂ ਗੂੰਜਦੀ ਮਹਿਸੂਸ ਹੋਈ ਜਿਵੇਂ ਉਹ ਵਾਰ-ਵਾਰ ਆਖ ਰਿਹਾ ਹੋਵੇ, "ਇਹ ਮੇਰਾ ਘਰ ਐ।"

ਕੁਲਦੀਪ ਚੁੱਪ ਬੈਠਾ ਰਿਹਾ। ਥੋੜੀ ਦੇਰ ਬਾਅਦ ਬੋਲਿਆ, "ਮੇਰੇ ਮਨ ਵਿੱਚ ਕੁੱਝ ਗੱਲਾਂ ਹਨ। ਮੈਂ ਸਿਰਫ਼ ਉਹ ਸਾਂਝੀਆਂ ਕਰਨੀਆਂ ਚਾਹੁੰਦਾ ਹਾਂ। ਚਾਹੁੰਦਾ ਹਾਂ ਕਿ ਜੋ ਮੈਂ ਸਜ਼ਾ ਤੁਹਾਡੀ ਮੌਮ ਨੂੰ ਦਿੱਤੀ ਹੈ, ਤੇ ਤੁਹਾਨੂੰ ਭੈਣ-ਭਰਾ ਨੂੰ ਦਿੱਤੀ ਹੈ, ਉਸਦੀ ਮਾਫ਼ੀ ਮੰਗ ਸਕਾਂ। ਜਿੰਨਾ ਚਿਰ ਮੈਂ ਇਹ ਨੀ ਕਰਦਾ, ਮੈਂ ਆਪਣੀ ਜ਼ਿੰਦਗੀ ਅੱਗੇ ਨਹੀਂ ਤੋਰ ਸਕਦਾ।"

"ਇਸਦਾ ਫਾਇਦਾ?" ਜੇਸਨ ਉਸੇ ਰੌਂ ਵਿੱਚ ਬੋਲਿਆ।

"ਸ਼ਾਇਦ ਤੁਹਾਨੂੰ ਨਹੀਂ। ਪਰ ਮੇਰੇ ਲਈ ਬਹੁਤ ਜ਼ਰੂਰੀ ਹੈ। ਮੈਂ ਵਰ੍ਹੇ ਲਾ ਕੇ ਆਪਣੇ ਹਨ੍ਹੇਰਿਆਂ ਵਿੱਚੋਂ ਬਾਹਰ ਨਿੱਕਲਿਆ ਹਾਂ। ਰੌਸ਼ਨੀ ਵਿੱਚ ਤੁਰਨ ਲਈ ਮੈਨੂੰ ਆਪਣਾ ਪੱਖ ਇਕ ਵੇਰਾਂ ਜ਼ਰੂਰ ਰੱਖਣਾ ਚਾਹੀਦਾ ਹੈ। ਇਹ ਕੋਈ ਮੈਂ ਆਪਣੇ ਬਚਾ ਲਈ ਨਹੀਂ ਕਰ ਰਿਹਾ। ਹਾਂ ਐਨਾ ਜ਼ਰੂਰ ਹੈ ਕਿ ਇਹ ਪ੍ਰਦੂਸ਼ਨ ਬਾਹਰ ਨਿੱਕਲਣ ਨਾਲ ਸ਼ਾਇਦ ਮੇਰੇ ਅੰਦਰ ਜੀਣ ਲਈ ਕੁਝ ਬਚ ਜਾਵੇ। ਜੇਸਨ, ਮੈਂ ਰੌਕ ਬੌਟਮ ਭਾਵ ਨਿਘਾਰ ਤਕ ਜਾ ਕੇ ਦੇਖਿਆ ਹੈ। ਅਜ ਮੈਂ ਮੁੜ ਕੇ ਜੀਵਿਆਂ ਹਾਂ। ਜੀਵਿਆ ਹਾਂ ਤਾਂ ਜੀਣ ਦੀ ਲਾਲਸਾ ਵੀ ਜਾਗੀ ਹੈ। ਆਪਣੇ ਆਪ ਬਾਰੇ ਮੈਨੂੰ ਜ਼ਿੰਦਗੀ ਗੁਆ ਕੇ ਪਤਾ ਲਗਾ ਹੈ। ਮੈਂ ਤੁਹਾਥੋਂ ਕੁਝ ਲੈਣ ਨਹੀਂ ਆਇਆ ਤੇ ਨਾ ਹੀ ਕਿਸੇ ਕਿਸਮ ਦੇ ਰਹਿਮ ਦੀ ਮੈਨੂੰ ਆਸ ਹੈ। ਮੈਂ ਤਾਂ ਸਿਰਫ਼ ਇਹ ਦੱਸਣਾ ਹੈ ਕਿ ਮੈਂ ਵੀ ਇਕ ਗੁਆਚਾ ਹੋਇਆ ਇਨਸਾਨ ਸਾਂ। ਮੇਰੀ ਮਦਦ ਕੋਈ ਕਰ ਸਕਦਾ ਵੀ ਨਹੀਂ ਸੀ। ਜੇ ਮੈਂ ਆਪਣੇ ਆਪ ਨੂੰ ਪਾਇਆ ਹੈ ਤਾਂ ਮੈਂ ਇਹ ਵੀ ਸਮਝਦਾ ਹਾਂ ਕਿ ਮੇਰੀ ਜ਼ਿਮੇਵਾਰੀ ਬਣਦੀ ਹੈ ਕਿ ਜੋ ਗੁੱਸਾ ਮੈਂ ਚੁਕੀ ਫਿਰਦਾ ਸਾਂ, ਉਹ ਤੁਸੀਂ ਅੰਦਰ ਨਾ ਵਧਾਈ ਫਿਰੋਂ। ਉਹ ਇਨਸਾਨ ਨੂੰ ਖਾ ਜਾਂਦਾ ਹੈ, ਨਿਗਲ ਜਾਂਦਾ ਹੈ। ਸਾਬਤ ਸਬੂਤਾ ਇਨਸਾਨ ਜਦੋਂ ਉਸਦੀ ਲਪੇਟ ਵਿੱਚ ਆਉਂਦਾ ਹੈ ਤਾਂ ਉਸਦਾ ਕੋਈ ਵੱਸ ਨੀ ਚਲਦਾ।"

"ਵੱਟ ਐਵਰ।" ਜੇਸਨ ਫੇਰ ਭੜਕਿਆ।

"ਜੇਸਨ, ਉਸਨੂੰ ਕਹਿ ਲੈਣ ਦੇ ਜੋ ਕਹਿਣਾ ਚਾਹੁੰਦਾ ਹੈ। ਦੋ ਪਲ ਦੇ-ਦੇ। ਫੇਰ ਇਹ ਚਲਿਆ ਜਾਊ।" ਮੈਂ ਜਿਵੇਂ ਤਰਲਾ ਜਿਹਾ ਕੀਤਾ।

ਸਮੀਨਾ ਵੀ ਕਾਲਜ ਨਹੀਂ ਗਈ। ਉਹ ਅੱਧ ਵਿੱਚੋਂ ਪਰਤ ਆਈ। ਜੇਸਨ ਉਸਨੂੰ ਬੋਲਿਆ, "ਕਮ ਬੇਵਜ਼! ਲਿਸਨ, ਆਵਰ ਫਾਦਰ, ਬੜੀਆਂ ਫਿਲੌਸਫੀ ਦੀਆਂ ਗੱਲਾਂ ਕਰਦੈ। ਸੁਣ ਲੈਂਦੇ ਹਾਂ, ਜੋ ਕਹਿੰਦੈ। ਫਾਰ ਮੌਮਜ਼ ਸੇਕ।"

ਸਮੀਨਾ ਨੇ ਵੀ ਮੂੰਹ ਬਣਾਇਆ। ਉਹ ਜੇਸਨ ਦੀ ਕੁਰਸੀ ਦੀ ਬਾਂਹ ਤੇ ਬੈਠ ਗਈ। ਦੋਹਾਂ ਦੇ ਚਿਹਰੇ ਗੁੱਸੇ ਨਾਲ ਲਾਲ, ਭਖਦੇ ਹੋਏ।

ਕੁਲਦੀਪ ਨੇ ਆਪਣੀ ਵਿਥਿਆ ਮੁੱਢ ਤੋਂ ਲੈ ਕੇ ਦੱਸਣੀ ਸ਼ੁਰੂ ਕੀਤੀ। ਉਸਨੇ ਕੁਝ ਵੀ ਨਹੀਂ ਲੁਕੋਇਆ। ਉਸਦੇ ਸੱਚ ਬੋਲਣ ਨੇ ਬੱਚਿਆਂ ਦੇ ਚਿਹਰੇ ਦਾ ਰੰਗ ਬਦਲ ਦਿੱਤਾ। ਦੋਹਾਂ ਵਿੱਚੋਂ, ਅੱਧ ਵਿਚਾਲੇ ਵੀ ਕੋਈ ਨਹੀਂ ਬੋਲਿਆ। ਜਦੋਂ ਕੁਲਦੀਪ ਨੇ ਕਿਹਾ ਕਿ, "ਮੈਂ ਪੂਰੀ ਉਮਰ ਗੁਆਚਾ ਹੀ ਰਿਹਾਂ। ਅੱਜ ਆਪਣੇ ਆਪ ਨੂੰ ਪਾਉਣ-ਗੁਆਉਣ ਦੇ ਵਿਚਾਲੇ ਖੜੋਤਾ ਹਾਂ। ਮੈਂ ਕਦੀ ਨਹੀਂ ਸੀ ਚਾਹਿਆ ਕਿ ਕਿਸੇ ਨੂੰ ਤਕਲੀਫ਼ ਦੇਵਾਂ। ਜਦੋਂ ਮੈਂ ਆਪਣੇ ਆਪੇ ਵਿੱਚ ਹੀ ਨਹੀਂ ਸੀ ਤੇ ਮੈਨੂੰ ਪਤਾ ਹੀ ਨਹੀਂ ਸੀ ਮੈਂ ਕੌਣ ਹਾਂ, ਕੌਣ ਮੇਰਾ ਆਪਣਾ ਹੈ, ਜੋ ਮੈਂ ਕਰ ਰਿਹਾ ਹਾਂ, ਸਹੀ ਹੈ ਜਾਂ ਗ਼ਲਤ? ਅਫ਼ਸੋਸ ਇਸ ਗੱਲ ਦਾ ਹੈ ਕਿ ਮੈਂ ਤੁਹਾਨੂੰ ਜਾਣ ਹੀ ਨਹੀਂ ਸਕਿਆ। ਪਰ ਹੁਣ, ਮੈਨੂੰ ਲਗਦੈ, ਆਖ਼ਰ ਮੈਂ ਜੰਗ ਜਿੱਤ ਗਿਆ ਹਾਂ।"

ਇਹ ਆਖਦਾ ਹੋਇਆ ਕੁਲਦੀਪ ਉੱਠਿਆ ਤੇ ਸੋਟੀ ਲੈ ਕੇ ਤੁਰ ਪਿਆ।

ਜੇਸਨ ਤੇ ਸਮੀਨਾ ਚੁੱਪ-ਗੜੁੱਪ ਹੋ ਗਏ। ਮੈਂ ਵੀ ਸੁੰਨ ਬੈਠੀ ਰਹੀ। ਬਾਹਰਲਾ ਦਰ ਠਾਹ ਕਰਕੇ ਵੱਜਦਿਆਂ ਸਾਡੀ ਤਿੰਨਾਂ ਦੀ ਸੋਚ ਟੁੱਟੀ। ਕੁਲਦੀਪ ਜਾ ਚੁੱਕਾ ਸੀ। ਕਮਰੇ ਦੀ ਹਵਾ ਵਿੱਚ ਠਹਿਰਾ ਆ ਚੁੱਕਾ ਸੀ। ਅਸੀਂ ਤਿੰਨੋਂ ਉਸ ਠਹਿਰਾ ਵਿੱਚ ਗੁਆਚ ਚੁੱਕੇ ਸਾਂ। ❑❑

**[1266 Ropar Drive, Milton, Ont., L9T 6E6, Canada]**



# ਨਮਸਕਾਰ

## ਦਰਸ਼ਨ ਜੋਗਾ

ਬਾਥਰੂਮ ਵਿਚ ਆ ਕੇ ਵੀ ਮੇਰਾ ਨਹਾਉਣ ਨੂੰ ਚਿੱਤ ਨਹੀਂ ਕਰ ਰਿਹਾ।

ਦਾਦੀ ਮਾਂ ਦੇ ਕਹੇ ਮੈਂ ਤੌਲੀਆ ਅਤੇ ਕੱਪੜੇ ਲੈ ਕੇ ਅੰਦਰ ਹੋ ਕੁੰਡੀ ਲਗਾਈ ਹੈ। ਮਨ ਨੂੰ ਰਾਤ ਵਾਲੀਆਂ ਗੱਲਾਂ ਨੇ ਬਹੁਤ ਬੇਚੈਨ ਕਰ ਰੱਖਿਆ ਸੀ। ਸੋਚਦੀ ਹਾਂ ਬੰਦੇ ਦੀ ਜ਼ਿੰਦਗੀ ਬਸ ਇਸੇ ਤਰ੍ਹਾਂ ਹੀ ਹੁੰਦੀ ਹੈ। ਸੋਚ-ਸੋਚ ਕੇ ਸਿਰ ਨੂੰ ਚੱਕਰ ਆ ਰਹੇ ਹਨ। ਮਨ ਬੋਝਲ ਹੋਇਆ ਪਿਆ ਹੈ। ਪਾਣੀ ਵਾਲੀ ਟੂਟੀ ਖੋਲ੍ਹਣ ਨੂੰ ਦਿਲ ਨਹੀਂ ਕਰਦਾ। ਟੁੱਟੇ ਪਏ ਸਰੀਰ ਨੂੰ ਪਾਣੀ ਤੋਂ ਵੀ ਭੈਅ ਆ ਰਿਹਾ ਹੈ। ਟੂਟੀ ਅਤੇ ਪਲਾਸਟਿਕ ਦੇ ਟੱਬ ਨੂੰ ਵੇਖਕੇ ਕਿੰਨਾ ਹੀ ਪਿਛਾਂਹ ਜਾ ਪਹੁੰਚਦੀ ਯਾਦਾਂ ਵਿਚ ਖੋ ਜਾਂਦੀ ਹਾਂ। ਇਸੇ ਟੂਟੀ ਕੋਲ ਭੱਜ-ਭੱਜ ਆਉਂਦੀ ਹੁੰਦੀ ਸਾਂ। ਭਰੇ ਪਏ ਟੱਬ ਵਿਚੋਂ ਕੱਪ ਭਰ ਭਰ ਨਹਾਉਂਦੀ ਹੁੰਦੀ ਸਾਂ। ਪਰ ਅੱਜ ਇਹੋ ਗੁਸਲਖਾਨਾ ਤੇ ਪਾਣੀ ਵੱਢ-ਵੱਢ ਖਾ ਰਹੇ ਹਨ। ਮਨ ਫਿਰ ਉਛਲ ਪਿਆ ਹੈ। ਅੱਖਾਂ ਦਾ ਸਮੁੰਦਰ ਵਹਿ ਤੁਰਿਆ ਹੈ। ਸਾਰੇ ਘਰ ਨੂੰ ਸਾਂਭਣ ਵਾਲੀ, ਇਥੋਂ ਤਕ ਘਰ ਨੂੰ ਲਿਜਾਣ ਵਾਲੀ ਦੀ ਇਹ ਦਸ਼ਾ ਹੋਈ ਪਈ ਐ। ਪਰਿਵਾਰ ਦੇ ਮਨਾਂ ਵਿਚ ਕੀ ਨਕਸ਼ੇ ਬਣੇ ਪਏ ਨੇ। ਕਰ ਕੀ ਰਹੇ ਨੇ ਇਹ। ਸਭ ਨੂੰ ਆਪੋ ਆਪਣੀ ਸ਼ਾਬਾਸ਼ੇ ਲੈਣ ਦੀ ਬਣੀ ਪਈ ਹੈ। ਇਹਨਾਂ ਦੀਆਂ ਹਰਕਤਾਂ ਵੇਖ-ਵੇਖ ਤੜਫ ਰਹੀ ਹਾਂ। ਅੰਦਰੋਂ ਘੂਰੀ ਜਿਹੀ ਵੀ ਉਠਦੀ ਹੈ। ਜਿਸਨੇ ਸਾਰੀ ਉਮਰ ਦੇਹ ਵੇਲਕੇ ਲੋਕਾਂ 'ਚ ਇਸ ਘਰ ਦੀ ਇੱਜ਼ਤ ਵਧਾਈ ਐ, ਉਸਦਾ ਕੀ ਹਸ਼ਰ ਕਰਨ ਤੇ ਤੁਲੇ ਖੜ੍ਹੇ ਨੇ ਇਹ। ਇਹਨਾਂ ਨੂੰ ਉਹ ਵੱਡੀ ਨਹੀਂ ਲਗਦੀ। ਜੇ ਰਾਤ ਮੈਂ ਕਿਹਾ ਵੀ ਭੂਆ ਮਾਰੀ ਮੈਨੂੰ ਭੜਕਕੇ ਪਈ। ਅਖੇ, "ਤੈਨੂੰ ਕੀ ਪਤੈ ਕੱਲ ਦੀ ਜੁਆਕੜੀ ਨੂੰ।"

ਇਹਨੂੰ ਪੁੱਛਣ ਵਾਲਾ ਹੋਵੇ, ਹੁਣ ਤਕ ਜੇ ਮੈਨੂੰ ਨੀ ਪਤਾ ਤਾਂ ਹੋਰ ਕੀਹਨੂੰ ਪਤਾ ਹੋਊ ਜਿਹਨੇ ਆਵਦੇ ਅੱਖੀਂ ਹੁਣ ਤਕ ਬੂੰਦ-ਬੂੰਦ ਜੋੜਕੇ ਘਰ ਬਝਦੇ ਨੂੰ ਵੇਖਿਐ।

"ਕੁੜੇ ਭਾਈ ਹਰਮਨ ਤੂੰ ਅੰਦਰ ਈ ਬਹਿ ਗਈ। ਛੇਤੀ ਬਾਹਰ ਆਜਾ। ਮੈਂ ਵੀ ਹਾਲੇ ਨਹਾਉਣੈਂ। ਰਿਸ਼ਤੇਦਾਰ ਤਾਂ ਆਉਣ ਵੀ ਲੱਗਪੇ ਐ।"

ਭੂਆ ਦੀ ਕੁਰਖਤ ਆਵਾਜ਼ ਮੇਰੇ ਕੰਨਾਂ ਵਿਚ ਵੱਜ ਰਹੀ ਹੈ। ਖਿੰਡੇ ਸਰੀਰ ਨੂੰ ਸਾਂਭਦੀ ਪਿੰਡੇ 'ਤੇ ਚਾਰ ਕੱਪ ਪਾਣੀ ਦੇ ਡੋਲ੍ਹਕੇ, ਕੱਪੜੇ ਪਾ ਬਾਹਰ ਆ ਗਈ ਹਾਂ। ਸਾਹਮਣੇ ਬਰਾਂਡੇ ਵੱਲ ਵੇਖਦੀ ਹਾਂ, ਤਾਂ ਭੂਆ ਮੰਜੇ 'ਤੇ ਬੈਠੀ ਫਿਰ ਉਹੀ ਰਾਤ ਵਾਲਾ ਉਪਦੇਸ਼ ਦਾਦੀ ਮਾਂ ਤੇ ਪਾਪਾ ਜੀ ਨੂੰ ਸੁਣਾ ਰਹੀ ਹੈ। ਭੂਆ ਦਾ ਰਟਨ ਸੁਣਕੇ ਅੰਦਰਲਾ ਹੋਰ ਹਾਲੋਂ-ਬੇਹਾਲ ਹੋਈ ਜਾ ਰਿਹਾ ਹੈ। ਰਾਤ ਕੋਈ ਕਸਰ ਰਹਿ ਗਈ ਸੀ, ਜਿਹੜੀ ਹੁਣ ਫੇਰ ਲੱਗੀ ਪਈ ਐ ਭੂਆ।

ਸਿਰ ਨੂੰ ਇਕਦਮ ਕੁਛ ਚੜ੍ਹਨ ਲੱਗ ਪਿਆ ਹੈ। ਸਾਹਮਣੇ ਪਈ ਅਲਮਾਰੀ ਅਤੇ ਪੇਟੀ ਘੁੰਮਣ ਲੱਗ ਪਈਆਂ ਹਨ। ਆਪਣੇ ਆਪ ਨੂੰ ਸੰਭਾਲਣ ਦੀ ਕੋਸ਼ਿਸ਼ ਕਰਦੀ, ਬਾਹੀ ਫੜ ਮੰਜੇ 'ਤੇ ਮਸਾਂ ਬੈਠਦੀ ਹਾਂ। ਮੰਜਾ ਵੀ ਘੁੰਮ ਰਿਹਾ ਹੈ। ਭੂਆ ਦਾ ਅਭਿਮਾਨੀ ਚਿਹਰਾ ਮੇਰੇ ਸਾਹਮਣੇ ਹੈ। ਹੋਰ ਪਤਾ ਨੀਂ ਕੀ-ਕੀ ਬੋਲਦੀ ਉਹ ਗੁਸਲਖਾਨੇ ਅੰਦਰ ਵੜ ਗਈ ਹੈ।

ਮੈਂ ਅੱਖਾਂ ਬੰਦ ਕਰ ਲਈਆਂ ਹਨ। ਮੰਮੀ ਮੈਨੂੰ ਵਿਰਾਉਂਦੀ ਹੈ, "ਨਾ ਮੇਰੀ ਡੱਡੀ। ਦਿਲ ਛੋਟਾ ਨਾ ਕਰ। ਤੂੰ ਤਾਂ ਦਲੇਰ ਧੀ ਐਂ। ਕੁਝ ਕਰਕੇ ਵਿਖਾਈਦਾ ਹੁੰਦੈ। ਵੇਖ ਤੂੰ ਤਾਂ ਛੋਟੀ ਹੁੰਦੀ ਕਿੰਨੀ ਹੁਸ਼ਿਆਰ ਸੀ। ਨਾਲੇ ਤੇਰੇ ਬਾਰੇ ਤਾਂ ਮੈਂ ਸ਼ੁਰੂ ਤੋਂ ਇਹਨਾਂ ਸਾਰਿਆਂ ਦੇ ਭਰਮ ਭੁਲੇਖੇ ਦੂਰ ਕਰਦੀ ਰਹੀ ਹਾਂ। ਹੁਣ ਤੂੰ ਆਪ ਈ ਢੇਰੀ ਢਾਹੀ ਪਈ ਐਂ।"

ਅੱਧ-ਸੁਰਤੀ ਜਿਹੀ 'ਚ ਮੰਮੀ ਨਾਲ ਗੱਲਾਂ ਕਰਦੀ ਤੋਂ ਨੌਵੀਂ ਜਮਾਤ ਵੇਲੇ ਦੀ ਗੱਲ ਯਾਦ ਕਰਕੇ ਮਨ ਹੋਰ ਵੀ ਦੁਖੀ ਹੋ ਰਿਹੈ। ਸਾਡੇ ਸਕੂਲ 'ਚ ਸਾਲਾਨਾ ਫੰਕਸ਼ਨ ਸੀ। ਮੈਂ ਦੋ ਆਇਟਮਾਂ ਵਿਚ ਭਾਗ ਲੈਣਾ ਸੀ, ਇਕ ਕਵਿਤਾ ਗਾਇਨ ਅਤੇ ਦੂਸਰਾ ਨਾਟਕ ਵਿਚ। ਵੱਡੇ ਵੀਰ ਨੇ ਭਾਸ਼ਨ ਪ੍ਰਤੀਯੋਗਤਾ ਵਿਚ ਹਿੱਸਾ ਲੈਣਾ ਸੀ। ਅਸੀਂ ਸਕੂਲੋਂ ਆ ਹੋਮ ਵਰਕ ਤੋਂ ਵਿਹਲੇ ਹੋ, ਕਈ ਦਿਨਾਂ ਦੇ ਆਪੋ-ਆਪਣੀਆਂ ਆਇਟਮਾਂ

ਦੀ ਤਿਆਰੀ ਕਰਕੇ ਇਕ ਦੂਜੇ ਨੂੰ ਸੁਣਾਉਂਦੇ, ਵਿਖਾਉਂਦੇ ਰਹਿੰਦੇ ਸਾਂ। ਨਾਟਕ ਵਿਚ ਮੇਰਾ ਰੋਲ ਇਕ ਦੁਖਿਆਰੀ ਔਰਤ ਦਾ ਸੀ।

ਭੂਆ ਵੀ ਆਈ ਹੋਈ ਸੀ। ਸਾਨੂੰ ਵੇਖਕੇ ਬੋਲੀ:

"ਸੁਖਮੇਲ ਆਹ ਜੁਆਕਾਂ ਨੂੰ ਟੋਕਿਆਂ ਕਰ, ਕੀ ਕਰੀਂ ਜਾਂਦੇ ਐ ਸਾਰਾ ਦਿਨ ਦੇ।"

ਭੂਆ ਦੀ ਗੱਲ ਸੁਣਕੇ ਅਸੀਂ ਚੁੱਪ ਕਰ ਗਏ। ਅਗਲੀ ਗੱਲ ਸੁਣਨ ਲਈ ਕੰਨ ਵਿਹੜੇ ਵੱਲ ਕਰ ਲਏ।

"ਬੱਚੇ ਨੇ, ਇਹਨਾਂ ਦੇ ਸਕੂਲ 'ਚ ਪ੍ਰੋਗਰਾਮ ਐਂ। ਵੱਡੀਆਂ ਜਮਾਤਾਂ ਦੇ ਸਾਰੇ ਮੁੰਡੇ ਕੁੜੀਆਂ ਈ ਲੱਗੇ ਹੋਏ ਨੇ। ਪੜ੍ਹਨ ਵੇਲੇ ਪੜ੍ਹਦੇ ਵੀ ਨੇ। ਇਹਨਾਂ ਦੇ ਉਸਰਨ ਦੇ ਦਿਨ ਐਂ। ਮਾੜੇ ਥਾਂ 'ਤੇ ਨੀਂ ਖੜ੍ਹਦੇ ਆਪਣੇ ਜਵਾਕ ਭੈਣ ਜੀ।" ਮੰਮੀ ਬੋਲੀ ਸੀ।

ਮੰਮੀ ਦੇ ਬੋਲਾਂ ਨੇ ਮੇਰੇ ਅੰਦਰ ਹੌਸਲਾ ਭਰਿਆ ਸੀ।

ਪਰ ਅੱਜ ਫਿਰ ਇਸੇ ਭੂਆ ਦੀਆਂ ਗੱਲਾਂ ਸੁਣਕੇ ਅੰਦਰ ਚੀਨਾ-ਚੀਨਾ ਹੋਇਆ ਪਿਆ ਹੈ।

"ਹਰਮਨ ਬਾਹਰ ਵੇਖ ਤੇਰੀ ਮਾਸੀ ਹੋਰੀਆਂ ਆਈਆਂ ਨੇ। ਉਹਨਾਂ ਕੋਲ ਬਹਿ ਜਾਕੇ।" ਪਾਪਾ ਨੇ ਮੈਨੂੰ ਕਿਹਾ ਹੈ।

ਪਾਪਾ ਦੀ ਆਵਾਜ਼ ਸੁਣਕੇ ਮੈਂ ਅੱਖਾਂ ਮਲਦਿਆਂ ਬਾਰੀ ਵਿਚੋਂ ਦੀ ਬਾਹਰ ਵੇਖਿਆ ਹੈ। ਮਾਸੀ ਹੋਰੀਆਂ ਵਿਹੜੇ ਵਿਚ ਵਿਛੀਆਂ ਦਰੀਆਂ 'ਤੇ ਹੋਰ ਬੈਠੀਆਂ ਔਰਤਾਂ ਨਾਲ ਬੈਠਕੇ ਵਿਰਲਾਪ ਕਰਨ ਲੱਗੀਆਂ ਨੇ। ਮੇਰਾ ਮਨ ਉਹਨਾਂ ਦੇ ਦਰਦੀਲੇ ਬੋਲ ਸੁਣਕੇ ਹੋਰ ਗੇੜੇ ਖਾਣ ਲੱਗ ਪਿਆ ਹੈ।

ਮਾਸੀ ਦੇ ਬੋਲ, "ਨੀ ਮੇਰੀਏ ਵੱਡੀਆਂ ਅਕਲਾਂ ਵਾਲੀਏ ਸਿਆਣੀਏ ਭੈਣੇ" ਅੰਦਰ ਚੀਰ ਰਹੇ ਨੇ।

ਮਾਸੀ ਨੂੰ ਕੀ ਦੱਸਾਂ ਕਿ ਤੇਰੀ ਸਿਆਣੀ ਦੀ ਸਿਆਣਪ ਤਾਂ ਭੁੱਲੀ ਪਈ ਐ ਇਥੇ ਸਭ ਨੂੰ। ਤੂੰ ਕਿਹੜੇ ਭਰਮ 'ਚ ਬਿਰੜੇ ਪਾਈਂ ਜਾਂਦੀ ਐਂ। ਮੇਰਾ ਉਹਨਾਂ ਕੋਲ ਉੱਠਕੇ ਜਾਣ ਨੂੰ ਵੀ ਦਿਲ ਕਰ ਰਿਹਾ ਹੈ। ਪਰ ਸਰੀਰ ਝੂਠਾ ਹੋਇਆ ਪਿਐ। ਨਾਲੇ ਮਨ 'ਚ ਆਉਂਦੈ ਕੀ ਦੱਸਾਂਗੀ ਮਾਸੀ ਨੂੰ। ਕੀ ਗੱਲ ਕਰਾਂਗੀ ਮਾਸੀ ਨਾਲ। ਪਾਪਾ ਦੀ ਗੱਲ ਦਾ ਵੀ ਮੈਥੋਂ ਕੋਈ ਜਵਾਬ ਨਹੀਂ ਦਿੱਤਾ ਗਿਆ। ਉਹ ਚੁੱਪ ਕਰਕੇ ਬਾਹਰ ਨੂੰ ਚਲੇ ਗਏ ਹਨ।

ਸੋਚਦੀ ਹਾਂ, ਪਾਪਾ ਪੜ੍ਹੇ-ਲਿਖੇ ਨੇ। ਪੜ੍ਹਿਆਂ-ਲਿਖਿਆਂ 'ਚ ਹਰ ਰੋਜ਼ ਵਿਚਰਦੇ ਨੇ। ਫਿਰ ਵੀ ਘਰੇ ਹੁੰਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਦੀ ਹਾਮੀਂ ਕਿਉਂ ਭਰਦੇ ਨੇ। ਕਿਉਂ ਸਹਿਮਤ ਹੋ ਜਾਂਦੇ ਨੇ ? ਇਹ ਸਵਾਲ, ਇਸ ਵੇਲੇ ਮੈਨੂੰ ਵੱਢ-ਵੱਢ ਖਾਰ ਰਹੇ ਨੇ।

ਪਾਪਾ ਕੋਲੇ ਜੇ ਕਿਤੇ ਸਾਡੇ ਪਿੰਡ ਵਾਲਾ ਬੂਟਾ ਸਿੰਘ ਕਾਮਰੇਡ ਗਲੀ ਵਿਚੋਂ ਲੰਘਦਾ ਬਹਿ ਜਾਵੇ, ਉਹ ਨਾਲ ਗਰਦੀ ਬਾਬਿਆਂ, ਸ਼ਹੀਦ ਕਰਤਾਰ ਸਿੰਘ ਸਰਾਭਾ, ਸ਼ਹੀਦੇ ਆਜ਼ਮ ਭਗਤ ਸਿੰਘ ਅਤੇ ਦੁਰਗਾ ਭਾਬੀ ਹੋਰਾਂ ਦੀਆਂ ਕੁਰਬਾਨੀਆਂ ਨੇ ਨਾਲ-ਨਾਲ ਨੈਸ਼ਨਲ ਕਾਲਿਜ ਲਾਹੌਰ ਦੀਆਂ ਗੱਲਾਂ ਦੀ ਪਾਪਾ ਤਾਰ ਨਹੀਂ ਟੁੱਟਣ ਦਿੰਦੇ। ਪਰ ਜਦ ਘਰ 'ਚ ਫ਼ੈਸਲਾ ਲੈਣਾ ਹੋਵੇ ਤਾਂ ਇਹਦੇ ਬਿਲਕੁਲ ਉਲਟ।

ਅੱਜ ਵੀ ਇਸੇ ਤਰ੍ਹਾਂ ਦੀ ਗੱਲ ਵਿਚ ਹਾਂ ਮਿਲਾਕੇ ਸਾਡੇ 'ਤੇ ਟੁੱਟੇ ਦੁੱਖਾਂ ਦੇ ਪਹਾੜ ਵੇਲੇ ਇਕ ਹੋਰ ਪੱਥਰ ਮੇਰੇ ਸਿਰ 'ਚ ਮਾਰਕੇ ਫੇਹ ਸੁੱਟਿਆ ਹੈ। ਮੇਰੀ ਆਤਮਾ ਕੁਰਲਾਅ ਰਹੀ ਹੈ। ਪਾਪਾ ਦੀਆਂ ਰਾਤ ਵਾਲੀਆਂ ਗੱਲਾਂ ਸੁਣਕੇ, ਦੱਸੋ ਮੈਂ ਕੀ ਕਰਾਂ। ਆਪਣੀ ਪੜ੍ਹਾਈ ਤੇ ਲਿਆਕਤ ਸਭ ਪਿੱਛੇ ਪਾ ਕੇ ਛੱਡੀ ਐ ਪਾਪਾ ਨੇ। ਸਾਡੇ 'ਤੇ ਕੋਈ ਫ਼ੈਸਲਾ ਛੱਡਕੇ ਤਾਂ ਵੇਖ ਲੈਂਦੇ। ਦੋਵੇਂ ਵੀਰਿਆਂ ਨੂੰ ਹੀ ਪੁੱਛਕੇ ਵੇਖ ਲੈਂਦੇ। ਨਾਲੇ ਸਾਡੇ ਨਾਲੋਂ ਵੱਧ ਦੁੱਖ ਤਾਂ ਨੀਂ ਇਹਨਾਂ ਨੂੰ। ਜਿਹੜੇ ਚੌਧਰ ਕਰਦੇ ਫਿਰਦੇ ਐ। ਗੱਲਾਂ ਸੋਚ-ਸੋਚਕੇ ਤਰੇਲੀਆਂ ਆ ਰਹੀਆਂ ਨੇ ਮੈਨੂੰ। ਮਨ ਵਿਚ ਕਿੰਨੇ ਹੀ ਸੁਪਨੇ ਸੀ। ਸੁਪਨਿਆਂ ਦੀ ਪੂਰੀ ਦੀ ਪੂਰੀ ਲੜੀ ਖਿਲਰਕੇ ਰੇਤ ਵਿਚ ਰੁਲ ਗਈ ਹੈ। ਮਾੜਾ ਮੋਟਾ ਜਿਊਣ ਦਾ ਸਹਾਰਾ ਲੱਭ ਰਹੀ ਹਾਂ। ਪਰ ਰਿਸ਼ਤੇਦਾਰਾਂ ਤੇ ਪਰਿਵਾਰ ਦੀਆਂ ਗੱਲਾਂ ਤਾਂ ਮੈਨੂੰ ਹੋਰ ਨਿਵਾਣਾਂ ਵੱਲ ਧੱਕਣ 'ਤੇ ਲੱਗੀਆਂ ਪਈਆਂ ਹਨ। ਪਾਪਾ ਨੂੰ ਇਹਦੀ ਕੋਈ ਖ਼ਬਰ ਕਿਉਂ ਨਹੀਂ ਪੈਂਦੀ।

ਅਸਲ 'ਚ ਪਾਪਾ ਨੂੰ ਤਾਂ ਮੈਂ ਸ਼ੁਰੂ ਤੋਂ ਵੇਖਦੀ ਆ ਰਹੀ ਹਾਂ। ਮੰਮੀ ਨੇ ਜਦ ਵੀ ਕਦੇ ਘਰ 'ਚ ਨਵੀਂ ਚੀਜ਼ ਲੈਕੇ ਆਉਣ ਦੀ ਗੱਲ ਕਰਨੀ, ਪਾਪਾ ਨੇ ਉਹਦੇ ਨੁਕਸਾਨ ਦੱਸਣੇ ਸ਼ੁਰੂ ਕਰ ਦੇਣੇ। ਮੇਰੇ ਯਾਦ ਐ ਕਈ ਸਾਲ ਹੋਗੇ, ਰਵਿੰਦਰ ਅੰਕਲ ਸਾਡੇ ਘਰ ਆਏ, ਆਂਟੀ ਵੀ ਨਾਲ ਸਨ। ਪਾਪਾ ਜੀ ਦੇ ਵਧੀਆ ਦੋਸਤ ਨੇ।



ਪਾਪਾ ਦੇ ਨਾਲ ਦਫਤਰ ਵਿਚ ਕੰਮ ਕਰਦੇ ਨੇ। ਮੰਮੀ ਦੱਸਦੇ, ਤੇਰੇ ਪਾਪਾ ਦੇ ਨਾਲ ਹੀ ਪੜ੍ਹੇ ਐ। ਦੋਵਾਂ ਨੂੰ ਬਿਜਲੀ ਮਹਿਕਮੇ ਵਿਚ ਇਕੱਠਿਆਂ ਨੂੰ ਨੌਕਰੀ ਮਿਲੀ ਸੀ। ਅੰਕਲ, ਆਂਟੀ, ਮੰਮੀ, ਪਾਪਾ ਗੱਲਾਂ ਕਰ ਰਹੇ ਸਨ। ਮੈਂ ਵੀ ਉਹਨਾਂ ਕੋਲ ਬੈਠੀ ਗੱਲਾਂ ਸੁਣ ਰਹੀ ਸੀ।

ਅੰਕਲ ਪਾਪਾ ਨੂੰ ਕਹਿਣ ਲੱਗੇ, "ਬਈ ਅਜਾਇਬ ਆਪਾਂ ਨੇ ਤਾਂ ਤੇਲ ਦੀਆਂ ਪੀਪੀਆਂ ਚੱਕਣੀਆਂ ਬੰਦ ਕਰਤੀਆਂ, ਵੱਢਤਾ ਜੂੜ। ਉਸ ਦਿਨ ਵੀ ਆਪਾਂ ਗੱਲਾਂ ਕਰਦੇ ਸੀ, ਬਈ ਸ਼ਹਿਰ 'ਚ ਗੈਸ ਏਜੰਸੀ ਖੁੱਲ੍ਹ ਗਈ ਐ। ਮੈਂ ਤਾਂ ਨਵਾਂ ਕੁਨੈਕਸ਼ਨ ਲੈ ਕੇ ਦੇਤਾ ਕਿਰਨ ਨੂੰ।"

"ਹਾਂ ਭੈਣ ਜੀ ਬੜੀ ਮੌਜ ਹੋ ਗਈ ਐ। ਲੱਕੜਾਂ ਤੇ ਸਟੋਵ ਤੋਂ ਖਹਿੜਾ ਛੁੱਟ ਗਿਆ। ਖਾਣਾ ਬਣਦੇ ਨੂੰ ਦੇਰ ਨਹੀਂ ਲਗਦੀ, ਚਾਹ ਤਾਂ ਮਿੰਟ 'ਚ ਬਣ ਜਾਂਦੀ ਐ। ਨਾ ਭਾਂਡੇ ਕਾਲੇ ਹੁੰਦੇ ਐ।" ਕਿਰਨ ਆਂਟੀ ਦੱਸ ਰਹੀ ਸੀ।

"ਫੇਰ ਆਪਾਂ ਵੀ ਲੈ ਲਈਏ।" ਮੰਮੀ ਨੇ ਪਾਪਾ ਵੱਲ ਵੇਖਦਿਆਂ ਕਿਹਾ।

"ਓ ਭਲੀਏ ਮਾਣਸੇ ਇਹ ਤਾਂ ਸ਼ਹਿਰੀ ਨੇ। ਆਪਾਂ ਪਿੰਡ 'ਚ ਰਹਿੰਨੇ ਆਂ। ਸੁੱਖ ਨਾਲ ਲੱਕੜ-ਬਾਲਣ ਵਥੇਰੈ ਆਪਣੇ ਘਰਦਾ। ਇਹਨੂੰ ਕੌਣ ਵਰਤੂ ਫੇਰ। ਐਵੇਂ ਬਾਹਲੇ ਸੋਹਲ ਨੀ ਬਣਦੇ ਆਪਾਂ।" ਪਾਪਾ ਨੇ ਆਪਣੇ ਹੀ ਅੰਦਾਜ਼ ਵਿਚ ਚੰਗੀ ਚੀਜ਼ ਨੂੰ ਰੀਜੈਕਟ ਕਰ ਦਿੱਤਾ।

ਮੰਮੀ ਚੁੱਪ ਹੋ ਗਈ।

ਰਵਿੰਦਰ ਅੰਕਲ ਹੱਸਦੇ ਰਹੇ, "ਕਦੇ ਸੁੱਖ ਵੀ ਲੈ ਲਿਆ ਕਰ ਕਿ ਨੋਟਾਂ ਦੀਆਂ ਤੈਹਾਂ ਹੀ ਲਾਈਂ ਜਾਏਂਗਾ।"

"ਆਹੋ ਭਾਈ ਥੋਨੂੰ ਆਉਂਦੀਆਂ ਗੱਲਾਂ, ਦੋਮੇਂ ਜੀਅ ਕਮਾਉਂਦੇ ਓ।"

"ਲੈ ਤੇਰੀ ਜ਼ਮੀਨ ਨਾਲੋਂ ਤਾਂ ਘੱਟ ਈ ਐ। ਜੇ ਫੇਰ ਹਾਲੇ ਥੋੜ੍ਹੀ ਲਗਦੀ ਹੈ ਤਾਂ ਵੱਟੇ ਵਟਾ ਲੈ ਸਾਡੀ ਤਨਖਾਹ ਨਾਲ।"

ਪਰ ਫੇਰ ਵੀ ਆਪਸੀ ਨੋਕ-ਝੋਕ 'ਚ ਪਾਪਾ ਨੇ ਪੈਰਾਂ 'ਤੇ ਪਾਣੀ ਨਹੀਂ ਪੈਣ ਦਿੱਤਾ ਸੀ।

ਇੰਨੇ ਨੂੰ ਮੰਮੀ ਦੇ ਇਸ਼ਾਰੇ 'ਤੇ ਮੈਂ ਰਸੋਈ 'ਚ ਜਾ ਕੇ ਚਾਹ ਬਣਾਉਣ ਲੱਗੀ।

ਚਾਹ ਪੀ ਕੇ ਗੱਲਾਂ ਕਰਦੇ ਅੰਕਲ ਆਂਟੀ ਚਲੇ ਗਏ।

ਉਹਨਾਂ ਦੇ ਜਾਣ ਤੋਂ ਬਾਅਦ ਵੀ ਪਾਪਾ ਦੇ ਅੰਦਰ ਗੁਭ-ਗੁਭਾਟ ਰਹਿ ਗਿਆ ਲਗਦਾ ਸੀ। ਮੰਮੀ ਨੂੰ ਕਹਿਣ ਲੱਗੇ, "ਆਉਂਦੀਐਂ ਗੱਲਾਂ, ਖੱਤਰੀ ਨੂੰ। ਤੀਵੀਂ ਚਾਰ ਪੈਸੇ ਸਕੂਲ 'ਚੋਂ ਕੀ ਲੈ ਆਉਂਦੀ ਐ, ਸਾਲਾ ਸਾਰਾ ਦਿਨ ਸੁੱਕੜ ਜਿਹੀ ਦੀ ਪੂਛ ਮਾਰਦਾ ਰਹਿੰਦੈ।"

"ਚਲੋ, ਉਹਨੇ ਤਾਂ ਸੁਭਾਇਕੇ ਗੱਲ ਕੀਤੀ ਸੀ। ਤੁਸੀਂ ਹਾਲੇ ਤਕ ਵੀ ਕਿਉਂ ਤੜਫ਼ੀ ਜਾਂਦੇ ਓਂ। ਨਾਲੇ ਤੁਸੀਂ ਕਿਹੜਾ ਫਿਰ ਲੈ ਆਏ ਗੈਸ।" ਮੰਮੀ ਨੀ ਗੱਲ ਆਈ-ਗਈ ਕਰਨ ਦੀ ਕੋਸ਼ਿਸ਼ ਕਰਦਿਆਂ, ਅੰਦਰੋਂ ਔਖੀ ਸੁਰ ਵੀ ਪਾਪਾ ਨੂੰ ਵਿਖਾਉਂਦਿਆਂ ਕਿਹਾ।

ਪਾਪਾ ਦੀਆਂ ਏਦਾਂ ਦੀਆਂ ਗੱਲਾਂ ਮੈਨੂੰ ਉੱਕਾ ਚੰਗੀਆਂ ਨਾ ਲਗਦੀਆਂ। ਸੋਚਕੇ ਮਨ ਦੁਖੀ ਹੁੰਦਾ। ਮਨ 'ਚ ਆਖਦੀ, ਮੰਮੀ ਸਾਰੀ ਉਮਰ ਇਸੇ ਤਰ੍ਹਾਂ ਪਿਸਦੀ ਰਹੂਗੀ।

ਆਹ ਚਾਰ ਕਿਲੋਮੀਟਰ 'ਤੇ ਤਾਂ ਸ਼ਹਿਰ ਤੋਂ ਸਾਡਾ ਪਿੰਡ ਐ। ਮੰਡੀ ਦੇ ਬਾਣੀਆਂ ਨੇ ਸ਼ੈਲਰ ਤੇ ਕੋਲਡ ਸਟੋਰ ਸਾਡੀਆਂ ਨਿਆਈਆਂ 'ਚ ਆ ਲਾਏ ਨੇ। ਬੱਚਾ-ਬੱਚਾ ਪਿੰਡ ਦਾ ਸ਼ਹਿਰ 'ਚ ਤੁਰਿਆ ਫਿਰਦੈ। ਪਾਈਆ ਖੰਡ ਲੈਣੀ ਹੋਵੇ ਤਾਂ ਸ਼ਹਿਰੋਂ ਲਿਆਉਂਦੇ ਨੇ ਲੋਕ। ਦੱਸੋ ਪਿੰਡ ਨਾਲੋਂ ਸ਼ਹਿਰ ਹਾਲੇ ਦੂਰ ਐ। ਗੈਸ ਦੀ ਸਹੂਲਤ ਲੈਣ ਵੇਲੇ ਅਸੀਂ ਪੇਂਡੂ ਆਂ। ਪਾਪਾ ਦਾ ਸਾਰਾ ਦਿਨ ਸ਼ਹਿਰ 'ਚ ਨੌਕਰੀ ਕਰਦਿਆਂ ਦਫਤਰਾਂ 'ਚ ਲੰਘਦੈ। ਮਨ 'ਚ ਆਉਂਦੈ, ਪਾਪਾ ਵੀ ਅੰਕਲ ਵਾਂਗ ਇਸੇ ਤਰ੍ਹਾਂ ਮੰਮੀ ਨੂੰ ਵੀ ਕਿਤੇ ਨਾਲ ਲੈ ਕੇ ਜਾਣ। ਜੇ ਕਦੇ ਮੰਮੀ ਕਹਿੰਦੀ ਵੀ ਪਾਪਾ ਦਾ ਇਕੋ ਡਾਇਲਾਗ ਹੁੰਦਾ, "ਉਥੇ ਸਾਰੇ ਪੜ੍ਹੇ ਲਿਖੇ ਹੋਣਗੇ, ਤੂੰ ਦੱਸ ਕੀ ਕਰੇਂਗੀ ?"

"ਭੈਣ ਹਰਮਨ ਐ ਕਿਉਂ ਬੈਠੀ ਐਂ ? ਮੇਰੇ ਮੋਢੇ 'ਤੇ ਟਿਕੇ ਹੱਥ ਤੇ ਡੁਸਕਦੀ ਹੋਈ ਆਵਾਜ਼ ਨੇ ਮੇਰੀ ਬਿਰਤੀ ਤੋੜ ਦਿੱਤੀ ਹੈ। ਮੈਂ ਇਕਦਮ ਤ੍ਰਭਕ ਗਈ ਹਾਂ। ਇਹ ਮੇਰੀ ਭੂਆ ਦਾ ਬੇਟਾ ਹੈ ਅਸ਼ੀਰਵਾਦ। ਕਿੰਨੇ

ਚਿਰ ਬਾਅਦ ਹੋਇਆ ਸੀ। ਇਸ ਦੀ ਜਨਮ ਕਹਾਣੀ ਜ਼ਿਹਨ 'ਚ ਯਾਦ ਆਉਂਦਿਆਂ ਭੂਆ 'ਤੇ ਸਗੋਂ ਹੋਰ ਗੁੱਸਾ ਚੜ੍ਹਦੈ। ਕਈ ਸਾਲ ਪਹਿਲਾਂ ਜਦ ਭੂਆ ਦੇ ਕੋਈ ਬੱਚਾ ਨਹੀਂ ਸੀ, ਉਹ ਸਾਧਾਂ ਮਗਰ ਤੁਰੀ ਫਿਰਦੀ ਰਹੀ। ਰਾਏਸਰ ਵਾਲੇ ਸੰਤਾਂ ਦੇ ਡੇਰੇ ਤਾਂ ਬਹੁਤ ਸਾਲ ਜਾਂਦੀ ਰਹੀ ਸੀ। ਉਸੇ ਨੂੰ ਗੁਰੂ ਧਾਰਿਆ ਹੋਇਆ ਸੀ ਭੂਆ ਨੇ। ਇਸਦੇ ਗੁਰੂ ਦੀ ਐਕਸੀਡੈਂਟ ਵਿਚ ਮੌਤ ਹੋ ਗਈ। ਦੋ ਮਹੀਨਿਆਂ ਮਗਰੋਂ ਭੂਆ ਪਿੰਡ ਆਈ ਸੀ। ਮੰਮੀ ਨਾਲ ਗੱਲਾਂ ਕਰਨ ਲੱਗੀ। ਮੰਮੀ ਨੇ ਕਿਹਾ ਧਾਗੇ ਤਵੀਤਾਂ ਵਿਚ ਪੈ ਕੇ ਵਥੇਰਾ ਵੇਖ ਲਿਆ। ਜੇ ਮੇਰੀ ਮੰਨੇਂ ਪਟਿਆਲੇ ਇਕ ਬਹੁਤ ਵਧੀਆ ਡਾਕਟਰ ਦੱਸਦੇ ਐ। ਮੈਂ ਪਿਛਲੇ ਦਿਨੀਂ ਮਾਨਸਾ ਗਈ ਸੀ। ਮੇਰੀ ਸਹੇਲੀ ਦੇ ਵੀ ਕਈ ਵਰ੍ਹੇ ਬੱਚਾ ਨੀਂ ਸੀ ਹੋਇਆ। ਉਹਨੇ ਦਵਾਈ ਉਸਤੋਂ ਲਈ ਸੀ। ਹੁਣ ਸੁੱਖ ਨਾਲ ਇਕ ਮੁੰਡਾ ਤੇ ਇਕ ਕੁੜੀ ਨੇ ਉਹਦੇ ਕੋਲੇ। ਜੇ ਕਹੇਂ ਤਾਂ ਚਲ ਆਉਂਨੀਆਂ ਆਪਾਂ। ਅਡਰੈੱਸ ਮੈਂ ਲੈਲੂੰ।"

ਡਾਕਟਰ ਨੇ ਚੈੱਕ ਕੀਤਾ। ਅੰਦਰਲੀਆਂ ਟਿਊਬਾਂ ਸਾਫ ਕਰ ਦਿੱਤੀਆਂ। ਦੋ ਮਹੀਨੇ ਟਰੀਟਮੈਂਟ ਚੱਲਿਆ ਤਾਂ ਇਹ ਅਸ਼ੀਰਵਾਦ ਹੋਇਆ ਸੀ। ਪਰ ਭੂਆ ਹਾਲੇ ਵੀ ਮੰਮੀ ਦੇ ਤੁਰ ਜਾਣ ਮਗਰੋਂ ਵੀ ਆਪਣੀ ਅਕਲ ਘੋਟਦੀ ਫਿਰਦੀ ਐ। ਇਹਨੂੰ ਹਾਲੇ ਵੀ ਲੋਕਾਂ ਦੀ ਸ਼ਾਬਾਸ਼ੇ ਦੀ ਹੋਰ ਲੋੜ ਐ। ਮੈਂ ਅਸ਼ੀਰਵਾਦ ਦਾ ਹੱਥ ਆਪਣੇ ਹੱਥਾਂ ਵਿਚ ਲੈ ਕੇ ਕਿਹਾ, "ਵੀਰੇ, ਮੈਂ ਠੀਕ ਆਂ।" ਪਰ ਮੇਰੇ ਅੰਦਰ ਤੁਰ ਗਈ ਮੰਮੀ ਦੇ ਸਦਮੇ ਦੀ ਡੂੰਘੀ ਚੀਸ ਵੱਜ ਰਹੀ ਹੈ।

ਮੰਮੀ ਮੈਨੂੰ ਕਦੇ ਵੀ ਅਨਪੜ੍ਹ ਨਹੀਂ ਲੱਗੇ ਸੀ, ਸਗੋਂ ਹੈ ਵੀ ਨਹੀਂ ਸੀ। ਇਹ ਤਾਂ ਸਿਰਫ ਪਾਪਾ ਨੇ ਬਣਾਈ ਹੋਈ ਸੀ। ਮੇਰੇ ਯਾਦ ਐ ਤੀਜੀ ਚੌਥੀ 'ਚ ਮੇਰੀ ਕਿਤਾਬ ਚੁੱਕਕੇ ਮੰਮੀ ਪੜ੍ਹਦੀ ਰਹਿੰਦੀ। ਫਿਰ ਕਾਪੀ ਵੇਖਕੇ ਕਹਿੰਦੀ, "ਸੋਹਣਾ ਲਿਖਿਆ ਕਰ।" ਗੱਲਾਂ ਛਿੜੀਆਂ 'ਚ ਮੰਮੀ ਦੱਸਦੀ, "ਮੈਂ ਵੀ ਪੜ੍ਹਨ ਜਾਂਦੀ ਹੁੰਦੀ ਸੀ। ਸਾਡਾ ਸਕੂਲ ਜੰਡਾਂ ਵਾਲਾ ਸਕੂਲ ਵਜਦਾ ਸੀ। ਬਹੁਤ ਚੰਗੇ ਸੀ ਸਾਡੇ ਮਾਸਟਰ ਜੀ। ਪਾਠ ਪੜ੍ਹਾਉਂਦੇ, ਫੱਟੀਆਂ ਲਿਖਾਉਂਦੇ। ਅਸੀਂ ਪਹਾੜੇ ਵੀ ਯਾਦ ਕਰਦੀਆਂ ਹੁੰਦੀਆਂ ਸੀ। ਹੋਰ ਕਿੰਨੀਆਂ ਗੱਲਾਂ ਕਰਦੇ ਸੀ ਮੰਮੀ। ਅਖੀਰ ਜਦ ਨਾਨੀ ਦੀ ਮੌਤ ਵਾਲੀ ਗੱਲ ਤਕ ਅੱਪੜ ਜਾਂਦੇ ਤਾਂ ਮੰਮੀ ਦਾ ਗਲ਼ਾ ਭਰ ਆਉਂਦਾ। ਆਵਾਜ਼ ਰੁਕ ਜਾਂਦੀ। ਅਗਾਂਹ ਗੱਲ ਨਾ ਹੁੰਦੀ। ਮੇਰੀ ਖੁਸ਼ੀ ਵੀ ਉਦਾਸੀ ਵਿਚ ਬਦਲ ਜਾਂਦੀ। ਨਾਨੀ ਦੇ ਚਲੇ ਜਾਣ ਨਾਲ ਮੰਮੀ ਦੀ ਪੜ੍ਹਾਈ ਵੀ ਰੁਕ ਗਈ ਸੀ। ਮੇਰੀ ਵੱਡੀ ਮਾਮੀ ਨੇ ਵੀ ਰਾਏ ਦੇ ਦਿੱਤੀ, "ਘਰਦਾ ਸਰਦਾ ਨੀਂ। ਨਾਲੇ ਪੰਜਵੀਂ ਜਮਾਤ ਤੋਂ ਬਾਅਦ ਕੁੜੀ ਨੂੰ ਦੂਰ ਵੱਡੇ ਸਕੂਲ ਵਿਚ ਭੇਜਣਾ ਠੀਕ ਨਹੀਂ, ਵਕਤ ਮਾੜੇ।"

ਮੈਨੂੰ ਲਗਦੈ ਮੰਮੀ ਦੇ ਅੰਦਰਲੇ ਸਕੂਲ ਨੇ ਮੰਮੀ ਨੂੰ ਬਹੁਤ ਕੁਝ ਸਿਖਾਇਆ। ਦੋਵੇਂ ਵੀਰਿਆਂ ਨੂੰ ਤੇ ਮੈਨੂੰ ਸੁਬਹ ਦਹੀਂ ਨਾਲ ਪਰੌਂਠਾ ਖਵਾਕੇ ਵਰਦੀਆਂ ਪੁਆਕੇ ਟਾਇਮ 'ਤੇ ਤਿਆਰ ਕਰ ਦਿੰਦੇ। ਸਾਡੇ ਟਿਫਨ ਬਸਤਿਆਂ ਵਿਚ ਹੁੰਦੇ। ਮੈਨੂੰ ਪੜ੍ਹਦੀ ਨੂੰ ਵੇਖਕੇ ਉਹ ਅੰਤਾਂ ਦਾ ਖੁਸ਼ ਹੁੰਦੇ।

ਮੇਰੀ ਦਸਵੀਂ ਵਿਚੋਂ ਫਸਟ ਆਉਣ 'ਤੇ ਜਦ ਸਕੂਲ ਵਿਚ ਹੈਡਮਾਸਟਰ ਸਾਹਿਬ ਨੇ ਮਾਤਾ ਪਿਤਾ ਨੂੰ ਵੀ ਨਾਲ ਸਨਮਾਨ ਵਾਸਤੇ ਬੁਲਾਇਆ, ਪਾਪਾ ਇਕੱਲੇ ਹੀ ਆਏ। ਮੰਮੀ ਨੂੰ ਨਾ ਵੇਖ ਕੇ ਮੇਰਾ ਰੋਣ ਨਿਕਲ ਗਿਆ। ਸਕੂਲ ਦਾ ਸਾਰਾ ਸਟਾਫ ਤੇ ਪੰਚਾਇਤ ਮੰਚ ਉੱਤੇ ਬੈਠੇ ਸਨ। ਪਾਪਾ ਨੂੰ ਸਾਰਿਆਂ ਨੇ ਖੜ੍ਹੇ ਹੋ ਕੇ ਵਧਾਈ ਦਿੱਤੀ। ਘਰ ਆ ਕੇ ਜਦ ਮੈਂ ਪੁੱਛਿਆ ਕਿ, "ਸਵੇਰੇ ਮੈਂ ਆਖਿਆ ਵੀ ਸੀ, ਪਾਪਾ ਮੰਮੀ ਨੂੰ ਕਿਉਂ ਨਾ ਲਿਆਏ।" ਤਾਂ ਕਹਿਣ ਲੱਗੇ, "ਭਾਈ ਤੂੰ ਨਿਆਣੀ ਐਂ, ਪੂਰੇ ਪਿੰਡ ਦੇ ਬੰਦੇ ਬੈਠੇ ਸੀ। ਦੱਸ ਤੇਰੀ ਮੰਮੀ ਕੀ ਚੰਗੀ ਲਗਦੀ ਸੀ ਉੱਥੇ। ਤੇਰਾ ਸਨਮਾਨ ਹੋ ਗਿਆ, ਵਧੀਐ।"

ਮੇਰਾ ਅੰਦਰਲਾ ਵਿੰਨ੍ਹਿਆ ਗਿਆ। ਪਾਪਾ ਮੂਹਰੇ ਕੁਛ ਬੋਲ ਨਾ ਸਕੀ ਮੈਂ। ਜੇ ਮੰਮੀ ਐਨੀ ਸੰਭਾਲ ਕਰਦੇ ਨੇ ਸਾਡੀ, ਤਾਂ ਹੀ ਅਸੀਂ ਤਿੰਨੇ ਭੈਣ ਭਾਈ ਪੜ੍ਹ ਰਹੇ ਹਾਂ। ਇਹੀ ਗੱਲ ਤਾਂ ਦੱਸਣ ਵਾਲੀ ਸੀ ਉੱਥੇ। ਮੇਰੇ ਮਨ ਵਿਚ ਰਹਿ ਰਹਿ ਕੇ ਸਵਾਲ ਉੱਠ ਰਹੇ ਸਨ। ਵੱਡੇ ਵੀਰੇ ਨੂੰ ਜਦ +2 ਤੋਂ ਬਾਅਦ ਇੰਜੀਨੀਅਰਿੰਗ ਦੇ ਡਿਪਲੋਮੇ ਵਿਚ ਦਾਖਲਾ ਮਿਲਿਆ ਸੀ, ਮੰਮੀ ਕਿੰਨਾ ਹੀ ਚਿਰ ਉਸਦੀ ਪੜ੍ਹਾਈ ਤੇ ਕਾਲਿਜ ਬਾਰੇ ਪੁੱਛਦੇ ਰਹੇ ਸੀ। ਉਸਨੂੰ ਬਾਹਰ ਰਹਿਕੇ ਉੱਠਣ, ਬੈਠਣ ਪੜ੍ਹਨ ਬਾਰੇ ਸਮਝਾਉਂਦੇ ਰਹੇ ਸੀ। ਉਸਤੋਂ ਅਗਲੇ ਸਾਲ ਜਦ ਮੈਂ +2 ਪਾਸ ਕੀਤੀ ਤਾਂ ਪਾਪਾ ਜੀ ਦਾ ਇਹੀ ਖਿਆਲ ਸੀ ਕਿ ਨੇੜੇ ਤੇੜੇ ਕੁੜੀਆਂ ਦਾ ਤਾਂ ਕੋਈ ਕਾਲਿਜ ਹੈਨੀ। ਪਰਾਈਵੇਟ ਬੀ. ਏ. ਕਰ ਲਵੇਗੀ।



ਮੰਮੀ ਨੇ ਮੇਰੀ ਉਦਾਸੀ ਵੇਖਕੇ ਇਕੱਲੀ ਨੂੰ ਪੁੱਛਿਆ, "ਦੱਸ ਤੂੰ ਕੀ ਕਰਨਾ ਚਾਹੁੰਨੀ ਐਂ।"

ਸਾਡੇ ਘਰ ਵਿਚ ਕਿੰਨੇ ਦਿਨ ਮੰਮੀ ਪਾਪਾ ਦੇ ਤਕਰਾਰ ਤੋਂ ਬਾਅਦ ਮੈਨੂੰ ਖਾਲਸਾ ਵੂਮੈਨ ਕਾਲਿਜ ਵਿਚ ਬੀ. ਐੱਸ. ਸੀ. ਲਈ ਦਾਖਲ ਕਰਵਾਇਆ ਗਿਆ।

ਮੇਰਾ ਫਾਈਨਲ ਦਾ ਰੀਜ਼ਲਟ ਵੇਖਕੇ ਪਾਪਾ ਖੁਸ਼ ਹੋਏ। ਮੰਮੀ ਨੂੰ ਕਹਿਣ ਲੱਗੇ, "ਵੇਖਲੈ ਹਰਮਨ ਨੂੰ ਬੀ. ਐੱਸ. ਸੀ. ਕਰਵਾਤੀ।"

ਮੰਮੀ ਹੱਸੇ ਸੀ।

ਜਿਸ ਦਿਨ ਮੇਰਾ ਰੀਜ਼ਲਟ ਆਇਆ ਸੀ, ਰਵੀ ਵੀਰਾ ਆਪਣੇ ਦੋਸਤ ਦਾ ਕੈਮਰਾ ਲੈ ਆਇਆ, ਕਹਿੰਦਾ, "ਅੱਜ ਫ਼ੈਮਲੀ ਗਰੁੱਪ ਫੋਟੋ ਹੋਵੇਗੀ। ਹਰਮਨ ਦੀ ਗਰੈਜੂਏਸ਼ਨ ਦੀ ਖੁਸ਼ੀ ਵਿਚ।"

ਸਭ ਦੇ ਵਿਚਕਾਰ ਦਾਦੀ ਮਾਂ, ਖੱਬੇ ਪਾਪਾ ਤੇ ਸੱਜੇ ਮੰਮੀ ਮੰਜੇ 'ਤੇ ਬੈਠ ਗਏ। ਦੋਵੇਂ ਵੀਰੇ ਤੇ ਮੈਂ ਉਹਨਾਂ ਵਿਚਕਾਰ ਪਿੱਛੇ ਖੜ੍ਹੇ ਗਏ। ਡਿਜੀਟਲ ਕੈਮਰੇ ਨੇ ਆਪ ਹੀ ਕਲਿੱਕ ਕੀਤਾ। ਫੋਟੋ ਵੇਖਕੇ ਸਭ ਖੁਸ਼ ਹੋ ਗਏ। ਮੰਮੀ ਦਾ ਅੰਦਰ ਖਿੜ ਗਿਆ ਸੀ ਤਾਂ ਅੰਦਰੋਂ ਆਪਣੀ ਬਲੈਕ ਐਂਡ ਵ੍ਹਾਈਟ ਫੋਟੋ ਲੈ ਆਏ। ਕਾਲੇ ਸ਼ਾਹ ਵਾਲ, ਤਿੱਖੇ ਨੈਣ ਨਕਸ਼, ਨੱਕ ਵਿਚ ਕੋਕਾ, ਕੰਨਾਂ ਵਿਚ ਵੱਡੇ-ਵੱਡੇ ਰਿੰਗ। ਫੋਟੋ ਇੰਝ ਜਿਵੇਂ ਕਿਸੇ ਫ਼ਿਲਮੀ ਹੀਰੋਇਨ ਦੀ ਹੋਵੇ। ਰਵੀ ਵੀਰਾ ਫੋਟੋ ਲੈ ਕੇ ਵਿਹੜੇ ਵਿਚ ਭੱਜਿਆ ਫਿਰੇ। ਮੰਮੀ ਸਾਹਮਣੇ ਕਰਕੇ ਕਹਿਣ ਲੱਗਾ, "ਮੰਮੀ ਸੱਚ-ਮੁੱਚ ਤੁਸੀਂ ਹੋ! ਪਾਪਾ ਨਾਲੋਂ ਕਿਤੇ ਸੋਹਣੇ।"

ਪਾਪਾ ਮੁਸਕਰਾਏ ਸੀ।

ਮੰਮੀ ਕਹਿੰਦੀ, "ਵੱਡੀ ਕਰਾਲੋ।"

"ਹੂੰ, ਹੁਣ ਵੱਡੀ ਕਰਵਾਉਣ ਨੂੰ ਦੱਸ ਕੀ ਐ, ਐਵੇਂ ਦੋ ਸੌ ਨੂੰ ਥਾਂ ਕਰੋਂਗੀ। ਛੋਟੀ ਨੂੰ ਕੀ ਹੁੰਦੈ, ਨਾਲੇ ਅਟੈਚੀ 'ਚ ਸਭੀਂ ਰਹਿੰਦੀ ਐ।" ਪਾਪਾ ਇਕਦਮ ਭੜਕੇ ਸੀ।

ਮੰਮੀ ਚੁੱਪ ਕਰ ਗਏ। ਉਹ ਫੋਟੋ ਮੁੜ ਮੰਮੀ ਦੇ ਅਟੈਚੀ 'ਚੋਂ ਬਾਹਰ ਨਾ ਆਈ।

"ਕੁੜੇ ਭਾਈ ਸੂਟ ਹੋਰ ਪਾ ਲੈ ਫਿੱਕਾ ਜਿਹਾ ਵੇਖਕੇ। ਕੀ ਕਹਿਣਗੇ ਲੋਕ। ਕੀ ਉਮਰ ਸੀ ਤੇਰੀ ਮਾਂ ਦੀ ਹਾਲੇ।" ਮੇਰੇ ਕੋਲੋਂ ਲੰਘਣ ਲੱਗੀ ਭੂਆ ਦੀ ਆਵਾਜ਼ ਨੇ ਮੇਰਾ ਧਿਆਨ ਫਿਰ ਤੋੜਿਆ ਹੈ। ਹਰ ਵੇਲੇ ਗੱਲਾਂ 'ਚੋਂ ਕੀੜੇ ਕੱਢਣ ਵਾਲੀ ਭੂਆ ਨੂੰ ਕੀ ਪਤੈ ਇਹ ਸੂਟ ਵੇਖਕੇ ਮੰਮੀ ਕਿੰਨਾ ਖੁਸ਼ ਹੁੰਦੀ ਸੀ। ਪਿੱਛੇ ਜਿਹੇ ਜਦ ਬਚਨੀ ਤਾਈ ਦਾ ਭੋਗ ਸੀ, ਮੰਮੀ ਕਹਿੰਦੀ, "ਤੈਨੂੰ ਕਿੰਨਾ ਮੋਹ ਕਰਦੀ ਹੁੰਦੀ ਸੀ। ਤੂੰ ਵੀ ਚੱਲ।"

ਮੇਰੇ ਇਹੋ ਸੂਟ ਪਾਇਆ ਹੋਇਆ ਸੀ। ਮੰਮੀ ਦੇ ਵੀ ਇਹਦੇ ਨਾਲ ਜਿਹੇ ਹੀ ਪਰਿੰਟ ਵਾਲਾ ਪਾਇਆ ਸੀ। ਅਸੀਂ ਬੈਠੀਆਂ ਸੀ। ਬੁੜ੍ਹੀਆਂ 'ਚੋਂ ਕੋਈ ਹੌਲੀ ਦੇਣੇ ਮੰਮੀ ਨੂੰ ਪੁੱਛਣ ਲੱਗੀ, ਮੈਂ ਸੁਣੀ, "ਤੇਰੀ ਭੈਣ ਐਂ ਨਾਲ ਆਈ?" ਮੁੜਦਿਆਂ ਵਕਤ ਰਸਤੇ 'ਚ ਗੱਲ ਕਰਕੇ ਮੰਮੀ ਕਿੰਨਾ ਹੱਸੀ ਸੀ। ਭੂਆ ਨੂੰ ਮੇਰਾ ਇਹ ਸੂਟ ਵੀ ਭੈੜਾ ਲੱਗਦੈ। ਇਹਨੂੰ ਕੀ ਦੱਸਾਂ। ਮੈਂ ਮੰਮੀ ਦੀ ਆਤਮਾ ਦੀ ਖੁਸ਼ੀ ਵਾਸਤੇ ਹੀ ਸਾਰੇ ਕੰਮ ਕਰਨੇ ਨੇ। ਤੂੰ ਕਰਵਾ ਲੈ ਲੋਕਾਂ ਤੋਂ ਬੱਲੇ-ਬੱਲੇ। ਮੇਰੀਆਂ ਅੱਖਾਂ ਦਾ ਪਾਣੀ ਰੁਕ ਨਹੀਂ ਰਿਹਾ।

"ਲੈ ਫੋਟੀ ਤਿਆਰ ਕਰਵਾ ਲਿਆਂਦੀ ਕੈਮਰੇ ਨਾਲ।" ਬਰਾਂਡੇ ਵਿਚੋਂ ਚਾਚੇ ਰਾਜ ਦੀ ਆਵਾਜ਼ ਮੇਰੇ ਕੰਨੀਂ ਪਈ ਸੀ। ਮੈਨੂੰ ਮੰਜੇ 'ਤੇ ਬੈਠੀ ਨੂੰ ਫਿਰ ਚੱਕਰ ਆਇਆ ਹੈ। ਸਿਰ ਵਿਚ ਇਕਦਮ ਕੁਛ ਹੋਇਆ ਹੈ। ਲੱਗਦੈ ਜਿਵੇਂ ਪਾਟ ਜਾਵੇਗਾ।

ਪਾਪਾ ਅਤੇ ਚਾਚਾ ਸਾਹਮਣੇ ਬਰਾਂਡੇ ਵਿਚ ਖੜ੍ਹੇ ਫੋਟੋ ਵੇਖ ਰਹੇ ਹਨ।

ਭੂਆ ਵੀ ਫੋਟੋ ਨੂੰ ਵੇਖਦੀ ਹੈ।

"ਹਾਂ ਬੱਸ ਠੀਕ ਐ। ਉਹ ਤਾਂ ਭਾਈ ਬੇਗਾਨੇ ਪਿੰਡ ਦਾ ਬੇਗਾਨਾ ਆਦਮੀ ਐ। ਉਸਨੂੰ ਕੀ ਪਤੈ। ਮੁਟਿਆਰ ਜਹਾਨ ਗਈ ਐ। ਵੱਡੀਆਂ ਫੋਟੋਆਂ ਆਪਾਂ ਭੋਗ 'ਤੇ ਰੱਖਦੇ ਸੋਹਣੇ ਲਗਦੇ ਆਂ। ਲੋਕਾਂ ਦੀ ਚਰਚਾ ਮਾੜੀ ਹੁੰਦੀ ਐ ਭਾਈ 'ਜੈਬ। ਕਿੱਥੋਂ ਤਕ ਤਾਂ ਹੁਣ ਪਹੁੰਚਾਤੇ ਡਾਢੇ ਨੇ।" ਭੂਆ ਆਪਣੇ ਫ਼ੈਸਲੇ ਨੂੰ ਪ੍ਰਵਾਨ ਚੜ੍ਹਦਿਆਂ ਵੇਖ, ਆਪਣੀ ਡੂੰਘੀ ਅਕਲ ਦਾ ਸਮੁੰਦਰ ਰਿੜਕ-ਰਿੜਕ ਸ਼ਬਦਾਂ ਦਾ ਪ੍ਰਭਾਵ ਛੱਡ ਰਹੀ ਹੈ। ਸੁਨਿਹਰੀ ਫਰੇਮ ਵਾਲੀ ਦੋ ਵਾਈ ਤਿੰਨ ਫੁੱਟ ਦੀ ਆਇਲ ਕਲਰ ਨਾਲ ਤਿਆਰ ਕੀਤੀ ਫੋਟੋ,

ਜਿਹੜੀ ਰਵਿੰਦਰ ਅੰਕਲ ਤਿਆਰ ਕਰਵਾਕੇ ਲਿਆਏ ਸਨ, ਸ਼ੀਸ਼ੇ ਵਾਲੀ ਅਲਮਾਰੀ ਵਿਚ ਪੁੱਠੀ ਕਰਕੇ ਰੱਖ ਪਈ ਐ।

ਰਾਤੀਂ ਰਵਿੰਦਰ ਅੰਕਲ ਜਦੋਂ ਮੰਮੀ ਦੀ ਤਸਵੀਰ ਲੈ ਕੇ ਆਏ, ਮੈਂ ਪਾਪਾ ਦੇ ਕੋਲ ਹੀ ਬੈਠੀ ਸਾਂ। ਦੋਵਾਂ ਦੀ ਗੱਲਾਂ ਕਰਨ ਦੀ ਆਵਾਜ਼ ਮੈਨੂੰ ਸੁਣਦੀ ਰਹੀ। "ਅਜਾਇਬ ਬੱਚਿਆਂ ਕੋਲ ਹੋਰ ਹੁਣ ਰਹਿ ਵੀ ਕੀ ਗਿਐ। ਸਰੀਰਕ ਤੌਰ 'ਤੇ ਸੁਖਮੇਲ ਹੁਣ ਸਾਡੇ ਕੋਲ ਨਹੀਂ। ਇਹ ਫੋਟੋ ਹੀ ਹੈ ਉਸਦੀ। ਉਹਦੀ ਦਿੱਤੀ ਸਿੱਖਿਆ ਤੇ ਸੰਸਕਾਰਾਂ 'ਤੇ ਚਲਦੇ ਬੱਚੇ ਉਸਨੂੰ ਨਮਸਕਾਰ ਕਰਿਆ ਕਰਨਗੇ। ਉਹ ਵੱਡੀ ਸੀ। ਤੇਰੇ ਘਰ ਨੂੰ ਵੱਡਾ ਕਰਕੇ ਗਈ ਐ। ਤੂੰ ਉਸਨੂੰ ਐਸ ਵੇਲੇ ਛੋਟੀ ਨਾ ਕਰੀਂ। ਛੋਟੀ ਨਾ ਸਮਝ। ਉਮਰ ਘੱਟ ਮਿਲੀ, ਦੁੱਖ ਐ ਆਪਾਂ ਸਾਰਿਆਂ ਨੂੰ। ਉਮਰਾਂ ਨਾਲ ਮਨੁੱਖ ਵੱਡੇ ਛੋਟੇ ਨੀਂ ਹੁੰਦੇ, ਕੰਮਾਂ ਨੂੰ ਵੱਡਾ ਗਿਣਿਆ ਜਾਂਦੈ। ਫਿਰ ਭਗਤ ਸਿੰਘ ਦੀ ਕਿੰਨੀ ਕੁ ਉਮਰ ਸੀ। ਭਾਵੇਂ ਉਹਨਾਂ ਨਾਲ ਤੁਲਨਾ ਨਾ ਦੇ। ਪਰ ਘਰ ਵਾਸਤੇ ਉਹ ਵੀ ਵੱਡੀ ਐ। ਕੋਈ ਐਸੀ ਗੱਲ ਨੀਂ ਹੌਸਲਾ ਰੱਖ..."

ਰਵਿੰਦਰ ਅੰਕਲ ਨੇ ਪਾਪਾ ਦੇ ਲਹਿਜੇ ਨੂੰ ਵੇਖ ਦਲੀਲ ਦਿੱਤੀ ਸੀ।

"ਚਲੋ ਵੇਖਦੇ ਆਂ।" ਕਹਿ, ਪਾਪਾ ਨੇ ਗੱਲ ਦਾ ਵਿਸ਼ਾ ਬਦਲ ਦਿੱਤਾ ਸੀ।

ਗੱਲਾਂ ਸੁਣਕੇ ਮੇਰੀਆਂ ਭੁੱਬਾਂ ਨਿਕਲ ਗਈਆਂ। ਪਾਪਾ ਨੇ ਮੇਰੇ ਰੋਣ ਨੂੰ ਵੀ ਹੋਰ ਹੀ ਤਰ੍ਹਾਂ ਸਮਝ ਲਿਆ। ਅੰਕਲ ਚਲੇ ਗਏ ਤਾਂ ਉਹਨਾਂ ਗੋਦੀ ਵਿਚ ਲੈ ਕੇ ਮੈਨੂੰ ਛਾਤੀ ਨਾਲ ਲਾ ਲਿਆ। ਉਹਨਾਂ ਦੀ ਆਵਾਜ਼ ਵੀ ਭਾਰੀ ਹੋ ਗਈ ਸੀ। ਕਿੰਨਾ ਚਿਰ ਵਿਲਕਦੀ ਨੂੰ ਮੈਨੂੰ ਨਹੀਂ ਪਤਾ ਪਾਪਾ ਦੀ ਗੋਦੀ ਵਿਚ ਮੈਨੂੰ ਕਦੋਂ ਨੀਂਦ ਆ ਗਈ ਸੀ।

ਪਰ ਭੂਆ ਨੇ ਫੇਰ ਆਪਣੀਆਂ ਗੱਲਾਂ ਦਾ ਤੋੜਾ ਇਸੇ ਹੀ ਗੱਲ 'ਤੇ ਝਾੜਿਆ ਸੀ, "ਜੁਆਕਾਂ ਨੂੰ ਕੀ ਪਤਾ ਹੁੰਦੈ।"

"ਲਿਆਓ ਭਾਈ ਸਾਫ ਗਦੇਲਾ ਤੇ ਚਾਦਰ, ਬਾਹਰ ਮਹਾਰਾਜ ਦੀ ਸਵਾਰੀ ਵਾਸਤੇ ਚਾਹੀਦੇ।" ਬਾਹਰੋਂ ਆ ਚਾਚਾ ਰਾਜ ਦੇ ਬੋਲ ਮੇਰੇ ਕੰਨੀਂ ਪੈਂਦੇ ਹਨ। ਸੋਚਾਂ 'ਚੋਂ ਬਾਹਰ ਹੋ ਮੈਂ ਉੱਠਕੇ ਪੇਟੀ ਵਿਚੋਂ ਨਵਾਂ ਗਦੇਲਾ ਤੇ ਨਵੀਂ ਚਾਦਰ ਕੱਢਕੇ ਚਾਚੇ ਰਾਜ ਨੂੰ ਫੜਾਈ ਹੈ। ਇਹ ਉਹੋ ਚਾਦਰ ਐ ਜਿਹੜੀ ਮੈਂ ਤੇ ਮੰਮੀ ਨੇ ਪਿਛਲੇ ਮਹੀਨੇ ਸ਼ਹਿਰੋਂ ਖਰੀਦੀ ਸੀ। ਪੇਟੀ ਕੋਲ ਖੜ੍ਹੀ ਦੀ ਮੇਰੀ ਨਿਗਾਹ ਵਾਰ-ਵਾਰ ਸੁਨਹਿਰੀ ਫਰੇਮ ਵੱਲ ਜਾ ਰਹੀ ਹੈ ਤੇ ਰਵਿੰਦਰ ਅੰਕਲ ਦੀ ਗੱਲ ਯਾਦ ਆ ਰਹੀ ਹੈ। "ਗੋਲ ਮਾਰਕੀਟ ਕੋਲ ਇਕੋ-ਇਕ ਦੁਕਾਨ ਹੈ, ਇਹਨਾਂ ਫਰੇਮਾਂ ਦੀ। ਜਿੱਥੋ ਇਹ ਫਰੇਮ ਜੜਵਾਇਐ। ਆਮ ਦੁਕਾਨਦਾਰ ਨੀਂ ਰੱਖਦਾ ਇੰਨੇ ਵਧੀਆ ਫਰੇਮ। ਨਾਲੇ ਸੁਹਜ ਆਰਟਿਸਟ ਤਾਂ ਮੰਨਿਆ ਹੋਇਐ।

ਕਹਿੰਦਾ ਸੀ ਟਾਇਮ ਥੋੜੈ। ਫੋਟੋ ਬਣਨੀ ਨੀਂ ਇੰਨੀ ਜਲਦੀ। ਮਸਾ ਜ਼ੋਰ ਨਾਲ ਬਣਵਾਈ। ਅਸੀਂ ਕਿਹਾ ਭਾਵੇਂ ਰਾਤ ਲਾ, ਭੋਗ ਵੇਲੇ ਚਾਹੀਦੈ। ਸੁਨਹਿਰੀ ਫਰੇਮ ਵੇਖਕੇ ਮੇਰੇ ਅੰਦਰ ਡੋਬ ਪੈ ਰਹੇ ਹਨ। ਮੈਂ ਮੰਜੇ 'ਤੇ ਫਿਰ ਬੈਠ ਗਈ ਹਾਂ।

ਘੁੰਮਣਘੇਰੀਆਂ ਵਿਚ ਬੈਠੀ ਨੂੰ ਕਿਸੇ ਹੌਲੀ ਜਿਹੀ ਨਾਂ ਲੈ ਕੇ ਬੁਲਾਇਆ ਹੈ। ਵੇਖਿਆ ਮੇਰੀਆਂ ਬੀ. ਐੱਸ. ਸੀ. ਦੀਆਂ ਜਮਾਤਣਾਂ ਪੁਸ਼ਪਿੰਦਰ ਤੇ ਸ਼ਸ਼ੀ ਪ੍ਰਭਾ ਉਦਾਸ ਚਿਹਰੇ ਲਈ ਖੜ੍ਹੀਆਂ ਹਨ। ਮੇਰੇ ਗਲੇ ਨਾਲ ਪੁਸ਼ਪਿੰਦਰ ਚਿੰਬੜਕੇ ਪੁੱਛ ਰਹੀ ਹੈ, "ਇਹ ਕਿਵੇਂ ਹੋ ਗਿਆ ਹਰਮਨ। ਰੱਬ ਨੇ ਡਾਢਾ ਕਹਿਰ ਕਮਾ ਦਿੱਤਾ ਆਪਣੇ ਨਾਲ।"

ਕੀ ਦੱਸਾਂ ਪੁਸ਼ਪਿੰਦਰ ਤੇ ਪ੍ਰਭਾ ਨੂੰ, ਬਈ ਰੱਬ ਨੇ ਜੋ ਕੀਤਾ ਹੀ ਕੀਤਾ, ਹੁਣ ਆਪਣੇ ਵੀ ਕਿੱਥੋਂ ਤਕ ਨਿੱਘਰੇ ਖੜ੍ਹੇ ਨੇ।

"ਹਰਮਨ ਤੂੰ ਤਾਂ ਸਾਨੂੰ ਹੌਸਲੇ ਦਿੰਦੀ ਹੁੰਦੀ ਐਂ। ਬਹਾਦਰ ਐਂ ਤੂੰ। ਤਕੜੀ ਹੋ।"

ਪਰ ਕੀ ਦੱਸਾਂ ਪ੍ਰਭਾ ਨੂੰ ਕੀ-ਕੀ ਬੀਤੀ ਜਾਂਦੀ ਐ ਮੇਰੇ 'ਤੇ।

"ਆਉ ਬੀਬਾ ਪਾਣੀ ਲੈ ਲੋ, ਨਾਲੇ ਘੁੱਟ-ਘੁੱਟ ਚਾਹ ਲੈ ਲੋ, ਕਿਹੜੇ ਵੇਲੇ ਦੀਆਂ ਚੱਲੀਆਂ ਹੋਈਆਂ ਹੋਵੋਂਗੀਆਂ ਠੰਢ 'ਚ।"



ਚਾਚਾ ਰਾਜ ਉਹਨਾਂ ਨੂੰ ਬਾਹਰ ਲੈ ਗਿਆ ਹੈ। ਮੈਂ ਇਸ਼ਾਰਾ ਕੀਤਾ, ਉਹ ਚੁੱਪ-ਚਾਪ ਚਲੀਆਂ ਗਈਆਂ।

ਸੋਚਦੀ ਹਾਂ, ਕੀ ਦੱਸਾਂ ਇਹਨਾਂ ਨੂੰ ਬਾਹਰ ਜ਼ਰੂਰ ਬਹਾਦਰ ਬਣਕੇ ਰਹੀ ਹਾਂ। ਪਰ ਘਰਦੇ ਮੈਨੂੰ ਜੁਆਕੜੀ ਕਹਿਕੇ ਮੰਮੀ ਨਾਲ ਧਰੋਹ ਕਰ ਰਹੇ ਨੇ, ਜੋ ਸਹਿਣ ਨਹੀਂ ਹੋ ਰਿਹਾ।

"ਚੱਲ ਬੇਟਾ ਭੋਗ ਦਾ ਵਕਤ ਹੋਣ ਵਾਲੈ", ਮੈਨੂੰ ਡੂੰਘੀਆਂ ਸੋਚਾਂ ਵਿਚ ਬੈਠੀ ਨੂੰ ਮੋਢੇ ਤੋਂ ਫੜ ਉੱਠਣ ਲਈ ਦਾਦੀ ਮਾਂ ਕਹਿ ਰਹੀ ਹੈ।

"ਬੇਟਾ ਚੱਲ ਬਾਹਰ ਮਹਾਰਾਜ ਦੀ ਤਾਬਿਆ ਬੈਠੀਏ। ਬਾਣੀ ਸੁਣਕੇ ਮਨ ਹੋਰ ਹੋਏਗਾ।" ਦਾਦੀ ਮਾਂ ਦੇ ਸਹਾਰੇ ਮੈਂ ਹੌਲੀ-ਹੌਲੀ ਪੰਡਾਲ ਵਿਚ ਆ ਗਈ ਹਾਂ। ਚਿੱਟੀਆਂ ਚਾਦਰਾਂ ਦੂਰ ਤਕ ਵਿਛੀਆਂ ਹੋਈਆਂ ਹਨ। ਭਾਈ ਜੀ, ਬਾਬੇ ਦੀ ਦੇਹ 'ਤੇ ਚੌਰ ਕਰ ਰਿਹਾ ਹੈ। ਇਕ ਪਾਸੇ ਤਬਲੇ ਤੇ ਹਾਰਮੋਨੀਅਮ ਆਪਣੇ ਅੱਗੇ ਰੱਖੀਂ ਤਿੰਨ ਰਾਗੀ ਬੈਠੇ ਹਨ। ਮੈਂ ਦਾਦੀ ਮਾਂ ਦੇ ਕੋਲ ਬੈਠ ਗਈ ਹਾਂ। ਪਾਪਾ ਜੀ ਕਮੀਜ਼-ਪਜਾਮੇ ਵਿਚ ਪੂਣੀ ਕੀਤੀ ਪੱਗ ਬੰਨ੍ਹੀ ਲੋਈ ਦੀ ਬੁੱਕਲ ਮਾਰੀਂ ਬੈਠੇ ਹਨ। ਦੋਵਾਂ ਵੀਰਿਆਂ ਦੇ ਉਦਾਸ ਚਿਹਰੇ ਵੇਖਕੇ ਕਾਲਜੇ ਰੁੱਗ ਭਰਿਆ ਗਿਆ ਹੈ। ਚਾਚੇ ਆਉਣ ਵਾਲਿਆਂ ਨੂੰ ਮਿਲ-ਮਿਲਕੇ ਬਿਠਾ ਰਹੇ ਹਨ। ਭੂਆ ਕਦੇ ਪੰਡਾਲ 'ਚ ਬੈਠੀਆਂ ਔਰਤਾਂ ਵੱਲ ਆਉਂਦੀ ਹੈ, ਕਦੇ ਅੰਦਰ ਚਲੀ ਜਾਂਦੀ ਹੈ। ਮੰਮੀ ਦੀ ਡੱਬੀ ਕੁ ਜਿੰਨੀ ਫੋਟੋ ਭੂਆ ਨੇ ਮਹਾਰਾਜ ਮੂਹਰੇ ਟਿਕਾ ਦਿੱਤੀ ਹੈ। ਆਪ ਫਿਰ ਪਿਛਾਂਹ ਔਰਤਾਂ ਵੱਲ ਚਲੀ ਗਈ ਹੈ।

ਮੰਮੀ ਦਾ ਚਿਹਰਾ ਮੇਰੇ ਸਾਹਮਣੇ ਹੈ। ਨਿੱਕੀ ਜਿਹੀ ਫੋਟੋ ਵਿਚੋਂ ਉਹ ਮੇਰੇ ਵੱਲ ਵੇਖ ਰਹੀ ਹੈ। ਇਉਂ ਲੱਗਦੈ ਜਿਵੇਂ ਸਾਰੀਆਂ ਗੱਲਾਂ ਉਸਨੇ ਵੀ ਸੁਣ ਲਈਆਂ ਹੋਣ। ਮੰਮੀ ਉਦਾਸੀ ਵਿਚ ਮੈਨੂੰ ਘੂਰ ਰਹੀ ਹੈ। ਜਿਵੇਂ ਕਹਿ ਰਹੀ ਹੋਵੇ, "ਹਰਮਨ ਮੈਂ ਤੈਨੂੰ ਪਹਿਲਾਂ ਵੀ ਕਿਹੈ, ਬਈ ਕੁਝ ਕਰਕੇ ਵਿਖਾਈਂਦਾ ਹੁੰਦੈ। ਪਰ ਤੂੰ ਤਾਂ ਕੁਛ ਨਹੀਂ ਕਰ ਰਹੀ। ਇਹ ਤਾਂ ਸਾਰੇ ਹੈਣ ਇਕੋ ਜਿਹੇ।" ਮੰਮੀ ਦੀ ਘੂਰ ਮੈਥੋਂ ਵੇਖੀ ਨਹੀਂ ਜਾ ਰਹੀ ਹੈ। ਦਿਮਾਗ਼ ਨੂੰ ਤੇਜ਼ੀ ਨਾਲ ਫੇਰ ਕੁਛ ਚੜ੍ਹ ਰਿਹਾ ਹੈ। ਮੰਮੀ ਲਾਹਣਤਾਂ ਪਾ ਰਹੀ ਹੈ, "ਐਸੇ ਕਰਕੇ ਹਰਮਨ ਕਹਿੰਦੀ ਹੁੰਦੀ ਸੀ, ਮੈਂ ਡਾਕਟਰਾਂ ਵਾਲੀ ਪੜ੍ਹਾਈ ਕੀਤੀ ਹੋਈ ਐ। ਫੇਰ ਤੈਨੂੰ ਚੇਤੰਨ ਹੋਣਾ ਚਾਹੀਦੈ। ਕਾਲਿਜ ਵਿਚ ਤੂੰ ਇਕ ਵਾਰ ਨਾਟਕ ਵਿਚ ਭਾਗ ਲਿਆ ਸੀ। ਮੈਨੂੰ ਹੁੱਬ-ਹੁੱਬ ਦੱਸਦੀ ਸੀ, "ਮੰਮੀ ਅਨਿਆਂ ਦੇ ਖਿਲਾਫ ਸੀ ਸਾਡਾ ਨਾਟਕ। ਔਰਤਾਂ ਦੇ ਸਨਮਾਨ ਦੀ ਗੱਲ ਕਰਦੇ ਪਾਤਰ ਦਾ ਰੋਲ ਮੈਂ ਕੀਤਾ ਸੀ। ਹੁਣ ਤੇਰਾ ਉਹ ਪਾਤਰ ਤੇ ਸੱਚ ਕਿੱਥੇ ਐ ਧੀਏ।" ਮੰਮੀ ਦੀ ਆਤਮਾ ਵਾਰ-ਵਾਰ ਮੈਨੂੰ ਝੰਜੋੜ ਰਹੀ ਹੈ। ਰੋ-ਰੋ ਕੇ ਕੁਝ ਨੀਂ ਬਣਦਾ ਧੀਏ ਰਾਣੀਏ। "ਸੇਵਕ ਕੀ ਓੜਕਿ ਨਿਬਹੀ ਪ੍ਰੀਤ।" ਗੁਰਬਾਣੀ ਦੇ ਸ਼ਬਦ ਨਾਲ ਮੇਰੀ ਬਿਰਤੀ ਟੁੱਟ ਜਾਂਦੀ ਹੈ। ਮਨ 'ਚ ਬੜੇ ਦੁੱਖ ਨਾਲ ਖਿਆਲ ਭਾਰੂ ਹੋ ਜਾਂਦੇ ਨੇ। ਜਿਵੇਂ ਕਲੇਜਾ ਪੱਛਿਆ ਗਿਆ ਹੋਵੇ। ਮੰਮੀ ਨਾਲ ਤਾਂ ਆਪਣੇ ਪਰਿਵਾਰ ਨੇ ਵੀ ਪ੍ਰੀਤ ਨਹੀਂ ਨਿਭਾਈ, ਸਾਰੀ ਉਮਰ ਦੀ ਘਾਲ ਕਮਾਈ ਦੀ ਕਦਰ ਨਹੀਂ ਪਾਈ। ਦਰਗਾਹ ਵਾਲੇ ਨਾਲ ਪ੍ਰੀਤ ਕਿਵੇਂ ਨਿਭੇਗੀ। ਬਖਸ਼ਣਹਾਰ ਇਹ ਤਾਂ ਝੂਠੀਆਂ ਵਡਿਆਈਆਂ ਦੇ ਭੁੱਖੇ ਬੈਠੇ ਨੇ।

ਭਾਈ ਜੀ ਦੇ ਸ਼ਬਦਾਂ ਨਾਲ ਮੇਰੇ ਅੰਦਰਲਾ ਤੂਫ਼ਾਨ ਹੋਰ ਝੂਲਣ ਲੱਗ ਪਿਆ ਹੈ। ਮੈਂ ਖੜ੍ਹੀ ਹੋ ਗਈ ਹਾਂ। ਦਾਦੀ ਮਾਂ ਨੇ ਮੇਰਾ ਕਮੀਜ਼ ਖਿੱਚਕੇ ਬੈਠਣ ਦਾ ਇਸ਼ਾਰਾ ਕੀਤਾ ਹੈ। "ਆਈ ਦਾਦੀ ਮਾਂ", ਕਹਿੰਦਿਆਂ ਹੀ ਮੈਂ ਕਾਹਲੀ ਨਾਲ ਅੰਦਰ ਵੱਲ ਤੁਰ ਪਈ ਹਾਂ। ਅੰਦਰ ਆ ਸ਼ੀਸ਼ੇ ਵਾਲੀ ਅਲਮਾਰੀ ਖੋਲ੍ਹੀ ਹੈ। ਸੁਨਹਿਰੀ ਫਰੇਮ ਵਿਚੋਂ ਮੰਮੀ ਦਾ ਚਿਹਰਾ ਮੇਰੇ ਵੱਲ ਵੇਖਦਾ ਲਗਦਾ ਹੈ। ਆਪਣੀ ਛਾਤੀ ਨਾਲ ਫੋਟੋ ਲਾ ਮੈਂ ਫਿਰ ਬਾਹਰ ਆ ਇਕੱਠ ਨੂੰ ਚੀਰਦੀ ਅੱਗੇ ਵਧ ਰਹੀ ਹਾਂ। ਮੇਰੇ ਅੰਦਰਲਾ ਤੂਫ਼ਾਨ ਹੋਰ ਤੇਜ਼ ਹੋ ਗਿਆ ਹੈ। ਲੋਕਾਂ ਦਾ ਇਕੱਠ ਵੱਡੇ ਪਲੜੇ ਵਾਂਗ ਹਿੱਲਦਾ ਦਿਖਾਈ ਦੇ ਰਿਹਾ ਹੈ। ਅਨੇਕਾਂ ਅੱਖਾਂ ਮੇਰੇ ਵੱਲ ਵੇਖ ਰਹੀਆਂ ਹਨ। ਮੇਰੇ ਕਦਮ ਬਾਬੇ ਦੀ ਬੀੜ ਵੱਲ ਵਧ ਰਹੇ ਹਨ। ਸਿਜਦਾ ਕਰ ਮੈਂ ਮੰਮੀ ਦੀ ਛੋਟੀ ਤਸਵੀਰ ਨੂੰ ਚੁੱਕ ਕੇ ਸੁਨਹਿਰੀ ਫਰੇਮ ਵਾਲੀ ਫੋਟੋ ਟਿਕਾ ਕੇ ਰੱਖ ਦਿੱਤੀ ਹੈ। ਮੰਮੀ ਦਾ ਚਿਹਰਾ ਮੁਸਕਰਾ ਰਿਹਾ ਹੈ। ❑❑

[ਗਲੀ ਨੰ: 5, ਲਿੰਕ ਰੋਡ, ਮਾਨਸਾ-151 505]

# ਕੁਲਵੰਤ ਸਿੰਘ ਵਿਰਕ ਤੇ ਉਸਦੀ ਕਹਾਣੀ ਕਲਾ

## ਗੁਲਜ਼ਾਰ ਸਿੰਘ ਸੰਧੂ

ਅੱਜ ਦੇ ਪਾਠਕਾਂ ਨੂੰ ਕੁਲਵੰਤ ਸਿੰਘ ਵਿਰਕ ਦਾ ਸੁਭਾਅ ਦੱਸਣ ਲਈ ਮੈਂ ਅਪਣੀ ਗੱਲ ਉਹਦੇ ਨਾਲ ਹੋਈ ਆਪਣੀ ਪਹਿਲੀ ਮੁਲਾਕਾਤ ਤੋਂ ਸ਼ੁਰੂ ਕਰਦਾ ਹਾਂ।

ਨਵੀਂ ਦਿੱਲੀ ਦੇ ਯਾਰਕ ਰੈਸਟੋਰੈਂਟ ਵਿਚ ਐੱਮ . ਐੱਸ . ਰੰਧਾਵਾ ਦੇ ਸਵਾਗਤ ਵਿਚ ਪਾਰਟੀ ਸੀ। ਰੰਧਾਵਾ ਨੇ ਇਕ ਛੀਂਟਕੇ ਜਿਹੇ ਸਰਦਾਰ ਨੂੰ ਇਸ਼ਾਰਾ ਕਰ ਕੇ ਆਪਣੇ ਨਾਲ ਦੀ ਸੀਟ ’ ਤੇ ਬਿਠਾ ਲਿਆ। ਸਾਰਾ ਅਰਸਾ ਹੋਰਨਾਂ ਦੀਆਂ ਸਾਹਬ ਸਲਾਮਾਂ ਦਾ ਉਤਰ ਤਾਂ ਦਿੱਤਾ ਪਰ ਗੱਲਾਂ ਛੋਟੀਆਂ ਅੱਖਾਂ ਆਲੇ ਉਸ ਬੰਦੇ ਨਾਲ ਹੀ ਕਰਦਾ ਰਿਹਾ । ਪਤਾ ਲੱਗਿਆ ਇਹ ਕੁਲਵੰਤ ਸਿੰਘ ਵਿਰਕ ਸੀ। ਉਹ ਪੰਜਾਬ ਤੋਂ ਦਿੱਲੀ ਗਿਆ ਹੋਇਆ ਸੀ। ਸੰਨ 1955 ਦੀ ਗੱਲ ਹੋਵੇਗੀ।

" ਮੈਂ ਗੁਲਜ਼ਾਰ ਸਿੰਘ ਸੰਧੂ ਹਾਂ", ਮੈਂ ਪਾਰਟੀ ਤੋਂ ਪਿੱਛੋਂ ਵਿਰਕ ਨਾਲ ਆਪਣੀ ਜਾਣ-ਪਛਾਣ ਕਰਵਾਈ। "ਮੈਂ ਜਾਣਨਾਂ", ਉੱਤਰ ਮਿਲਿਆ। "ਮੈਂ ਰੰਧਾਵਾ ਦੇ ਦਫਤਰ ਭਾਰਤੀ ਖੇਤੀ ਬਾੜੀ ਖੋਜ ਕਾਉਂਸਲ ਵਿਚ ਸਬ ਐਡੀਟਰ ਹਾਂ," ਮੇਰੀ ਉਸ ਦੇ ਛੋਟੇ ਉੱਤਰ ਨਾਲ ਤਸੱਲੀ ਨਹੀਂ ਸੀ ਹੋਈ।" ਮੈਨੂੰ ਪਤੈ।" ਫੇਰ ਦੋ ਹੀ ਸ਼ਬਦ। ਏਨੇ ਨੂੰ ਗੁਰਮੁਖ ਸਿੰਘ ਜੀਤ ਆ ਗਿਆ ਤੇ ਵਿਰਕ ਦੀ ਸੱਜਰੀ ਕਹਾਣੀ ਬਾਰੇ ਕਹਿਣ ਲੱਗਿਆ, " ਤੁਹਾਡੀ ਕਹਾਣੀ ਦਾ ਅੰਤ ਠੀਕ ਸੀ, ਆਰੰਭ ਨਹੀਂ ਜਚਿਆ।" ਉਹ ਪੰਜਾਬੀ ਕਹਾਣੀਆਂ 'ਤੇ ਕਿਤਾਬ ਲਿਖ ਰਿਹਾ ਸੀ।

"ਤਾਂ ਮੈਨੂੰ ਚਾਹੀਦਾ ਹੈ ਕਿ ਮੈਂ ਅੰਤ ਕੱਟ ਦਿਆਂ ਤੇ ਆਰੰਭ ਰੱਖ ਛੱਡਾਂ।" ਵਿਰਕ ਦਾ ਉੱ ਤਰ ਏਨਾ ਤਿੱਖਾ ਸੀ ਕਿ ਸਾਰੇ ਹੱਸ ਪਏ।

ਗੱਲਾਂ ਖੁੱਲ੍ਹਣ ਨਾਲ ਮੇਰਾ ਵੀ ਟੁੱਲਾ ਲੱਗ ਗਿਆ। ਅਸੀਂ ਪਹਿਲੀ ਮਿਲਣੀ ਵਿਚ ਹੀ ਇਕ ਦੂਜੇ ਦੇ ਨੇੜੇ ਹੋ ਗਏ।

ਛੇਤੀ ਹੀ ਸਾਡੀ ਦੋਹਾਂ ਦੀ ਦੋਸਤੀ ਅਖਾਣ ਬਣ ਗਈ। ਬਹੁਤੀ ਏਸ ਲਈ ਕਿ ਮੈਂ ਗ਼ਾਲਿਬ ਦੇ ਮਿਸਰੇ 'ਅਗਲੇ ਜ਼ਮਾਨੇ ਮੇਂ ਕੋਈ ਮੀਰ ਭ੍ਰੀ ਥਾ' ਵਿਚ ਮੀਰ ਦੀ ਥਾਂ ਵਿਰਕ ਭਰ ਲਿਆ ਸੀ। ਪੰਜਾਬੀ ਕਹਾਣੀ ਦੇ ਪ੍ਰਸੰਗ ਵਿਚ।

ਜਦੋਂ ਦੂਰਦਰਸ਼ਨ ਵਾਲਿਆਂ ਨੇ ਕੁਲਵੰਤ ਸਿੰਘ ਵਿਰਕ ਦੀ ਕਹਾਣੀ 'ਧਰਤੀ ਹੇਠਲਾ ਬੌਲਦ' ਉੱਤੇ ਫਿਲਮ ਬਣਾਈ ਤਾਂ ਵਧਾਈਆਂ ਦੇਣ ਵਾਲੇ ਮੈਨੂੰ ਲੱਭੀ ਜਾਣ। ਉਹ ਉਦੋਂ ਜਲੰਧਰ ਹੁੰਦਾ ਸੀ। ਬੰਦਾ ਕਿੰਨਾ ਕੁਝ ਕਿਸ ਤਰ੍ਹਾਂ ਬਰਦਾਸ਼ਤ ਕਰਨ ਦੀ ਕਿੰਨੀ ਸ਼ਕਤੀ ਰੱਖਦਾ ਹੈ ਇਸ ਕਹਾਣੀ ਤੋਂ ਚੰਗਾ ਹੋਰ ਕਿਧਰੇ ਚਿਤਰਤ ਨਹੀਂ ਸੀ ਹੋਇਆ। ਮੈਂ ਜਿਧਰ ਜਾਵਾਂ ਲੋਕੀ ਮੇਰਾ ਰਸਤਾ ਰੋਕ ਖੜ੍ਹੇ ਹੋ ਜਾਣ, 'ਬਈ ਵਿਰਕ ਦੀ ਕਹਾਣੀ ਕਮਾਲ ਹੈ।' ਕੁਝ ਏਸ ਤਰ੍ਹਾਂ ਜਿਵੇਂ ਮੈਂ ਲਿਖੀ ਹੋਵੇ। ਕਹਾਣੀ ਉਹਦੀ ਤੇ ਵਧਾਈਆਂ ਮੈਨੂੰ। ਜਿਵੇਂ ਅਸੀ ਇਕੋ ਜਿੰਦ-ਜਾਨ ਹੋਈਏ।

1965 ਵਿਚ ਵਿਰਕ ਦੀ ਬਦਲੀ ਦਿੱਲੀ ਦੀ ਹੋ ਗਈ। ਉਹ ਅਟੈਚੀ ਵਿਚ ਥੋੜ੍ਹੇ ਜਿਹੇ ਕੱਪੜੇ ਪਾ ਕੇ ਮੇਰੇ ਪੂਸਾ ਰੋਡ ਵਾਲੇ ਘਰ ਆ ਗਿਆ। ਬੱਚਿਆਂ ਦੇ ਇਮਤਿਹਾਨ ਹੋਣ ਤਕ ਉਹ ਮੇਰੇ ਕੋਲ ਹੀ ਰਿਹਾ। ਅਸੀਂ ਦੋਵੇ ਛੜਿਆਂ ਵਰਗੇ ਸਾਂ। ਮੇਰੇ ਕੋਲ ਮੇਰੀ ਛੋਟੀ ਭੈਣ ਗੁੱਡੀ (ਬਲਵਿੰਦਰ ਕੌਰ) ਸੀ। ਚਾਰ ਕਮਰੇ ਦਾ ਘਰ ਤੇ ਬੰਦੇ ਤਿੰਨ। ਗੁੱਡੀ ਨੇ ਪ੍ਰਾਈਵੇਟ ਵਿਦਿਆਰਥਣ ਵਜੋਂ ਦਸਵੀਂ ਦਾ ਇਮਤਿਹਾਨ ਦੇਣਾ ਸੀ।

ਇਕ ਵਾਰੀ ਕੁਲਵੰਤ ਸਿੰਘ ਵਿਰਕ ਆਪਣੀ ਖੇਤੀ ਦੇ ਕੰਮ ਯੂ . ਪੀ . ਗਿਆ ਹੋਇਆ ਸੀ ਤਾਂ ਮੇਰਾ ਮਿੱਤਰ ਰਾਜ ਗਿੱਲ ਆ ਗਿਆ। ਛੋਟੀ ਭੈਣ ਨੂੰ ਪੜ੍ਹਦੀ ਨੂੰ ਘਰ ਛੱਡ ਕੇ ਅਸੀਂ ਦੋਵੇਂ ਆਵਾਰਾਗਰਦੀ ਕਰਨ ਚਲੇ ਗਏ। ਬਾਹਰੋਂ ਤਾਲਾ ਲਾ ਗਏ ਕਿ ਕੁੜੀ ਦੀ ਪੜ੍ਹਾਈ ਵਿਚ ਵਿਘਨ



ਪਾਉਣ ਵਾਲਾ ਨਾ ਆ ਜਾਏ ਕੋਈ। ਗਈ ਰਾਤ ਪਰਤੇ ਤਾਂ ਬਾਹਰਲੇ ਦਰਵਾਜ਼ੇ ਦਾ ਤਾਲਾ ਟੁੱਟਿਆ ਹੋਇਆ ਸੀ। ਮੇਰੇ ਹੋਸ਼ ਉੜ ਗਏ। ਹੌਸਲਾ ਜਿਹਾ ਕਰਕੇ ਅੰਦਰ ਵੜਿਆ ਤਾਂ ਬਾਹਰਲੇ ਵਰਾਂਡੇ ਅਤੇ ਵਿਰਕ ਵਾਲੇ ਕਮਰੇ ਦੇ ਫਰਸ਼ ਉੱਤੇ ਵਿਰਕ ਤੋਂ ਇਲਾਵਾ ਚਾਰ ਬੰਦੇ ਹੋਰ ਲੇਟੇ ਹੋਏ ਸਨ। ਦੋ ਵਿਰਕ ਦੇ ਭਤੀਜੇ ਤੇ ਦੋ ਉਨ੍ਹਾਂ ਦੇ ਮਿੱਤਰ। ਮੈਂ ਗੁੱਡੀ ਦੇ ਕਮਰੇ ਵੱਲ ਵਧਿਆ ਤਾਂ ਉਹ ਅੰਦਰੋਂ ਕੁੰਡੀ ਲਾ ਕੇ ਘੂਕ ਸੁੱਤੀ ਪਈ ਸੀ। ਉਸ ਨੇ ਮੇਰੀ ਹਦਾਇਤ ਦੀ ਉਲੰਘਣਾ ਨਹੀਂ ਸੀ ਕੀਤੀ। ਮੇਰੇ ਕਮਰੇ ਵਿਚ ਮੇਰੀਆਂ ਵਸਤਾਂ ਹੋਣ ਕਾਰਨ ਕਮਰਾ ਖਾਲੀ ਸੀ। ਮੈਂ ਸੌਂ ਗਿਆ ਪਰ ਨਾ ਸੁੱਤਿਆਂ ਵਰਗਾ।

ਸਾਰੀ ਰਾਤ ਮੇਰੇ ਦਿਮਾਗ ਵਿਚ ਵਿਰਕਾਂ ਦੀ ਉਸ ਬਹੂ ਦੀ ਗੱਲ ਘੁੰਮਦੀ ਰਹੀ ਜਿਸ ਦੇ ਘਰ ਸਵੇਰ ਦੀ ਚਾਹ ਤੋਂ ਪਿੱਛੋਂ ਚੀਨੀ ਮੁੱਕ ਚੁੱਕੀ ਸੀ। ਉਹ ਵੜੈਚਾਂ ਦੀ ਧੀ ਸੀ। ਆਪਣੇ ਪਤੀ ਨੂੰ ਚੀਨੀ ਯਾਦ ਕਰਵਾਈ ਜਾਵੇ। ਜਦੋਂ ਹਨੇਰਾ ਹੋਣ ਲੱਗਿਆ ਤਾਂ ਉਸ ਨੇ ਫੇਰ ਘਰ ਵਿਚ ਚੀਨੀ ਨਾ ਹੋਣ ਦੀ ਗੱਲ ਛੇੜ ਲਈ। ਪਤੀ ਪਹਿਲਾਂ ਹੀ ਸਤਿਆ ਬੈਠਾ ਸੀ। ਗੜ੍ਹਕ ਕੇ ਬੋਲਿਆ, 'ਬਾਜ਼ਾਰ ਤਾਂ ਬੰਦ ਹੋਣ ਦੇ, ਖੰਡ ਦੀ ਪੂਰੀ ਬੋਰੀ ਲਿਆ ਦਿਆਂਗਾ।' ਇਹ ਗੱਲ ਵਿਰਕ ਨੇ ਮੈਨੂੰ ਆਪ ਹੀ ਦੱਸੀ ਸੀ। ਵਿਰਕਾਂ ਬਾਰੇ ਵਧੇਰੇ ਜਾਣਕਾਰੀ ਦੀ ਲੋੜ ਹੋਵੇ ਤਾਂ ਉਸ ਦੀ ਕਹਾਣੀ 'ਓਪਰੀ ਧਰਤੀ' ਪੜ੍ਹ ਲੈਣਾ। ਸ਼ੇਖੂਪੁਰੇ ਤੋਂ ਏਧਰ ਆ ਕੇ ਵਸੇ ਇਕ ਵਿਰਕ ਜੱਟ ਦੀ ਹੈ। ਡੰਗਰ ਚੋਰੀ ਕਰਨ ਬਾਰੇ।

ਵਿਰਕ ਦਾ ਸੁਭਾਅ ਜਾਂਗਲੀਆਂ ਵਾਲਾ ਸੀ। ਉਹ ਖਾਂਦਾ ਘੱਟ ਸੀ ਤੇ ਤੁਰਦਾ ਬਹੁਤਾ। ਮੈਂ ਦੋਹਾਂ ਗੱਲਾਂ ਵਿਚ ਮਾਰ ਖਾਧੀ। ਦਿੱਲੀ ਵਿਚ ਉਸ ਦੀ ਡਿਊਟੀ ਆਕਾਸ਼ਵਾਣੀ ਦੇ ਸਮਾਚਾਰ ਸੈਕਸ਼ਨ ਵਿਚ ਲੱਗੀ ਤਾਂ ਉਸ ਨੇ ਸਵੇਰੇ ਚਾਰ ਵਜੇ ਦਫ਼ਤਰ ਪਹੁੰਚਣਾ ਹੁੰਦਾ ਸੀ। ਉਹ ਬਹੁਤੀ ਵਾਰੀ ਰੇਡੀਓ ਵਾਲਿਆਂ ਦੀ ਗੱਡੀ ਉਡੀਕੇ ਬਿਨਾਂ ਸਵੇਰੇ ਤਿੰਨ ਵਜੇ ਹੀ ਘਰੋਂ ਨਿਕਲ ਤੁਰਦਾ। ਰਾਜਿੰਦਰ ਨਗਰ ਤੋਂ ਰਿੱਜ, ਵਲਿੰਗਡਨ ਤੇ ਆਕਾਸ਼ਵਾਣੀ। ਚੰਡੀਗੜ੍ਹ ਵਿਚ ਮੁੱਖ ਮੰਤਰੀ ਬਾਦਲ ਦਾ ਪ੍ਰੈੱਸ ਸਕੱਤਰ ਬਣਨ ਦੇ ਦਿਨਾਂ ਵਿਚ ਉਸ ਨੂੰ ਉਸ ਦੇ 35 ਸੈਕਟਰ ਵਾਲੇ ਘਰ ਤੋਂ ਸਕੱਤਰੇਤ ਨੂੰ ਤੁਰ ਕੇ ਜਾਣ ਦੇ ਕਿੱਸੇ ਵੀ ਆਮ ਹਨ।

ਉਹ ਤਿੰਨ ਕੱਪੜਿਆਂ ਵਿਚ ਤਿੰਨ ਸੌ ਮੀਲ ਜਾ ਆਉਂਦਾ ਸੀ। ਤਿੰਨ ਪਹਿਨੇ ਹੁੰਦੇ ਤੇ ਤਿੰਨ ਕਿਸੇ ਲਿਫਾਫੇ ਵਿਚ। ਉਹ ਬੈਗ ਨਹੀਂ ਸੀ ਚੁੱਕਦਾ। ਇਕ ਵਾਰੀ ਧੀ ਰਬੀਨਾ ਨੂੰ ਕੈਨੇਡਾ ਦੀ ਫਲਾਈਟ ਫੜਾਉਣ ਦਿੱਲੀ ਨੂੰ ਤੁਰਿਆ ਤਾਂ ਪਾਸਪੋਰਟ ਤੇ ਟਿਕਟਾਂ ਵਾਲਾ ਥੈਲਾ ਬੱਸ ਵਿਚ ਹੀ ਛੱਡ ਕੇ ਉਤਰ ਗਿਆ। ਜਦੋਂ ਵਾਪਸ ਆਇਆ ਤਾਂ ਥੈਲਾ ਗ਼ਾਇਬ। ਇਹ ਕਰਨਾਲ ਦੇ ਬੱਸ ਅੱਡੇ ਦੀ ਗੱਲ ਹੈ। ਸ਼ੇਖੂਪੁਰੇ ਦੇ ਵਿਰਕਾਂ ਦਾ ਗੜ੍ਹ। (ਏਥੇ ਵਿਰਕ ਸ਼ਬਦ ਨੂੰ ਮੋਟੇ ਸ਼ੀਸ਼ੇ ਨਾਲ ਪੜ੍ਹਨਾ)। ਵਿਰਕਾਂ ਨੂੰ ਕਰਨਾਲ ਦੇ ਜ਼ਿਲ੍ਹੇ ਵਿਚ ਵਸਾਉਣ ਵਾਲਾ ਉਹ ਆਪ ਸੀ। ਏਥੋਂ ਦੀ ਧਰਤੀ ਬੰਜਰ ਹੋਣ ਕਾਰਨ ਬਹੁਤੀ ਮਿਲਦੀ ਸੀ। ਪਾਕਿਸਤਾਨੋਂ ਉੱਠ ਕੇ ਆਇਆਂ ਨੂੰ ਵਸਾਉਣ ਦੇ ਦਿਨਾਂ ਵਿਚ ਗਿਆਨੀ ਕਰਤਾਰ ਸਿੰਘ ਤੇ ਐੱਮ. ਐੱਸ. ਰੰਧਾਵਾ ਦੀ ਬੜੀ ਚਲਦੀ ਸੀ ਤੇ ਦੋਵੇਂ ਵਿਰਕ ਦੇ ਆਪਣੇ ਸਨ।

ਦਾਲ ਹੋਵੇ ਜਾਂ ਮੀਟ, ਉਹ ਨੋਚ ਨੋਚ ਕੇ ਖਾਂਦਾ। ਸਵਾਦ ਦੇਖਣ ਵਾਂਗ। ਉਹ ਹੱਡੀ ਨੂੰ ਚੂੰਡਣਾ ਨਹੀਂ ਸੀ ਜਾਣਦਾ। ਦਾਰੂ ਦੇ ਘੁੱਟ ਵੀ ਮਿਣ ਮਿਣ ਕੇ ਭਰਦਾ। ਮੈਂ ਉਸ ਨੂੰ ਸਕਾਚ ਦਾ ਪੈੱਗ ਮੇਜ਼ਬਾਨ ਦੇ ਗਮਲੇ ਵਿਚ ਡੋਲ੍ਹਦਿਆਂ ਤੱਕਿਆ ਹੈ। ਰੋਟੀਆਂ ਇਕ ਜਾਂ ਦੋ। ਕਦੀ ਉਹ ਵੀ ਨਹੀਂ। ਉਸ ਦਾ ਜੁੱਸਾ ਜੰਗਲੀ ਸੀ।

ਇਕ ਵਾਰੀ ਸਾਂਝੇ ਦੋਸਤ ਕੁੰਦਨ ਸਿੰਘ ਨੇ ਸ਼ੱਕਰ ਦੇ ਰੋਗ ਦੀ ਸ਼ੱਕ ਪਾ ਦਿੱਤੀ। ਉਹ ਦਯਾ ਨੰਦ ਮੈਡੀਕਲ ਕਾਲਿਜ ਵਿਚ ਪੈਥਾਲੋਜਿਸਟ ਸੀ। ਅਸੀਂ ਪਹਿਲਾਂ ਨਿਰਣੇ ਕਾਲਜੇ ਤੇ ਫੇਰ ਖੂਬ ਖਾ ਕੇ ਖੂਨ ਦੇਣਾ ਸੀ। ਟੈੱਸਟ ਲਈ। ਪਹਿਲੇ ਟੈੱਸਟ ਤੋਂ ਪਿੱਛੋਂ ਉਹ ਇਕ ਪਸ਼ੌਰੀ ਢਾਬੇ ਵਿਚ ਲੈ ਵੜਿਆ। ਅਸੀਂ ਦੇਸੀ ਘੀ ਵਾਲੇ ਪਰਾਉਂਠੇ ਤੇ ਠੰਢੀ ਖੀਰ ਦੀਆਂ ਪਲੇਟਾਂ ਖਾ ਕੇ ਢਾਬੇ ਵਾਲਿਆਂ ਨੂੰ ਹੈਰਾਨ ਕਰ ਦਿੱਤਾ। ਕਹਿਣ ਲੱਗਿਆ, "ਜੇ ਹੁਣ ਵੀ ਕੁਝ ਨਾ ਨਿਕਲਿਆ ਤਾ ਆਪਾਂ ਕੁੰਦਨ ਸਿੰਘ ਨੂੰ ਕੁੱਟਣੈ।"

ਉਸ ਤੋਂ ਪਿਛੋ ਉਹਨੇ ਦੋ ਦਿਨ ਵਰਤ ਰੱਖਿਆ। ਮੈਂ ਪਹਿਲਾਂ ਵਾਂਗ ਹੀ ਰੱਜ ਕੇ ਖਾਂਦਾ ਰਿਹਾ।

ਉਸਦਾ ਕਹਾਣੀ ਲਿਖਣ ਦਾ ਢੰਗ ਨਿਰਾਲਾ ਸੀ। ਉਹ ਬਹੁਤੀ ਵਾਰੀ ਕਹਾਣੀ ਦਾ ਇਕ ਅੱਧ ਪੈਰਾ ਜਾਂ ਇਕ ਅੱਧ ਅੰਗ ਹੀ ਲਿਖਦਾ ਸੀ। ਕਈ ਵਾਰੀ ਪੂਰੀ ਕਰਨ 'ਤੇ ਨੌਂ ਨੌਂ ਦਿਨ ਲਾ ਦਿੰਦਾ ਸੀ। ਉਸ ਦੇ ਲਿਖੇ ਪੈਰੇ ਉਸ ਦੇ ਸਰ੍ਹਾਣੇ ਥੱਲੇ ਜਾਂ ਬਿਸਤਰੇ ਦੀ ਤਹਿ ਵਿਚ ਮੁਚੜੇ ਹੋਏ ਮੈਨੂੰ ਹਰਬੰਸ ਭਾਬੀ ਨੇ ਦਿਖਾਏ ਸਨ।

ਇਹ ਤਰੀਕਾ ਸੀ ਤਰਤੀਬ ਨਹੀਂ। ਤਰਤੀਬ ਦੱਸਣ ਵਿਚ ਉਹ ਲਾਮਿਸਾਲ ਸੀ। ਮੀਟਿੰਗ ਹੋਵੇ ਜਾਂ ਮੁਕੱਦਮਾ, ਉਹ ਮਿਟ ਦਰ ਮਿਟ ਪ੍ਰੋਗਰਾਮ ਬਣਾਉਣ ਦਾ ਆਦੀ ਸੀ। ਹਦਾਇਤ ਅੰਨ੍ਹੇ ਨੂੰ ਰਸਤਾ ਦਿਖਾਉਣ ਵਾਲੀ। ਇਕ ਵਾਰੀ ਨਵਯੁਗ ਵਾਲੇ ਭਾਪਾ ਪ੍ਰੀਤਮ ਸਿੰਘ ਨੂੰ ਕਿਸੇ ਪੁਸਤਕ ਦੇ ਪਰੂਫ ਭੇਜਣੇ ਸਨ। ਮੈਂ ਇਹ ਕੰਮ ਆਪਣੇ ਜ਼ਿੰਮੇ ਲੈ ਲਿਆ। ਮੈਨੂੰ ਵਾਰ ਵਾਰ ਦੱਸੀ ਜਾਵੇ ਕਿ ਲਾਲ ਕਿਲ੍ਹੇ ਦੇ ਸਾਹਮਣੇ ਇਕ ਜੈਨ ਮੰਦਰ ਹੈ ਤੇ ਉਸ ਦੀ ਬਗਲ ਵਿਚ ਪਲੱਈਅਰ ਗਾਰਡਨ ਮਾਰਕਿਟ ਤੇ ਇਸ ਵਿਚ ਨਵਯੁਗ ਵਾਲਿਆਂ ਦੀ ਦੁਕਾਨ ਦਾ ਨੰਬਰ 10ਬੀ ਹੈ। ਸੀਸ ਗੰਜ ਗੁਰਦੁਆਰੇ ਤੋਂ ਬਹੁਤ ਪਹਿਲਾਂ। ਸਾਈਕਲ ਮਾਰਕੀਟ ਤੇ ਮੰਦਰ ਦੇ ਅੱਧ ਵਿਚਕਾਰ। ਇਹ ਗੱਲ ਓਦੋਂ ਦੀ ਹੈ ਜਦੋਂ ਮੈਨੂੰ ਦਿੱਲੀ ਰਹਿੰਦਿਆਂ ਵੀਹ ਸਾਲ ਹੋ ਚੁੱਕੇ ਸਨ ਤੇ ਮੈਂ ਮਹੀਨੇ ਵਿਚ ਪੰਜ ਸੱਤ ਵਾਰ ਨਵਯੁਗ ਪ੍ਰੈੱਸ ਜ਼ਰੂਰ ਜਾਂਦਾ ਸਾਂ।

ਮੇਰੇ ਨਾਲੋਂ ਵਿਰਕ 14-15 ਸਾਲ ਵੱਡਾ ਸੀ। ਪਰ ਨੌਕਰੀਆਂ ਤੇ ਦੋਸਤੀਆਂ ਦਾ ਸ਼ਿਕਾਰ ਕਰਨ ਵਿਚ ਅਸੀਂ ਸਮਕਾਲੀ ਸਾਂ। ਕਿਹੜੀ ਨੌਕਰੀ ਕਿੱਥੇ ਖਾਲੀ ਹੋਈ ਹੈ, ਦੋਸਤੀ ਦਾ ਮੋਢਾ ਦੇਣ ਲਈ ਕੌਣ ਖਾਲੀ ਹੈ, ਕਿਹੜੇ ਬੱਚੇ ਦੀ ਸ਼ਾਦੀ ਕਿਸ ਨਾਲ ਕਰਨੀ ਠੀਕ ਰਹੇਗੀ ਤੇ ਕਿਹੜੀ ਸਾਹਿਤਕ ਰਚਨਾ ਕਿੱਥੇ ਵਰਤਣੀ ਚਾਹੀਦੀ ਹੈ, ਅਸੀਂ ਇਕ- ਦੂਜੇ ਤੋਂ ਲੁਕੋ ਕੇ ਨਹੀਂ ਸਾਂ ਰੱਖਦੇ। ਇਕ ਦੂਜੇ ਲਈ ਨੌਕਰੀ ਤੇ ਦੋਸਤੀ ਦਾ ਰਾਹ ਸਾਫ ਕਰਦਿਆਂ ਈਰਖਾ ਨਹੀਂ ਸੀ ਹੁੰਦੀ। ਕੁਝ ਏਸ ਤਰ੍ਹਾਂ ਕਿ ਸਾਡੇ ਕੋਲ ਇਕੋ ਸਮੇਂ ਜਿਹੜੀਆਂ ਦੋ ਨੌਕਰੀਆਂ ਜਾਂ ਦੋਸਤੀਆਂ ਹੁੰਦੀਆਂ ਅਸੀਂ ਉਨ੍ਹਾਂ ਨੂੰ ਦੋਵੇਂ ਰਲ ਕੇ ਚਲਾਉਂਦੇ।

ਮੈਂ ਆਪਣੇ ਵਿਆਹ ਤੋਂ ਪਹਿਲਾਂ ਆਪਣੀ ਹੋਣ ਵਾਲੀ ਪਤਨੀ ਉਸ ਨੂੰ ਵਿਖਾਣੀ ਚਾਹੀ ਤਾਂ ਬੋਲਿਆ, " ਤੈਨੂੰ ਪਸੰਦ ਹੈ ਤਾਂ ਪਾਧਾ ਨਾਂ ਪੁੱਛ। ਤੂੰ ਗਲੀਚਾ ਥੋੜ੍ਹੀ ਖਰੀਦਣੈ, ਜਿਹਦੇ ਵਿਚ ਮੇਰੀ ਰਾਇ ਦੀ ਲੋੜ ਹੈ।"

ਉਹ ਔਰਤ ਦੀ ਇੱਜ਼ਤ ਕਰਦਾ ਸੀ। ਬਹੁਤੀ ਚੰਗੀ ਦੀ ਬਹੁਤੀ। ਇਕ ਵਾਰੀ ਗੁੱਸੇ ਹੋ ਕੇ ਘਰੋਂ ਗਈ ਭਾਬੀ ਦੇਰ ਸ਼ਾਮ ਤਕ ਘਰ ਨਾ ਆਈ ਤਾਂ ਮੈਨੂੰ ਨਾਲ ਲੈ ਕੇ ਦਿੱਲੀ ਦੇ ਕਈ ਗੁਰਦੁਆਰੇ ਗਾਹ ਮਾਰੇ। ਮੈਂ ਮੋਟਰ ਸਾਈਕਲ ਲੈ ਕੇ ਬਾਹਰ ਖੜ੍ਹਾ ਰਹਿੰਦਾ ਤੇ ਉਹ ਪਰਿਕਰਮਾ ਵਿਚੋਂ ਚਿਹਰੇ ਪਛਾਣ ਕੇ ਪਰਤ ਆਉਂਦਾ। ਮੁਬਾਰਕ ਸਿੰਘ ਦੇ ਪਰਚੇ 'ਆਰਟ ਆਫ ਲਿਵਿੰਗ' ਵਿਚ ਉਸ ਦੀ ਲਿਖੀ ਇਹ ਗੱਲ ਮੈਂ ਹੁਣ ਤਕ ਪੱਲੇ ਬੰਨ੍ਹੀ ਹੋਈ ਹੈ ਕਿ ਜੇ ਕੋਈ ਭੇਤ ਸਾਂਭ ਕੇ ਰੱਖਣਾ ਹੈ ਤਾਂ ਔਰਤ ਨਾਲ ਸਾਂਝਾ ਕਰ ਲਓ। ਆਪਣੀ ਭੜਾਸ ਕਢ ਲਓ ਤੇ ਉਹ ਅੱਗੇ ਧੂੰਆਂ ਨਹੀਂ ਨਿਕਲਣ ਦਿੰਦੀ।

ਮੇਰੀ ਪੁਸਤਕ 'ਹਾਰ ਸ਼ਿੰਗਾਰ' ਤੇ ਕਹਾਣੀ ਸੰਗ੍ਰਹਿ 'ਹੁਸਨ ਦੇ ਹਾਣੀ' ਇਕੱਠੇ ਹੀ ਛਪੇ ਤਾਂ ਕਹਿਣ ਲੱਗਿਆ, "ਹਾਰਾਂ ਸ਼ਿੰਗਾਰਾਂ ਨੂੰ ਗੋਲੀ ਮਾਰ, ਨਹੀਂ ਤਾਂ ਕਹਾਣੀਕਾਰ ਦੇ ਤੌਰ 'ਤੇ ਰੁਲ ਜਾਏਂਗਾ।"

'ਹੁਸਨ ਦੇ ਹਾਣੀ' ਦਾ ਸਭ ਤੋਂ ਪਹਿਲਾ ਪੁਸਤਕ ਰੀਵਿਊ ਉਸੇ ਨੇ ਲਿਖਿਆ। ਅੰਗਰੇਜ਼ੀ ਟ੍ਰਿਬਿਊਨ ਵਿਚ। ਉਸ ਨੂੰ ਕਹਾਣੀਆਂ ਦੀ ਪਾਠ ਪੁਸਤਕ ਤਿਆਰ ਕਰਨ ਦਾ ਮੌਕਾ ਮਿਲਿਆ ਤਾਂ ਉਸ ਨੇ ਮੇਰੀ ਕਹਾਣੀ 'ਏਕੇ ਦੀ ਮੌਤ' ਸ਼ਾਮਲ ਕਰ ਲਈ। ਜਦੋਂ ਉਸ ਨੂੰ ਸਾਹਿਤ ਅਕਾਦਮੀ ਨੇ ਸਨਮਾਨ ਦੇਣ ਵਾਲੇ ਅੰਤਮ ਪੈਨਲ ਵਿਚ ਰੱਖਿਆ ਗਿਆ ਤਾਂ ਮੈਨੂੰ ਕਹਿਣ ਲੱਗਿਆ, " ਥੋੜ੍ਹੀ ਦੇਰ ਕਨਵੀਨਰ ਦੇ ਮੋਢੇ ਤੋਂ ਹੱਥ ਨਾ ਚੁੱਕੀਂ, ਐਤਕੀਂ ਤੇਰੀ ਵਾਰੀ ਏ।"

ਉਪਰੋਕਤ ਗੱਲਾਂ ਮੈਂ ਕੁਲਵੰਤ ਸਿੰਘ ਵਿਰਕ ਦੀ ਸ਼ਖ਼ਸੀਅਤ ਅਤੇ ਜੀਵਨ-ਜਾਚ ਨੂੰ ਆਪਣੇ



ਲੇਖ ਦੇ ਚੌਖਟੇ ਵਿਚ ਫਿੱਟ ਕਰਨ ਲਈ ਬਹੁਤ ਪਹਿਲਾਂ ਲਿਖੀਆਂ ਸਨ। ਜਿੱਥੋਂ ਤਕ ਉਸਦੀ ਕਹਾਣੀਕਾਰੀ ਦਾ ਸੰਬੰਧ ਹੈ ਉਸਦੀ ਕਹਾਣੀ ਖਾਲਸ ਵੀ ਹੈ ਤੇ ਸਬੂਤੀ ਵੀ। ਖਾਲਸ ਏਸ ਲਈ ਕਿ ਇਹ ਜ਼ਿੰਦਗੀ ਦੇ ਸੱਚ ਨੂੰ ਬਿਆਨਦੀ ਹੈ ਤੇ ਸਬੂਤੀ ਏਸ ਲਈ ਕਿ ਇਸਨੂੰ ਜਿਵੇਂ ਹੈ ਤਿਵੇਂ ਪ੍ਰਵਾਨ ਕਰਨਾ ਪੈਂਦਾ ਹੈ। ਵਿਰਕ ਦੀ ਸਿਰਜਣ ਕਲਾ ਕੀ ਇਕ ਵੀ ਇੱਟ ਜਾਂ ਕੜੀ ਏਧਰ ਓਧਰ ਨਹੀਂ ਕੀਤੀ ਜਾ ਸਕਦੀ। ਇਮਾਰਤ ਖਿਸਕ ਸਕਦੀ ਹੈ ਤੇ ਸੰਗਲੀ ਟੁੱਟ ਸਕਦੀ ਹੈ। ਉਸਨੇ ਪੰਜਾਬੀ ਕਹਾਣੀ ਨੂੰ ਸੰਪੂਰਨਤਾ ਪ੍ਰਦਾਨ ਕੀਤੀ ਹੈ।

ਉਸਨੇ ਜ਼ਿੰਦਗੀ ਦੇ ਸੱਚ ਨੂੰ ਜੀਊਂਦੀ ਜਾਗਦੀ ਸਥਿਤੀ ਵਿਚ ਫੜਿਆ ਹੈ। ਉਸ ਦੇ ਬਿਆਨ, ਪੇਸ਼ਕਾਰੀ ਤੇ ਸ਼ਬਦਾਂ ਵਿਚ ਭੋਰਾ ਭਰ ਵੀ ਮਿਲਾਵਟ ਨਹੀਂ ਮਿਲਦੀ। ਜੇ ਹੈ ਤਾਂ ਪਤਾ ਨਹੀਂ ਲਗਦਾ। ਦੇਸ਼-ਵੰਡ ਤੋਂ ਪਹਿਲਾਂ ਦੀਆਂ ਮੁੱਢਲੀਆਂ ਕਹਾਣੀਆਂ ਵਿਚ ਜ਼ਾਤ ਗੋਤ ਦਾ ਮਾਣ, ਪੇਂਡੂ ਮਰਯਾਦਾ, ਬਰਾਦਰੀ ਦੀ ਸਾਂਝ ਤੇ ਜਿਸ ਕਬੀਲੇ ਜਾਂ ਇਲਾਕੇ ਨਾਲ ਕੋਈ ਜੁੜਿਆ ਹੋਇਆ ਹੈ ਉਸਦੀ ਬਿਹਤਰੀ ਤੇ ਵਿਕਾਸ ਨਾਲ ਪੈਰ ਮਿਲਾ ਕੇ ਤੁਰਨਾ ਉਸਦੀ ਰਚਨਾਕਾਰੀ ਦਾ ਵਿਲੱਖਣ ਗੁਣ ਹੈ। 'ਉਜਾੜ', 'ਤੂੜੀ ਦੀ ਪੰਡ', 'ਪੰਜਾਹ ਰੁਪਏ' ਤੇ 'ਧਰਤੀ ਹੇਠਲਾ ਬੌਲਦ' ਇਸ ਸਮੇਂ ਦੀਆਂ ਸਿਰਕੱਢ ਕਹਾਣੀਆਂ ਹਨ।

ਕੁਲਵੰਤ ਸਿੰਘ ਵਿਰਕ ਲਈ ਸੰਤਾਲੀ ਦੀ ਦੇਸ਼-ਵੰਡ ਬੇਹੱਦ ਓਪਰਾ ਵਰਤਾਰਾ ਸੀ। ਉਸਦੇ ਪਰਿਵਾਰ ਨੂੰ ਸ਼ੇਖੂਪੁਰੇ ਦੀਆਂ ਵਗਦੀਆਂ ਜ਼ਮੀਨਾਂ ਛੱਡ ਕੇ ਕਰਨਾਲ ਤੇ ਕੁਰੂਕਸ਼ੇਤਰ ਦੀ ਅੱਕ ਢੱਕ ਵਾਲੀ ਜ਼ਮੀਨ ਵਿਚ ਪੈਰ ਜਮਾਉਣੇ ਪਏ ਅਤੇ ਵਡੇਰੇ ਖੇਤਾਂ ਦੀ ਭਾਲ ਵਿਚ ਬਹੁਤੇ ਵਿਰਕਾਂ ਨੇ ਮੁੜ ਏਥੋਂ ਵਾਲੀਆਂ ਜ਼ਮੀਨਾ ਵੇਚ ਕੇ ਏਥੋਂ ਨਾਲੋਂ ਵੀ ਮਾੜੀ ਤੇ ਅਣ ਉਪਜਾਊ ਧਰਤੀ ਵਿਚ ਯੂ . ਪੀ . ਦੀ ਪੰਤ ਨਗਰ ਤੇ ਰੁਦਰਪੁਰ ਦੀ ਜ਼ਮੀਨ ਖਰੀਦ ਲਈ ਤੇ ਓਥੋਂ ਦੇ ਹੀ ਹੋ ਕੇ ਰਹਿ ਗਏ। ਦੇਸ਼-ਵੰਡ ਨਾਲ ਵਿਰਕ ਦੀ ਇਕ ਸਾਂਝ ਇਹ ਵੀ ਸੀ ਕਿ ਉਹ ਕੁਝ ਸਮਾਂ ਪਾਕਿਸਤਾਨ ਰਹਿ ਗਈਆਂ ਹਿੰਦੂ ਸਿੱਖ ਔਰਤਾਂ ਦੇ ਮੁੜ ਵਸੇਬੇ ਲਈ ਲੀਆਜ਼ਾਂ ਅਫਸਰ ਵੀ ਤਾਇਨਾਤ ਰਿਹਾ। ਦੂਜੇ ਪੜਾਅ ਵਿਚ ਲਿਖੀਆਂ ਉਸਦੀਆਂ ਬਹੁਤੀਆਂ ਕਹਾਣੀਆਂ ਵੰਡ ਤੋਂ ਉਪਜੇ ਕੌੜੇ ਕਸੈਲੇ ਅਨੁਭਵ ਦੀ ਦੇਣ ਹਨ। 'ਓਪਰੀ ਧਰਤੀ', 'ਮੈਨੂੰ ਜਾਣਨੈਂ', 'ਖੱਬਲ' ਤੇ 'ਮੁਰਦੇ ਦੀ ਤਾਕਤ' ਇਸ ਦੌਰ ਦੀਆਂ ਪ੍ਰਮੁੱਖ ਕਹਾਣੀਆਂ ਹਨ।

ਵਿਰਕ-ਰਚਨਾਕਾਰੀ ਦਾ ਅਗਲਾ ਪੜਾਅ ਸੁਤੰਤਰ ਭਾਰਤ ਵਿਚ ਆ ਰਹੀ ਸਮਾਜਕ ਤੇ ਆਰਥਿਕ ਤਬਦੀਲੀ ਨਾਲ ਸੰਬੰਧ ਰੱਖਦਾ ਹੈ। ਸਾਈਕਲਾਂ 'ਤੇ ਚੜ੍ਹ ਕੇ ਪਿੰਡਾਂ ਦੇ ਓਭੜ ਪੈਂਡੇ ਤੈਅ ਕਰਦੀਆਂ ਉਸਤਾਨੀਆਂ ਉਹਦੇ ਲਈ 'ਸ਼ੇਰਨੀਆਂ' ਹਨ ਤੇ ਆਪਣੇ ਇਲਾਕੇ ਦੀ ਸਿਹਤ ਤੇ ਸਮਾਜਕ ਚੰਗਿਆਈ ਉੱਤੇ ਪਹਿਰਾ ਦੇਣ ਵਾਲੀ ਡਾਕਟਰ ਔਰਤ ਉਸਦੇ ਸਤਿਕਾਰ ਦੀ ਪਾਤਰ। 'ਸ਼ੇਰਨੀਆਂ' ਤੇ 'ਨਮਸਕਾਰ' ਵਿਚ ਇਸ ਮਾਣ ਮਰਯਾਦਾ ਦੀ ਪੇਸ਼ਕਾਰੀ ਹੈ।

ਕੁਲਵੰਤ ਸਿੰਘ ਵਿਰਕ ਦੀ ਸਿਰਜਣ ਕਲਾ ਦਾ ਆਖਰੀ ਦੌਰ ਸਿਆਣਪਾਂ ਭਰਿਆ ਹੈ। ਭਾਵੇਂ ਜ਼ਿੰਦਗੀ ਦੇ ਬਹੁਤ ਵਧੀਆ ਪਲਾਂ ਦੀ ਪੇਸ਼ਕਾਰੀ ਸ਼ੁਰੂ ਤੋਂ ਹੀ ਉਸਦੇ ਅੰਗ ਸੰਗ ਰਹੀ ਪਰ ਅੰਤਲੇ ਦੌਰ ਵਿਚ, ਜਿਹੜਾ ਦਿੱਲੀ ਤੇ ਚੰਡੀਗੜ੍ਹ ਦੇ ਮਹਾਂਨਗਰਾਂ ਵਿਚ ਲੰਘਿਆ, ਵਿਰਕ ਦੀ ਬਾਰੀਕਬੀਨੀ ਸ਼ਹਿਰੀ ਜੀਵਨ ਦੇ ਉਤਰਾਵਾਂ-ਚੜ੍ਹਾਵਾਂ ਤੇ ਗ਼ਮੀਆਂ ਖ਼ੁਸ਼ੀਆਂ ਨੂੰ ਫੜਦੀ ਹੈ। 'ਮੈਂ ਹੁਣ ਬਹੁਤ ਖੁਸ਼ ਹਾਂ', 'ਨਵੇਂ ਲੋਕ', 'ਰਸ ਭਰੀਆਂ' ਤੇ 'ਘੁੰਡ' ਨਾਂ ਦੀਆਂ ਕਹਾਣੀਆਂ ਇਸ ਪੜਾਅ ਦੀਆਂ ਚਰਚਤ ਤੇ ਅਹਿਮ ਕਹਾਣੀਆਂ ਹਨ।

ਕੁਲਵੰਤ ਸਿੰਘ ਵਿਰਕ ਦੀ ਰਚਨਾਕਾਰੀ ਦਾ ਮੁਖ ਗੁਣ ਘਟਨਾਵਾਂ ਦੀ ਗੋਂਦ ਨਾਲੋਂ ਪਾਤਰ ਦੀ ਹੋਂਦ ਤੇ ਹਉਮੈ ਨਾਲ ਸੰਬੰਧ ਰਖਦਾ ਹੈ। ਉਸਦੇ ਪਾਤਰ ਦਿਲ ਗੁਰਦੇ ਵਾਲੇ ਲੋਕ ਹਨ ਜਿਨ੍ਹਾਂ ਨੂੰ ਆਪਣੇ ਕਸਬ ਤੇ ਮਾਣ ਮਰਯਾਦਾ ਉਤੇ ਗਰਬ ਹੈ। 'ਉਜਾੜ' ਵਿਚਲਾ ਆਲਾ ਸਿੰਘ , 'ਧਰਤੀ ਹੇਠਲਾ ਬੌਲਦ' ਵਿਚਲਾ ਕਰਮ ਸਿੰਘ ਦਾ ਪਿਤਾ ਜਾਂ 'ਤੂੜੀ ਦੀ ਪੰਡ' ਵਾਲਾ ਬਹਾਦਰ ਸਿੰਘ ਚੱਠਾ ਆਪਣੀ

ਜਾਤ ਬਰਾਦਰੀ ਦੇ ਰਾਖੇ ਹਨ ਤੇ ਬਹੁਤ ਔਖੀ ਘੜੀ ਨੂੰ ਅਪਣੇ ਮੋਢਿਆਂ ਉੱਤੇ ਚੁੱਕਣ ਦੇ ਮਾਹਰ । ਨਵੇਂ ਯੁਗ ਦੀਆਂ ਡਾਕਟਰਨੀਆਂ ਤੇ ਅਧਿਆਪਕਾਵਾਂ ਵਿਚ ਵੀ ਇਹੀਓ ਗੁਣ ਪ੍ਰਧਾਨ ਹੈ। ਵਿਗੜੀ ਹੋਈ ਸਥਿਤੀ ਤੇ ਮਾੜੇ ਹਾਲਾਤ ਦਾ ਟਾਕਰਾ ਕਿਵੇਂ ਕਰਨਾ ਹੈ, ‘ ਪੰਜਾਹ ਰੁਪਏ ’ ਵਿਚਲੇ ਬਖਾ ਸਿੰਘ , ‘ਦੁੱਧ ਦਾ ਛੱਪੜ’ ਵਿਚਲੇ ਲਾਲ ਤੇ ‘ਖੱਬਲ’ ਦੀ ਹਨੇਰੀ ਕੋਠੜੀ ਵਾਲੀ ਨਾਇਕਾ ਤੋਂ ਸਿੱਖਿਆ ਜਾ ਸਕਦਾ ਹੈ। ਇਹ ਸਾਰੇ ਪਾਤਰ ਕੁਲਵੰਤ ਸਿੰਘ ਵਿਰਕ ਦੇ ਸਮਿਆਂ ਦੇ ਜੀਊਂਦੇ ਜਾਗਦੇ ਪਾਤਰ ਹਨ। ਸਮਾਜ ਸੁਧਾਰਕ ਇਨ੍ਹਾਂ ਦੀ ਪੈੜ ਨੱਪ ਕੇ ਵੀਹਵੀਂ ਸਦੀ ਦੇ ਦੂਜੇ ਅੱਧ ਦਾ ਸਮਾਜਕ ਵਿਕਾਸ ਨਾਪ ਸਕਦੇ ਹਨ ਤੇ ਇਤਿਹਾਸਕਾਰ ਏਸ ਕਾਲ ਦੀ ਇਤਿਹਾਸਕ ਉੱਥਲ ਪੁੱਥਲ।

ਕੁਲਵੰਤ ਸਿੰਘ ਵਿਰਕ ਨੇ ਸਮਾਚਾਰ ਪੱਤਰਾਂ ਵਿਚ ਲੇਖ ਤੇ ਮਿਡਲ ਵੀ ਲਿਖੇ ਪਰ ਸਿਰਜਣ ਕਲਾ ਦੇ ਖੇਤਰ ਵਿਚ ਨਿੱਕੀ ਕਹਾਣੀ ਤੋਂ ਬਿਨਾਂ ਹੋਰ ਕੋਈ ਝਾਕ ਨਹੀਂ ਰੱਖੀ। ਉਸਨੇ, ਕਵਿਤਾ, ਨਾਟਕ, ਇਕਾਂਗੀ ਜਾਂ ਸਾਹਿਤਕ ਨਿਬੰਧਕਾਰੀ ਵੱਲ ਝਾਤ ਹੀ ਨਹੀਂ ਪਾਈ। ਉਸਨੂੰ ਜਿੰਨੀ ਕੁ ਵਿਹਲ ਮਿਲੀ ਉਹ ਨਿੱਕੀ ਕਹਾਣੀ ਦੀ ਪੇਸ਼ਕਾਰੀ ਨੂੰ ਬਣਾਉਂਦਾ ਸੰਵਾਰਦਾ ਰਿਹਾ। ਜਦੋਂ ਵੀ ਉਸਦਾ ਜੀਅ ਕਰਦਾ ਤਾਂ ਰੋਜ਼ਾਨਾ ਅਖਬਾਰਾਂ ਦੇ ਸੰਪਾਦਕੀ ਪੰਨਿਆਂ ਲਈ ਮਿਡਲ ਤਾਂ ਲਿਖਦਾ ਪਰ ਹੋਰ ਕੁਝ ਨਹੀਂ। ਉਸਦੇ ਮਿਡਲ ਵੀ ਨਿੱਕੀ ਕਹਾਣੀ ਦਾ ਨਿਕੇਰਾ ਰੂਪ ਹੀ ਹਨ। ਕੁਲਵੰਤ ਸਿੰਘ ਵਿਰਕ ਨੇ ਨਿੱਕੀ ਕਹਾਣੀ ਦੀ ਕਲਾ ਨੂੰ ਪਰਿਪੱਕ ਹੀ ਨਹੀਂ ਕੀਤਾ ਸਗੋਂ ਅਪਣੇ ਪੈਰਾਂ ਉੱਤੇ ਖਲੋਣਾ ਵੀ ਸਿਖਾਇਆ ਹੈ। ਪ੍ਰਗਤੀਵਾਦੀ ਦੌਰ ਦਾ ਉਹ ਇਕੋ ਇਕ ਕਹਾਣੀਕਾਰ ਹੈ ਜਿਸਨੇ ਡਾਂਗ ਸੋਟੇ ਤੇ ਰਫਲਾਂ ਬੰਦੂਕਾਂ ਦੀ ਟੇਕ ਲਏ ਬਿਨਾਂ ਸੁਹਣੇ ਸੁਚੱਜੇ ਤੇ ਵਿਕਸਤ ਸਮਾਜ ਦਾ ਸੁਪਨਾ ਲਿਆ।

ਵਿਰਕ ਪੰਜਾਬੀ ਕਹਾਣੀ ਦਾ ਬਾਦਸ਼ਾਹ ਨਹੀਂ, ਯੱਕਾ ਸੀ। ਜੇ ਵੀਹਵੀਂ ਸਦੀ ਦੀਆਂ ਇਕ ਦਰਜਨ ਪੰਜਾਬੀ ਕਹਾਣੀਆਂ ਦੀ ਚੋਣ ਕਰਨੀ ਹੋਵੇ ਤਾਂ ਉਹਦੀਆਂ ਦੋ ਤੋਂ ਵੱਧ ਵੀ ਹੋ ਸਕਦੀਆਂ ਤੇ ਕਈ ਨਾਢੂ ਖਾਨਾਂ ਦੀ ਇਕ ਵੀ ਨਹੀਂ। ਉਸ ਦੀ ਕਹਾਣੀ ਦਾ ਕੱਦ ਛੋਟਾ ਹੈ ਪਰ ਅਰਥ ਵੱਡੇ।

ਉਹ ਸਾਡੇ ਸਮਿਆਂ ਦਾ ਸਿਰਮੌਰ ਕਹਾਣੀਕਾਰ ਸੀ ਤੇ ਸਦਾ ਬਣਿਆ ਰਹੇਗਾ।

ਇਕ ਵਾਰੀ ਫੇਰ ਉਹਦੀ ਤੇ ਮੇਰੀ।

20 ਮਾਰਚ 1986 ਬਹੁਤ ਮਾੜਾ ਦਿਨ ਸੀ। ਭਾਬੀ ਦਾ ਟੈਲੀਫੋਨ ਆਇਆ, “ਇਨ੍ਹਾਂ ਨੂੰ ਕੁਝ ਹੋ ਗਿਆ ਹੈ। ਤੂੰ ਸਿੱਧਾ ਪੀ . ਜੀ . ਆਈ . ਪਹੁੰਚ।” ਮੈਂ ਗਿਆ ਵਿਰਕ ਸਟਰੈਚਰ ’ਤੇ ਪਿਆ ਸੀ। ਬੇਬਸ ਤੇ ਚੁੱਪਚਾਪ । ਜਿਵੇਂ ਕੋਈ ਵੀ ਅੰਗ ਨਾ ਚੱਲ ਰਿਹਾ ਹੋਵੇ। ਕੇਵਲ ਅੱਖਾਂ ਖੁੱਲ੍ਹੀਆਂ ਸਨ। ਮਰੀਜ਼ਾਂ ਦੀ ਭੀੜ ਦਾ ਅੰਤ ਨਹੀਂ ਸੀ। ਵੱਡੀ ਦੁਰਘਟਨਾ ਤੋਂ ਪਿੱਛੋਂ ਵਾਲਾ ਹਾਲ ਸੀ। ਡਾਕਟਰ ਤੇ ਨਰਸਾਂ ਇਕ ਇਕ ਦਾ ਮੂੰਹ ਦੇਖ ਕੇ ਅੱਗੇ ਲੰਘੀ ਜਾਂਦੇ ਸਨ। ਜਦੋਂ ਭਾਬੀ ਏਧਰ-ਓਧਰ ਹੋਈ ਤਾਂ ਵਿਰਕ ਨੇ ਆਪਣੇ ਪੈਰਾਂ ਵੱਲ ਇਸ਼ਾਰਾ ਕੀਤਾ। ਮੈਂ ਪੈਰ ਢਕ ਦਿੱਤੇ। ਉਸ ਨੇ ਇਸ਼ਾਰਾ ਦੁਹਰਾਇਆ ਪਰ ਮੈਨੂੰ ਸਮਝ ਨਾ ਆਇਆ। ਕੁਝ ਕਹਿ ਰਿਹਾ ਸੀ ਜੋ ਮੇਰੀ ਸਮਝ ਤੋਂ ਬਾਹਰ ਸੀ। ਬੇਬਸ ਹੋ ਕੇ ਉਸ ਨੇ ਕੰਧ ਵੱਲ ਨੂੰ ਮੂੰਹ ਫੇਰ ਲਿਆ। ਉਦੋਂ ਹੀ ਪਤਾ ਲੱਗਿਆ ਜਦੋਂ ਸਟਰੈਚਰ ਦੇ ਥੱਲੇ ਪਾਣੀ ਦੀ ਘਰਾਲ ਵਗ ਤੁਰੀ। ਪਤਾ ਨਹੀਂ ਕਿੰਨੇ ਚਿਰ ਤੋਂ ਪਿਸ਼ਾਬ ਨਹੀਂ ਸੀ ਕੀਤਾ। ਮੈਨੂੰ ਅਫਸੋਸ ਕਿ ਮੈਂ ਉਸ ਦਾ ਇਸ਼ਾਰਾ ਨਹੀਂ ਸੀ ਫੜਿਆ। ਕੰਧ ਵਾਲੇ ਪਾਸੇ ਜਾ ਕੇ ਉਸ ਦਾ ਮੂੰਹ ਦੇਖਿਆ ਤਾਂ ਉਸ ਦੀਆਂ ਦੋਹਾਂ ਅੱਖਾਂ ਵਿਚ ਦੋ ਹੰਝੂ ਸਨ। ਧਰਤੀ ਡਿੱਗ ਚੁੱਕੀ ਸੀ ਤੇ ਬੌਲਦ ਢਹਿ ਚੁੱਕਾ ਸੀ। ਉਸ ਦੇ ਸਿੰਗ ਆਠਰੇ ਪਏ ਸਨ- ਹੰਝੂਆਂ ਵਰਗੇ। ਸਟਰੈਚਰ ਥੱਲੇ ਵਗਦਾ ਪਾਣੀ ਉਸ ਦੁੱਧ ਵਰਗਾ ਸੀ ਜਿਹੜਾ ਉਸ ਦੀ ਇਕ ਕਹਾਣੀ ਵਿਚ ਮੀਂਹ ਦੇ ਪਾਣੀ ਨਾਲ ਰਲ ਕੇ ਛੱਪੜ ਜਿੱਡਾ ਹੋਇਆ ਦੱਸਿਆ ਗਿਆ ਸੀ।

ਸੰਨ 1987 ਦੀ ਕ੍ਰਿਸਮਸ ਦਾ ਦਿਨ ਇਸ ਤੋਂ ਵੀ ਮਾੜਾ ਸੀ। ਮੈਂ ‘ਪੰਜਾਬੀ ਟ੍ਰਿਬਿਊਨ’ ਦੀ ਨੌਕਰੀ ਤੋਂ ਫਰਲੋ ’ਤੇ ਸਾਂ। 31 ਦਸੰਬਰ ਨੂੰ ਮੇਰੀ ਪੱਕੀ ਛੁੱਟੀ ਹੋ ਜਾਣੀ ਸੀ । ਘਰ ਹੀ ਬੈਠਾ ਸਾਂ। ਕੌੜੇ ਪਾਣੀ ਦੀਆਂ ਦੋ ਘੁੱਟਾਂ ਭਰੀਆਂ ਤਾਂ ਟੈਲੀਫੋਨ ਦੀ ਲੰਮੀ ਹੇਕੀ ਵਾਲੀ ਘੰਟੀ ਵੱਜੀ। ਕੈਨੇਡਾ ਤੋਂ



ਹਰਬੰਸ ਭਾਬੀ ਸੀ। ਕੁਲਵੰਤ ਸਿੰਘ ਵਿਰਕ ਦੀ ਪਤਨੀ। “ਗੁਲਜ਼ਾਰ ਤੇਰਾ ਭਰਾ ਪੂਰਾ ਹੋ ਗਿਐ।” ਇਸ ਤੋਂ ਅੱਗੇ ਉਹ ਬੋਲ ਨਹੀਂ ਸਕੀ।

ਮੈਂ ਅਣਮੰਨੇ ਜਿਹੇ ਮਨ ਨਾਲ ਪੰਜਾਬੀ ਵਾਲੇ ਨਿਊਜ਼ ਡੈਸਕ ’ਤੇ ਟੈਲੀਫੋਨ ਕੀਤਾ ਤਾਂ ਗੁਰਦਿਆਲ ਬਲ ਸੁਣਦੇ ਸਾਰ ਮੇਰੇ ਘਰ ਆ ਗਿਆ। ਮੈਥੋਂ ਕਾਗਜ਼, ਪੈਨਸਲ ਤੇ ਪੈਂਗ ਲੈ ਕੇ ਖਬਰ ਲਿਖਣ ਲੱਗ ਪਿਆ। ‘ਪੰਜਾਬੀ ਕਹਾਣੀ ਦਾ ਚੈਖੋਵ ਨਹੀਂ ਰਿਹਾ।’ ਮੈਂ ਬੇਫਿਕਰ ਹੋ ਗਿਆ। ਬਹੁਤਾ ਏਸ ਲਈ ਕਿ ਮੈਥੋਂ ਵਿਰਕ ਦੇ ਅੰਤਮ ਦਿਨਾਂ ਦੀ ਬੇਬਸੀ ਦੇਖੀ ਨਹੀਂ ਸੀ ਜਾਂਦੀ। ਉਹ 20 ਮਾਰਚ, 1986 ਤੋਂ 24 ਦਸੰਬਰ, 1987 ਤਕ ਅਧਰੰਗ ਦਾ ਸ਼ਿਕਾਰ ਸੀ।

ਨਿੱਕੀ ਕਹਾਣੀ ਦੇ ਉਸ ਬਾਦਸ਼ਾਹ ਦੇ ਚੁੱਪ ਹੋ ਜਾਣ ਪਿੱਛੋਂ ਮੈਨੂੰ ਨਵੀਂ ਕਹਾਣੀ ਲਿਖਣ ਦੀ ਧੁਖਧੁਖੀ ਨਹੀਂ ਹੁੰਦੀ। ਮੇਰੀ ਟੱਕਰ ਮਿਟ ਚੁੱਕੀ ਹੈ ਤੇ ਟੱਕਰ ਬਿਨਾਂ ਕਹਾਣੀ ਨਹੀਂ ਬਣਦੀ। ਆਲੋਚਕਾਂ ਨੇ ਬਦਲ ਵੀ ਪੇਸ਼ ਕੀਤੇ ਪਰ ਗੱਲ ਨਹੀਂ ਬਣੀ। ਸਾਰੇ ਬਦਲ ਫਹੁੜੀਆਂ ਵਾਲੇ ਸਨ ਨਕਸਲੀਏ, ਪ੍ਰਗਤੀਵਾਦੀ, ਮਨੋਵਿਗਿਆਨੀ ਤੇ ਫਰਾਇਡਵਾਦੀ।

ਭਾਬੀ ਦਾ ਫੋਨ 24 ਦਸੰਬਰ 1987 ਨੂੰ ਆਇਆ ਸੀ। ਵੀਹ ਸਾਲ ਪਹਿਲਾਂ। ਉਸ ਦਿਨ ਜਦੋਂ ਮੈਨੂੰ ‘ਪੰਜਾਬੀ ਟ੍ਰਿਬਿਊਨ’ ਦਾ ਸੰਪਾਦਕ ਬਣਿਆਂ ਤਿੰਨ ਸਾਲ ਹੋਏ ਸਨ। ਇਸ ਨੌਕਰੀ ਦੇ ਖਾਲੀ ਹੋਣ ’ਤੇ ਮਹਿੰਦਰ ਸਿੰਘ ਰੰਧਾਵਾ ਦੀ ਚਾਹਨਾ ਮੇਰੇ ਤਕ ਪਹੁੰਚਾਉਣ ਵਾਲਾ ਵੀ ਉਹੀਓ ਸੀ। ਮੇਰੇ ਜੀਵਨ ਵਿਚ ਐੱਮ. ਐੱਲ. ਰੰਧਾਵਾ ਤੇ ਵਿਰਕ ਦਾ ਦਖਲ ਮੇਰੀ ਘਰ ਵਾਲੀ ਨਾਲੋਂ ਵੀ ਵੱਧ ਸੀ। ਮੈਨੂੰ ਇਹ ਦੱਸਣ ਵਿਚ ਵੀ ਝਿਜਕ ਨਹੀਂ ਕਿ 3 ਮਾਰਚ 1986 ਤੇ 24 ਦਸੰਬਰ 1987 ਉਹਨਾਂ ਦੇ ਸਦੀਵੀ ਵਿਛੋੜੇ ਦੇ ਦਿਨ ਇਕ ਤਰ੍ਹਾਂ ਮੇਰੀਆਂ ਆਪਣੀਆਂ ਮੌਤਾਂ ਦੇ ਦਿਨ ਸਨ। ਪਹਿਲੀ ‘ਪੰਜਾਬੀ ਟ੍ਰਿਬਿਊਨ’ ਦੇ ਸੰਪਾਦਕ ਵਜੋਂ ਤੇ ਦੂਜੀ ਕਹਾਣੀਕਾਰ ਵਜੋਂ।

ਜੇ ਮੈਂ ਸਾਹਿਤਕਾਰੀ ਤੇ ਪੱਤਰਕਾਰੀ ਦੇ ਖੇਤਰਾਂ ਵਿਚ ਹਾਲੀ ਵੀ ਜ਼ਿੰਦਾ ਹਾਂ ਤਾਂ ਉਸ ਅਖਾਣ ਦੀ ਬਦੌਲਤ, ਜਿਹੜਾ ਜੱਟਾਂ ਬਾਰੇ ਹੈ, “ਜੱਟ ਮਰਿਆ ਓਦੋਂ ਜਾਣੀਏਂ ਜਦ ਤ੍ਰੇਰਵਾਂ ਹੋ ਜਾਏ।”

ਮੇਰਾ ਤ੍ਰੇਰਵਾਂ ਕਰਨ ਲਈ ਕੋਈ ਨਹੀਂ ਮਿਲ ਰਿਹਾ।❑❑

**[1538, ਸੈਕਟਰ 36-ਡੀ, ਚੰਡੀਗੜ੍ਹ]**

*ਕੁਲਵੰਤ ਸਿੰਘ ਵਿਰਕ ਦੀ ਵੀਹਵੀਂ ਬਰਸੀ ਦੇ ਮੌਕੇ ਉੱਤੇ ਵਿਰਕ ਪਰਿਵਾਰ ਨੇ ਪੰਜਾਬ ਸਾਹਿਤ ਅਕਾਦਮੀ, ਚੰਡੀਗੜ੍ਹ ਅਤੇ ਪੰਜਾਬੀ ਸਾਹਿਤ ਸਭਾ, ਨਵੀਂ ਦਿੱਲੀ ਦੇ ਸਹਿਯੋਗ ਨਾਲ ਦੋਹਾਂ ਸ਼ਹਿਰਾਂ ਵਿਚ ਭਰਵੇਂ ਸਾਹਿਤਕ ਸਮਾਗਮ ਰਚਾਏ। ਇਹਨਾਂ ਸਮਾਗਮਾਂ ਵਿਚ ਸੈਮੀਨਾਰ ਰਚਾਉਣ ਤੋਂ ਬਿਨਾਂ ਕੁਲਵੰਤ ਸਿੰਘ ਵਿਰਕ ਦੇ ਜੀਵਨ ਤੇ ਸਾਹਿਤਕ ਰਚਨਾ ਦੇ ਬਿਉਰੇ ਦੇਣ ਵਾਲੀ ਇਕ ਫੋਟੋ ਪ੍ਰਦਰਸ਼ਨੀ ਵੀ ਲਗਾਈ ਗਈ। ਉਪਰੰਤ ਉਸ ਦੀ ਕਹਾਣੀ ਉੱਤੇ ਬਣਾਈ ਟੈਲੀ ਫਿਲਮ ‘ਖੱਬਲ’ ਦਾ ਪ੍ਰਦਰਸ਼ਨ ਕੀਤਾ ਗਿਆ। ਪੰਜਾਬੀ ਦੇ ਕਿਸੇ ਵੱਡੇ ਲੇਖਕ ਨੂੰ ਯਾਦ ਕਰਨ ਦਾ ਇਹ ਬਹੁਤ ਹੀ ਖੁਸ਼ਗਵਾਰ ਪੱਖ ਸੀ, ਜਿਸ ਲਈ ਪਹਿਲਕਦਮੀ, ਦੇਸ਼-ਬਦੇਸ਼ ਵਸਦੇ, ਕੁਲਵੰਤ ਸਿੰਘ ਵਿਰਕ ਦੇ ਧੀਆਂ-ਪੁੱਤਰਾਂ ਨੇ ਕੀਤੀ।*

*ਗੁਲਜ਼ਾਰ ਸਿੰਘ ਸੰਧੂ ਦਾ ਉਪਰੋਕਤ ਲੇਖ ਦਿੱਲੀ ਵਿਚ ਹੋਏ ਸਮਾਗਮ ਵਿਚ ਪੜ੍ਹਿਆ ਗਿਆ। ਇਸੇ ਸਮਾਗਮ ਵਿਚ ਡਾ. ਰਘਬੀਰ ਸਿੰਘ ਵੱਲੋਂ ਕਹਾਣੀਕਾਰ ਕੁਲਵੰਤ ਸਿੰਘ ਵਿਰਕ ਬਾਰੇ ਪੇਸ਼ ਕੀਤਾ ਗਿਆ ਵਿਸਤ੍ਰਿਤ ਪੇਪਰ ‘ਸਿਰਜਣਾ’ ਦੇ ਅਗਲੇ ਅੰਕ ਵਿਚ ਪ੍ਰਕਾਸ਼ਤ ਕੀਤਾ ਜਾਵੇਗਾ।*

# ਪੰਜਾਬੀ ਕਹਾਣੀ ਵਿਚ ਨਾਰੀ ਦਾ ਚਿਤਰਨ

## ਜਸਵਿੰਦਰ ਕੌਰ ਬਿੰਦਰਾ

ਸ੍ਰਿਸ਼ਟੀ ਦੀ ਸਭ ਤੋਂ ਸੁੰਦਰ ਰਚਨਾ ਨਾਰੀ ਆਰੰਭ ਤੋਂ ਲੈ ਕੇ ਅੱਜ ਇੱਕੀਵੀਂ ਸਦੀ ਦੇ ਆਧੁਨਿਕ ਯੁਗ ਤਕ ਪਹੁੰਚ, ਪਰਿਵਾਰਕ ਤੇ ਸਮਾਜਕ ਪੱਧਰ 'ਤੇ ਵਿਚਰਦੀ ਹੋਈ ਜਦੋਂ ਸਾਹਿਤਕ ਜਗਤ ਵਿਚ ਪਾਤਰ ਰੂਪ ਵਿਚ ਸਿਰਜੀ ਜਾਂਦੀ ਹੈ ਤਾਂ ਉਹ ਆਪਣੇ ਵਾਸਤਵਿਕ ਪੱਧਰ ਤੋਂ ਕੋਈ ਬਹੁਤੀ ਵੱਖਰੀ ਨਜ਼ਰ ਨਹੀਂ ਆਉਂਦੀ। ਲੇਖਕਾਂ ਵੱਲੋਂ ਉਸ ਦੇ ਮਾਂ, ਭੈਣ, ਧੀ, ਪ੍ਰੇਮਿਕਾ, ਪਤਨੀ, ਸਖੀ, ਸਹੇਲੀ— ਹਰ ਰਿਸ਼ਤੇ ਤੇ ਰੂਪ ਨੂੰ ਕਹਾਣੀਆਂ ਵਿਚ ਉਤਾਰਿਆ ਗਿਆ ਹੈ। ਸਮੇਂ ਦੇ ਬਦਲਦੇ ਪ੍ਰਭਾਵ, ਵਿੱਦਿਆ ਦੀ ਨਵੀਂ ਰੌਸ਼ਨੀ, ਚੇਤੰਨਤਾ ਦੇ ਨਾਲ-ਨਾਲ ਕੰਮ-ਕਾਜੀ ਇਸਤਰੀ ਦੀਆਂ ਪਰੇਸ਼ਾਨੀਆਂ ਝੇਲਦੀ, ਘਰ-ਪਰਿਵਾਰ ਦੀ ਗ੍ਰਹਿਸਥੀ, ਬੱਚਿਆਂ ਨੂੰ ਸੰਭਾਲਦੀ, ਸੁੱਖ-ਸਹੂਲਤਾਂ ਪ੍ਰਾਪਤ ਕਰਨ ਦੀ ਹੋੜ ਵਿਚ ਸ਼ਾਮਲ ਨਾਰੀ, ਇਕ ਵੱਖਰੀ ਨਿਜੀ ਹੋਂਦ ਲੈ, ਵੱਖਰੇ ਅੰਦਾਜ਼ ਨਾਲ ਅਣਕਹੇ ਸੰਬੰਧਾਂ ਵਿਚ ਬੱਝੀ, ਸਰੀਰਕ ਘੁਟਣ ਭੋਗਦੀ ਤੇ ਕਦੇ ਸਰੀਰਕ ਪੀੜਾ ਸਹਿੰਦੀ, ਸੰਤੁਸ਼ਟ ਵੀ ਨਜ਼ਰ ਆਉਂਦੀ ਹੈ, ਭਟਕਦੀ ਵੀ ਫਿਰਦੀ ਹੈ। ਪਰ ਇਹਨਾਂ ਸਾਰੇ ਉਤਾਰਾਂ-ਚੜ੍ਹਾਵਾਂ ਵਿਚ ਵੀ ਆਪਣੀ ਹੋਂਦ ਨੂੰ ਬਣਾਏ ਰੱਖਣ ਦੀ ਜੱਦੋ-ਜਹਿਦ ਵਿਚ ਹੱਥ-ਪੈਰ ਮਾਰਦੀ, ਸਾਫ਼-ਸਾਫ਼ ਤੇ ਸਪਸ਼ਟ ਦਿਸਦੀ ਹੈ।

ਪੰਜਾਬੀ ਦੇ ਮੁੱਢਲੇ ਕਹਾਣੀਕਾਰਾਂ ਨਾਨਕ ਸਿੰਘ, ਗੁਰਬਖ਼ਸ਼ ਸਿੰਘ ਪ੍ਰੀਤਲੜੀ, ਸੁਜਾਨ ਸਿੰਘ, ਸੰਤ ਸਿੰਘ ਸੇਖੋਂ, ਕੁਲਵੰਤ ਸਿੰਘ ਵਿਰਕ ਅਤੇ ਅੰਮ੍ਰਿਤਾ ਪ੍ਰੀਤਮ ਆਦਿ ਨੇ ਇਸਤਰੀ ਨੂੰ ਚਿਤਰਦਿਆਂ ਉਸ ਨੂੰ ਭਾਰਤੀ ਮੂਲ ਤੇ ਉਸ ਦੇ ਪਰਿਪੇਖ ਤੋਂ ਵੱਖਰਾ ਨਹੀਂ ਕੀਤਾ। ਇਹਨਾਂ ਦੀ ਸਿਰਜੀ ਔਰਤ ਸਰਲ, ਸਾਧਾਰਨ, ਮਿਹਨਤੀ, ਘਰੇਲੂ, ਸੰਸਕਾਰਾਂ ਤੇ ਬੰਧਨਾਂ ਨਾਲ ਜੁੜੀ ਹੋਈ ਹੈ। ਪਰ ਇਸ ਦੇ ਬਾਵਜੂਦ ਔਰਤ ਦੇ ਅੰਤਰ ਮਨ ਵਿਚ ਉੱਠਦੇ ਵਲਵਲਿਆਂ, ਕਿਸੇ ਦੀਆਂ ਪ੍ਰਸ਼ੰਸਾਤਮਕ ਨਜ਼ਰਾਂ ਦੀ ਅਣਦੇਖੀ ਨਾ ਕਰ ਸਕਣ, ਮਾਰੂਥਲ ਵਿਚ ਪਾਣੀ ਨਜ਼ਰ ਆਉਣ ਦੇ ਭੁਲੇਖੇ ਵਿਚ ਕੁਝ ਪਲ ਬਿਤਾਉਣ ਦੀ ਹਸਰਤ ਨੂੰ ਵੀ ਇਹਨਾਂ ਕਹਾਣੀਕਾਰਾਂ ਨੇ ਬਿਆਨ ਕੀਤਾ ਹੈ। ਅਜਿਹੇ ਵਿਸ਼ੇ ਨਾਲ ਸੰਬੰਧਤ ਸੰਤ ਸਿੰਘ ਸੇਖੋਂ ਦੀਆਂ ਕਹਾਣੀਆਂ 'ਮੀਂਹ ਜਾਵੇ ਹਨੇਰੀ ਜਾਵੇ' ਅਤੇ 'ਮੁੜ ਵਿਧਵਾ' ਦੀਆਂ ਨਾਇਕਾਵਾਂ ਨੂੰ ਵੇਖਿਆ ਜਾ ਸਕਦਾ ਹੈ। ਕੁਲਵੰਤ ਸਿੰਘ ਵਿਰਕ ਦੀਆਂ 'ਛਾਹ ਵੇਲਾ' ਤੇ 'ਖੱਬਲ' ਵਿਚਲੀਆਂ ਇਸਤਰੀਆਂ ਨੂੰ ਜਾਂਚਿਆ ਜਾ ਸਕਦਾ ਹੈ, ਜੋ ਜ਼ਿੰਦਗੀ ਨਾਲ ਗਹਿਰੇ ਰੂਪ ਵਿਚ ਜੁੜੀਆਂ, ਆਪਣੇ ਸੀਮਤ ਸੰਸਾਰ ਵਿਚ ਹੀ ਖੁਸ਼ ਤੇ ਸੰਤੁਸ਼ਟ ਨਜ਼ਰ ਆਉਂਦੀਆਂ ਹਨ। 'ਖੱਬਲ' ਦੀ ਨਾਇਕਾ ਨੂੰ ਵੰਡ ਮਗਰੋਂ ਭਾਰਤ ਆਉਣ ਵਿਚ ਕੋਈ ਰੁਚੀ ਨਹੀਂ, ਕਿਉਂਕਿ ਇਕ ਮੁਸਲਮਾਨ ਨੇ ਉਸ ਦੇ ਸਾਰੇ ਸਹੁਰੇ ਪਰਿਵਾਰ ਦੇ ਖ਼ਤਮ ਹੋ ਜਾਣ ਮਗਰੋਂ ਉਸ ਨੂੰ ਆਪਣੇ ਘਰ ਵਸਾ ਲਿਆ ਹੈ। ਉਹ ਹੁਣ ਉੱਥੇ ਹੀ ਖੁਸ਼ ਹੈ, ਪਰ ਉਥੇ ਆਪਣੀ ਜੜ੍ਹ ਜਮਾਉਣ ਲਈ ਚਾਹੁੰਦੀ ਹੈ ਕਿ ਉਸ ਦੀ ਉਧਾਲੀ ਗਈ ਛੋਟੀ ਨਨਾਣ ਨੂੰ ਉਸ ਕੋਲ ਪਹੁੰਚਾ ਦਿੱਤਾ ਜਾਏ।

ਪਰ ਕਹਾਣੀਕਾਰ ਅਜਿਹੀ ਇਸਤਰੀ ਨੂੰ ਵੀ ਸਿਰਜਦੇ ਹਨ ਜੋ ਵੰਡ ਮਗਰੋਂ ਆਧੁਨਿਕ ਭਾਰਤ ਦੀ ਉਸਾਰੀ ਵਿਚ ਆਪਣਾ ਯੋਗਦਾਨ ਦੇਣ ਵਿਚ ਵੀ ਪਿੱਛੇ ਨਹੀਂ ਰਹਿੰਦੀ। ਇਸ ਸੰਦਰਭ ਵਿਚ ਸੰਤ ਸਿੰਘ ਸੇਖੋਂ ਦੀ ਕਹਾਣੀ 'ਕੰਮ ਕਿ ਚੰਮ' ਨੂੰ ਵੇਖਿਆ ਜਾ ਸਕਦਾ ਹੈ, ਜਿਸ ਵਿਚ ਉਹ ਬਦਸੂਰਤ ਕੁੜੀ ਨੂੰ ਬਸ ਕੰਡਕਟਰ ਦੇ ਰੂਪ ਵਿਚ ਸਿਰਜ ਕੇ ਆਰਥਿਕ ਪੱਖੋਂ ਮਜ਼ਬੂਤ ਹੁੰਦੇ ਵਿਖਾਉਂਦਾ ਹੈ। ਉਸ ਦੀ ਆਰਥਿਕ ਮਜ਼ਬੂਤੀ ਉਸ ਦੀ ਬਦਸੂਰਤੀ ਤੇ ਬੇਡੌਲ ਹੋਏ ਸਰੀਰ ਨੂੰ ਕੱਜ ਲੈਂਦੀ ਹੈ। ਉਸ ਦੀ ਪੱਕੀ ਸਰਕਾਰੀ ਤਨਖਾਹ ਕਾਰਨ ਉਸ ਨੂੰ ਰਿਸ਼ਤਿਆਂ ਦੀ ਕਮੀ ਨਹੀਂ। ਇਸੇ ਤਰ੍ਹਾਂ ਵਿਰਕ 'ਨਮਸਕਾਰ' ਕਹਾਣੀ ਵਿਚ ਇਕ ਡਾਕਟਰ ਇਸਤਰੀ ਨੂੰ ਸਿਰਜ ਕੇ ਇਕ ਵਿਦੇਸ਼ੀ ਵੱਲੋਂ ਪੜ੍ਹੀ-ਲਿਖੀ ਭਾਰਤੀ ਇਸਤਰੀ ਨੂੰ 'ਨਮਸਕਾਰ' ਕਰਵਾ ਇਹ ਸੁਨੇਹਾ ਦਿੰਦਾ ਹੈ ਕਿ ਆਉਣ ਵਾਲੇ ਸਮੇਂ ਵਿਚ



ਆਧੁਨਿਕ ਭਾਰਤ ਨੂੰ ਇਹੋ ਜਿਹੀਆਂ ਇਸਤਰੀਆਂ ਅੱਗੇ ਲੈ ਜਾਣਗੀਆਂ। ਇਹੀ ਆਧੁਨਿਕ ਭਾਰਤ ਦੀ ਤਸਵੀਰ ਬਦਲਣਗੀਆਂ।

ਜਿੱਥੇ ਵਿਰਕ ਤੇ ਸੇਖੋਂ ਨੇ ਵੰਡ ਮਗਰੋਂ ਕੰਮ-ਕਾਜੀ ਇਸਤਰੀ ਦੇ ਬਿੰਬ ਨੂੰ ਉਭਾਰਨ ਦਾ ਜਤਨ ਕੀਤਾ, ਉਥੇ ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੀ ਸਿਰਜੀ ਰੂੜ੍ਹੀਵਾਦੀ ਪਰਿਵਾਰ ਦੀ ਛੋਟੀ ਉਮਰ ਦੀ ਜਵਾਨ ਵਿਧਵਾ 'ਭਾਬੀ ਮੈਨਾ' ਨੇ ਪਰੋਖ ਰੂਪ ਵਿਚ ਆਪਣੇ ਚਰਿੱਤਰ ਵੱਲ ਉਂਗਲ ਚੁੱਕੇ ਜਾਣ 'ਤੇ ਬਗ਼ੈਰ ਲੜੇ-ਭਿੜੇ ਪੂਜਣੀ ਹੋਣ ਦਾ ਇਕ ਕਠਿਨ ਫੈਸਲਾ ਲੈਣ ਦੀ ਦਲੇਰੀ ਵਿਖਾਈ। ਇਹੀ ਨਹੀਂ ਧਰਮ ਦੇ ਨਾਂ 'ਤੇ ਸਰੀਰਕ ਬਦਸੂਰਤੀ ਨੂੰ ਜਾਣ ਬੁੱਝ ਕੇ ਅਪਨਾਉਣ ਦੀ ਥਾਂ ਹਿੰਮਤ ਨਾਲ ਮੌਤ ਨੂੰ ਗਲ਼ੇ ਲਗਾ ਲਿਆ। ਉਸ ਪੁਰਾਣੇ ਵੇਲੇ ਵੀ ਗੁਰਬਖ਼ਸ਼ ਸਿੰਘ ਨੇ ਇਸਤਰੀ ਨੂੰ ਆਪਣੀ ਜ਼ਿੰਦਗੀ ਦੇ ਆਪ ਫੈਸਲੇ ਲੈਣ ਦੀ ਹਿੰਮਤ ਤੇ ਮਜ਼ਬੂਤੀ ਵਿਖਾਈ। ਵੈਸੇ ਵੀ ਆਪਣੇ ਸਾਹਿਤ ਦੇ ਮੂਲ ਕੇਂਦਰ-ਬਿੰਦੂ 'ਪਿਆਰ ਕਬਜ਼ਾ ਨਹੀਂ ਪਹਿਚਾਣ ਹੈ' ਵਿਚ ਉਸ ਨੇ ਔਰਤ ਨੂੰ ਪਦਾਰਥ ਜਾਂ ਭੋਗਵਾਦੀ ਸ਼ੈਅ ਮੰਨਣ ਤੋਂ ਇਨਕਾਰ ਕਰਕੇ ਇਕ ਧਿਰ ਰੂਪ ਵਿਚ ਹੀ ਸਵੀਕਾਰ ਕੀਤਾ।

ਸੁਜਾਨ ਸਿੰਘ ਨੇ ਆਪਣੀਆਂ ਕਹਾਣੀਆਂ ਵਿਚ ਅੱਧਖੜ, ਘਰੇਲੂ ਤੀਵੀਆਂ ਨੂੰ ਪਾਤਰਾਂ ਵਜੋਂ ਲਿਆਉਣ ਦੇ ਨਾਲ-ਨਾਲ 'ਰਾਸ-ਲੀਲ੍ਹਾ' ਕਹਾਣੀ ਦੀ ਰਚਨਾ ਕੀਤੀ, ਜਿਸ ਵਿਚ ਇਕ ਮੁਟਿਆਰ ਆਪਣੀ ਉਮਰ ਨਾਲੋਂ ਦੂਣੇ-ਤਿਗੂਣੇ ਵੱਡੇ ਮਰਦ ਦੇ ਪੱਲੇ ਪੈਣ 'ਤੇ ਦਸਾਂ ਵਰ੍ਹਿਆਂ ਦੇ ਇਕ ਬਾਲਕ ਵਿਚ ਆਪਣੀਆਂ ਚਾਹਤਾਂ, ਉਮੰਗਾਂ ਨੂੰ ਪੂਰਾ ਕਰਨ ਦਾ ਰਾਹ ਲੱਭਦੀ ਹੈ। ਇਸ ਕਹਾਣੀ ਦੀ 'ਰਾਧਾ' ਨੂੰ ਸਿਰਜਕੇ ਸੁਜਾਨ ਸਿੰਘ ਨੇ ਆਪਣੇ ਸਮੇਂ ਤੋਂ ਕਿਤੇ ਅੱਗੇ ਵਧ ਜਾਣ ਦੀ ਸੰਭਾਵਨਾ ਨੂੰ ਵਿਖਾਇਆ। ਇਹ ਕਹਾਣੀ ਅੱਜ ਵੀ ਪੰਜਾਬੀ-ਕਹਾਣੀ ਵਿਚ ਮੀਲ ਪੱਥਰ ਮੰਨੀ ਜਾਂਦੀ ਹੈ। ਪਾਠਕਾਂ ਵੱਲੋਂ 'ਰਾਧਾ' ਨੂੰ ਨਫ਼ਰਤ ਨਹੀਂ ਮਿਲੀ, ਜੋ ਇਕ ਬਾਲਕ ਵਿਚ ਆਪਣੀ ਹੋਂਦ ਭਾਲਦੀ ਹੈ, ਸਗੋਂ ਅੰਤਰੀਵ ਵਿਚ ਹਮਦਰਦੀ ਜਾਗੀ ਕਿ ਦੇਸ਼ ਦੀ ਗ਼ਰੀਬੀ ਤੇ ਦਾਜ ਵਰਗੀਆਂ ਸਮੱਸਿਆਵਾਂ ਕਾਰਣ ਅਨੇਕ ਜਵਾਨ ਮੁਟਿਆਰਾਂ ਨੂੰ ਆਪਣੇ ਹਾਣ ਦਾ ਸਾਥ ਮਾਨਣ ਦੀ ਥਾਂ ਕਦੇ ਬੁੱਢੇ ਤੇ ਕਦੇ ਬਾਲਕਾਂ ਵਿਚੋਂ ਜੀਣ ਦੀ ਆਸ ਲੱਭਣੀ ਪੈਂਦੀ ਹੈ। ਇਹ ਵੀ ਸਾਡੇ ਸਮਾਜ ਦਾ ਇਕ ਹਿੱਸਾ ਹਨ, ਜੋ ਚਾਹੇ-ਅਣਚਾਹੇ ਸੰਤਾਪ ਭੋਗਣ ਲਈ ਮਜਬੂਰ ਹੁੰਦੀਆਂ ਹਨ।

ਅੰਮ੍ਰਿਤਾ ਪ੍ਰੀਤਮ ਭਾਵੇਂ ਇਕ ਕਵਿਤਰੀ ਦੇ ਰੂਪ ਵਿਚ ਵਧੇਰੇ ਪ੍ਰਸਿੱਧ ਤੇ ਚਰਚਤ ਹੋਈ ਪਰ ਉਸ ਨੇ ਕਹਾਣੀ-ਰਚਨਾ ਵਿਚ ਵੀ ਆਪਣਾ ਚੰਗਾ ਯੋਗਦਾਨ ਪਾਇਆ। ਉਸ ਨੇ ਅਨੇਕ ਕਹਾਣੀਆਂ ਨੂੰ ਆਪਣੀ ਨਿਜੀ ਜ਼ਿੰਦਗੀ ਨਾਲ ਜੋੜ ਕੇ ਬਿਆਨ ਕੀਤਾ। 'ਰਾਜਾ ਜੀ ਦੇ ਖੂਹ ਦੀ ਬੋਕੀ', 'ਹੀਰੇ ਦੀ ਕਣੀ', 'ਜੰਗਲੀ ਬੂਟੀ', 'ਮਿੱਟੀ ਦੀ ਜਾਤ', 'ਬੋ','ਸ਼ਾਹ ਦੀ ਕੰਜਰੀ', 'ਮੁਰੱਬਿਆਂ ਵਾਲੀ', 'ਇਕ ਹਉਕਾ' ਆਦਿ ਕਈ ਕਹਾਣੀਆਂ ਵਿਚ ਹਰ ਵਰਗ ਤੇ ਹਰ ਉਮਰ ਦੀ ਔਰਤ ਨੂੰ ਸਿਰਜਿਆ, ਪਰ ਉਸ ਨੂੰ ਸਮਝੌਤੇ ਕਰਦੇ ਘੱਟ ਹੀ ਵਿਖਾਇਆ। ਭਾਵੇਂ ਉਹ ਸੰਸਕਾਰਾਂ ਤੋਂ ਬਾਹਰੀ ਵੀ ਨਹੀਂ ਦਿਸੀ, ਪਰ ਭੋਲੀ-ਭਾਲੀ ਹੋਣ 'ਤੇ ਵੀ ਸਹਿਜ, ਸੁਭਾਵਕ ਤੇ ਦਲੇਰ ਔਰਤ ਦੀ ਪ੍ਰਤੀਨਿਧਤਾ ਕਰਦੀ ਨਜ਼ਰ ਆਈ।

ਕਰਤਾਰ ਸਿੰਘ ਦੁੱਗਲ ਨੇ ਜ਼ਿਆਦਾਤਰ ਉੱਚ ਵਰਗ ਤੇ ਸ਼ਹਿਰੀ ਮੱਧ ਸ਼੍ਰੇਣੀ ਦੀ ਔਰਤ ਨੂੰ ਸਿਰਜਿਆ। ਉਹ ਕੰਮ-ਕਾਜੀ ਵੀ ਹੈ ਤੇ ਘਰੇਲੂ ਵੀ। ਪਰ ਦੁੱਗਲ ਨੇ ਇਸ ਔਰਤ ਨੂੰ ਸਰੀਰਕ ਕਸ਼ਟਾਂ ਦੀ ਬਜਾਏ ਮਾਨਸਿਕ ਦਵੰਦ ਵਿਚੋਂ ਗੁਜ਼ਰਦੇ ਵਧੇਰੇ ਵਿਖਾਇਆ। ਇਹ ਇਕ ਵੱਡਾ ਫਰਕ ਸੀ, ਜੋ ਔਰਤਾਂ ਦੇ ਪਾਤਰ-ਚਿਤਰਣ ਵਿਚ ਨਜ਼ਰ ਆਇਆ। ਦੁੱਗਲ ਦੀ ਸਿਰਜੀ ਔਰਤ ਕੋਮਲ, ਖੂਬਸੂਰਤ, ਨਾਜ਼ੁਕ, ਨਖਰੀਲੀ, ਪੜ੍ਹੀ-ਲਿਖੀ ਜ਼ਰੂਰ ਰਹੀ। ਉਸ ਦੀ ਹਰ ਅਦਾ ਵਿਚ ਨਖਰਾ ਤੇ ਸਲੀਕਾ ਦੋਵੇਂ ਨਜ਼ਰ ਆਉਂਦੇ ਰਹੇ। ਪਰ ਉਸ ਨੇ ਸੰਬੰਧਾਂ ਨੂੰ ਨਵੇਂ ਸਿਰੇ ਤੋਂ ਪਰਿਭਾਸ਼ਤ ਕਰਨ ਦਾ ਬੀੜਾ ਚੁੱਕਿਆ। ਭਾਵੇਂ ਉਹ ਸੰਬੰਧ ਮਾਂ-ਧੀ ਦੇ ਰਹੇ ਹੋਣ ਜਾਂ ਪਤੀ-ਪਤਨੀ ਦੇ। ਦੁੱਗਲ ਨੇ ਪਹਿਲੀ ਵਾਰ ਪਤਨੀ ਦੇ

ਮਰਦ ਦੋਸਤਾਂ ਦੀ ਗੱਲ ਛੇੜੀ। ਉਸ ਦੀਆਂ ਅਨੇਕ ਕਹਾਣੀਆਂ 'ਅੱਧ ਚਾਨਣੀ ਰਾਤ', 'ਮਾਜ੍ਹਾ ਨਹੀਂ ਮੋਇਆ' ਆਦਿ ਦਾ ਇਸ ਪ੍ਰਸੰਗ ਵਿਚ ਜ਼ਿਕਰ ਕੀਤਾ ਜਾ ਸਕਦਾ ਹੈ।

ਅਜੀਤ ਕੌਰ ਨੇ ਪਹਿਲੀ ਵਾਰ ਅਜਿਹੀ ਔਰਤ ਨੂੰ ਆਪਣੀਆਂ ਕਹਾਣੀਆਂ ਦੇ ਕੇਂਦਰ ਵਿਚ ਰੱਖਿਆ ਜੋ ਇਕੱਲ ਭੋਗਦੀ ਹੈ। ਉਸ ਦੀਆਂ ਕਹਾਣੀਆਂ ਵਿਚ ਪਤੀ ਦੀ ਥਾਂ 'ਤੇ ਪ੍ਰੇਮੀ ਜਾਂ ਪਰਾਇਆ ਮਰਦ ਖੜ੍ਹਾ ਨਜ਼ਰ ਆਇਆ। ਉਸ ਨੇ ਔਰਤ ਨੂੰ ਭਾਰਤੀ ਸੰਕਲਪਾਂ ਦੀ ਥਾਂ ਉਸ ਆਧੁਨਿਕ ਢੰਗ ਨਾਲ ਚਿਤਰਿਆ ਜਿਸ ਅਨੁਸਾਰ ਉਹ ਆਪਣੀ ਹੋਂਦ ਲਈ ਬੜੀ ਚਿੰਤਤ ਤੇ ਚੇਤੰਨ ਹੈ। ਉਸ ਨੇ ਔਰਤ-ਮਰਦ ਦੇ ਆਪਸੀ ਸੰਬੰਧਾਂ ਨੂੰ ਬੇਬਾਕੀ ਨਾਲ ਲਿਖਤਬੱਧ ਕੀਤਾ। ਇਹਨਾਂ ਸੰਬੰਧਾਂ ਵਿਚ ਸਰੀਰਕ ਨੇੜਤਾ ਵੀ ਹੈ ਤੇ ਮਾਨਸਿਕ ਟੁੱਟ-ਭੱਜ ਵੀ। ਪਹਿਲੀ ਵਾਰ ਕੋਈ ਔਰਤ ਪੰਜਾਬੀ ਸਾਹਿਤ ਵਿਚ ਪਿਉ, ਪਤੀ ਤੇ ਪੁੱਤਰ ਬਗ਼ੈਰ ਆਪਣੇ ਬਲਬੂਤੇ 'ਤੇ ਧੌਣ ਉੱਚੀ ਕਰਕੇ ਖੜ੍ਹੀ ਨਜ਼ਰ ਆਈ। ਇਹ ਔਰਤ ਆਰਥਿਕ ਤੌਰ 'ਤੇ ਐਨੀ ਮਜ਼ਬੂਤ ਹੈ ਕਿ ਪਤੀ ਨਾਲ ਨਿਭਾਅ ਨਾ ਹੋਣ 'ਤੇ ਉਸ ਨੂੰ ਛੱਡ ਇਕੱਲੀ ਵੀ ਰਹਿ ਸਕਦੀ ਹੈ ਅਤੇ ਪਰਾਏ ਮਰਦ ਨਾਲ ਆਪਣੇ ਸੰਬੰਧ ਬਣਾ ਉਸ ਨੂੰ ਭੋਗ ਤੇ ਮਾਣ ਵੀ ਸਕਦੀ ਹੈ। ਬੇਸ਼ੱਕ ਅਜੀਤ ਕੌਰ ਦੀ ਸਿਰਜੀ ਔਰਤ 'ਬੋਲਡ' ਹੋਣ ਕਾਰਨ ਉੱਚ ਸੁਸਾਇਟੀ ਵਿਚ ਵਿਚਰਦੀ ਹੈ, ਮਰਦਾਂ ਨੂੰ ਆਪਣੀ ਠੋਕਰ 'ਤੇ ਰੱਖਦੀ ਹੈ, ਲੋਕਾਂ ਦੇ ਮਿਹਣਿਆਂ-ਤਾਹਨਿਆਂ ਦੀ ਪ੍ਰਵਾਹ ਨਹੀਂ ਕਰਦੀ, ਪਰ ਅੰਦਰੋਂ ਅੰਦਰ ਉਹ ਇਕ 'ਫਾਲਤੂ ਔਰਤ' ਹੋਣ ਦੇ ਸਰਾਪ ਨੂੰ ਵੀ ਹੰਢਾਉਂਦੀ ਹੈ। ਇਥੇ ਆ ਕੇ ਅਜੀਤ ਕੌਰ ਦੀ ਔਰਤ ਬੜੀ ਬੇਬਸ ਤੇ ਇਕੱਲੀ ਹੈ ਅਤੇ ਟੁਕੜਿਆਂ ਵਿਚ ਜ਼ਿੰਦਗੀ ਜਿਊਂਦੀ ਨਜ਼ਰ ਆਉਂਦੀ ਹੈ। ਆਖ਼ਿਰ ਕਿਉਂ ? ਕੀ ਉਸਦੀ ਆਰਥਿਕ ਮਜ਼ਬੂਤੀ, ਉੱਚ ਸੁਸਾਇਟੀ ਵਰਗ ਨਾਲ ਸੰਬੰਧ, ਆਪਣੇ ਬਲਬੂਤੇ 'ਤੇ ਜੀਵਨ ਜਿਊਣ ਦਾ ਵੇਰਵਾ ਖੋਖਲਾ ਜਾਂ ਸਿਰਫ ਵਿਖਾਵਾ ਹੀ ਹੈ ? ਮਨ ਅੰਦਰ ਉਹ ਇਕ ਘਰ ਦੀ ਚਾਰਦੀਵਾਰੀ ਤੇ ਆਪਣੇ ਮਰਦ ਦੀਆਂ ਮਜ਼ਬੂਤ ਬਾਹਾਂ ਦਾ ਸਹਾਰਾ ਹੀ ਚਾਹੁੰਦੀ ਹੈ। ਅਜੀਤ ਕੌਰ ਦੀ ਆਧੁਨਿਕ, ਬੋਲਡ ਔਰਤ ਨੂੰ ਹਮੇਸ਼ਾ ਮਰਦ ਹੀ ਇਕੱਲਿਆਂ ਛੱਡ ਕੇ ਜਾਂਦੇ ਰਹੇ ਹਨ ਤੇ ਉਹ ਉਹਨਾਂ ਦੀ ਗ਼ੈਰ-ਮੌਜੂਦਗੀ ਵਿਚ ਆਪਣੇ 'ਤੇ ਤਰਸ ਖਾ ਆਪ ਹੀ ਰੋਂਦੀ ਤੇ ਟੁੱਟਦੀ ਜਾਂਦੀ ਹੈ। ਅਜਿਹੇ ਮੁਕਾਮ 'ਤੇ ਅਜੀਤ ਕੌਰ ਮਜ਼ਬੂਤ ਇਰਾਦੇ ਵਾਲੀ ਔਰਤ ਨੂੰ ਸਿਰਜਣ ਵਿਚ ਥਿੜਕ ਗਈ ਜਾਂ ਅਚੇਤ ਤੌਰ 'ਤੇ ਆਪਣੇ ਅਨੁਭਵਾਂ ਤੋਂ ਸਿੱਖ ਗਈ ਕਿ ਜ਼ਿੰਦਗੀ ਦੀ ਗੱਡੀ ਮਰਦ ਤੇ ਇਸਤਰੀ ਦੇ ਦੋਵਾਂ ਪਹੀਆਂ ਨਾਲ ਹੀ ਆਪਣੇ ਰਾਹੇ ਤੁਰ ਸਕਦੀ ਹੈ। ਇਕੱਲੇ ਪਾਂਧੀ ਤੋਂ ਇਹ ਰਾਹ ਐਨੀ ਸਹਿਜਤਾ ਨਾਲ ਪਾਰ ਨਹੀਂ ਕੀਤਾ ਜਾ ਸਕਦਾ। ਇਸ ਅਹਿਸਾਸ ਨੂੰ ਉਹ ਕਿਸੇ ਵੀ ਔਰਤ ਪਾਤਰ ਵੱਲੋਂ ਅਖਵਾਉਂਦੀ ਨਹੀਂ। ਪਰ ਸ਼ਾਇਦ ਉਸ ਦੀਆਂ ਲਿਖਤਾਂ ਅਚੇਤ ਹੀ ਇਹ ਮਹਿਸੂਸ ਕਰਵਾ ਜਾਂਦੀਆਂ ਹਨ। ਹਾਂ, ਜਦੋਂ ਉਹ 'ਨਾ ਮਾਰੋ' ਦੀ ਮਾਂ ਨੂੰ ਸਿਰਜਦੀ ਹੈ ਤਾਂ ਫਿਰ ਅੱਖਾਂ 'ਚੋਂ ਹੰਝੂ ਵੀ ਵਹਾ ਜਾਂਦੀ ਹੈ।

ਗੁਲਜ਼ਾਰ ਸਿੰਘ ਸੰਧੂ, ਗੁਰਬਚਨ ਸਿੰਘ ਭੁੱਲਰ, ਮੋਹਨ ਭੰਡਾਰੀ, ਰਾਮ ਸਰੂਪ ਅਣਖੀ, ਗੁਰਦੇਵ ਸਿੰਘ ਰੁਪਾਣਾ, ਜਸਵੰਤ ਸਿੰਘ ਵਿਰਦੀ, ਵਰਿਆਮ ਸਿੰਘ ਸੰਧੂ, ਦਲੀਪ ਕੌਰ ਟਿਵਾਣਾ, ਬਚਿੰਤ ਕੌਰ ਅਜਿਹੇ ਕਈ ਕਹਾਣੀਕਾਰ ਹਨ, ਜਿਹਨਾਂ ਨੇ ਭਾਰਤੀ ਸੰਕਲਪਾਂ ਦੀ ਔਰਤ ਨੂੰ ਤਾਂ ਸਿਰਜਿਆ, ਪਰ ਕਿਤੇ-ਕਿਤੇ ਉਹਨਾਂ ਦੀਆਂ ਕਹਾਣੀਆਂ ਜਿਵੇਂ 'ਦੀਵੇ ਵਾਂਗ ਬਲਦੀ ਅੱਖ', 'ਮਿਸ ਸੋਫਟ', 'ਕੜਬ ਦਾ ਟਾਂਡਾ', 'ਰੋਟੀ', 'ਕੌਣ ਦਿਲਾਂ ਦੀਆਂ ਜਾਣੇ', 'ਭੁੱਬਲ ਦੀ ਅੱਗ', 'ਮੁਕਲਾਵੇ ਵਾਲੀ ਰਾਤ', 'ਮੇਮਨਾ' ਆਦਿ ਵਿਚ ਕੁਝ ਨਿਵੇਕਲੀਆਂ ਔਰਤਾਂ ਨੇ ਵੀ ਆਪਣੀ ਮੌਜੂਦਗੀ ਦਾ ਅਹਿਸਾਸ ਕਰਵਾਇਆ ਹੈ। ਭੁੱਲਰ ਦੀ ਕਹਾਣੀ 'ਦੀਵੇ ਵਾਂਗ ਬਲਦੀ ਅੱਖ' ਦੀ ਨਾਇਕਾ ਪਰਿਵਾਰ 'ਚੋਂ ਤੀਜਾ ਹਿੱਸਾ ਆਪਣੇ ਪੁੱਤਰ ਦੇ ਨਾਂ ਲਿਖਵਾਉਣ ਖਾਤਰ ਸਾਰੇ ਪਿੰਡ ਸਾਹਮਣੇ ਇਹ ਭੇਤ ਖੋਲ੍ਹਣ ਤੋਂ ਨਹੀਂ ਡਰਦੀ ਕਿ ਉਸ ਦਾ ਇਹ ਪੁੱਤਰ ਉਸ ਦੇ ਜੇਠ ਤੋਂ ਹੈ। ਪੁੱਤਰ ਦਾ ਹੱਕ ਲੈਣ ਖਾਤਰ ਉਹ ਲੁਕਾਏ ਭੇਤ ਨੂੰ ਉਜਾਗਰ ਕਰਨ ਦੀ ਹਿੰਮਤ ਵਿਖਾਉਂਦੀ ਹੈ। 'ਰੋਟੀ' ਵਿਚਲੀ ਅੱਧਖੜ ਔਰਤ ਘਰ ਵਿਚ ਬਹੂ ਦੇ ਆ ਜਾਣ ਕਾਰਨ ਸੰਕੋਚ ਵਜੋਂ ਆਪਣੇ ਪਤੀ ਦੇ ਨੇੜੇ ਜਾਣ ਤੋਂ ਕਤਰਾਉਣ ਲਗਦੀ ਹੈ



'ਆਪਣਾ-ਆਪਣਾ ਹਿੱਸਾ' ਵਿਚਲੀ ਭੈਣ ਆਪਣੇ ਘਰੋਂ ਸੁਖੀ ਹੋਣ ਦੇ ਬਾਵਜੂਦ ਤਿੰਨਾਂ ਭਰਾਵਾਂ ਨਾਲ ਆਪਣਾ ਹਿੱਸਾ ਲੈਣ ਦੀ ਮੰਗ ਰੱਖਦੀ ਹੈ। ਬਚਿੰਤ ਕੌਰ ਤਾਂ 'ਮੇਮਨਾ' ਵਿਚ ਅਜਿਹੀ ਔਰਤ ਨੂੰ ਵੀ ਸਿਰਜ ਜਾਂਦੀ ਹੈ ਜੋ ਕਿਸੇ ਔਰਤ ਨਾਲ ਆਪਣੇ ਪਤੀ ਦੇ ਨਾਜਾਇਜ਼ ਸੰਬੰਧ ਹੋਣ ਕਾਰਨ ਉਸ ਔਰਤ ਦੀ ਤੇਰ੍ਹਾਂ ਵਰ੍ਹਿਆਂ ਦੀ ਮਾਸੂਮ ਬਾਲੜੀ ਦੀ ਜਾਣ ਬੁੱਝ ਕੇ ਆਪਣੀ ਪਤੀ ਕੋਲੋਂ ਖੇਹ-ਖਰਾਬੀ ਕਰਵਾਉਂਦੀ ਹੈ ਤਾਂ ਕਿ ਉਹ ਬੱਚੀ ਜਦੋਂ ਘਰ ਜਾ ਕੇ ਆਪਣੀ ਮਾਂ ਨੂੰ ਉਸ ਆਦਮੀ ਬਾਰੇ ਹਰ ਗੱਲ ਦੱਸੇ ਤਾਂ ਉਸ ਦੇ ਦਿਲ ਵਿਚ ਬਲਦੇ ਭਾਂਬੜ ਨੂੰ ਸ਼ਾਂਤੀ ਮਿਲ ਸਕੇ। ਇਸ ਤਰ੍ਹਾਂ ਆਮ ਪਾਠਕਾਂ ਦੇ ਲੂੰ-ਕੰਡੇ ਖੜ੍ਹੇ ਹੋ ਜਾਂਦੇ ਹਨ। ਪਰ ਇਹ ਔਰਤਾਂ ਜੱਗੋਂ ਬਾਹਰਲੀਆਂ ਨਹੀਂ, ਸੱਚਮੁੱਚ ਸਾਡੇ ਆਂਢ-ਗੁਆਂਢ ਵਿਚ ਹੀ ਵਿਚਰਦੀਆਂ ਹਨ।

ਪੰਜਾਬੀ ਕਹਾਣੀ ਵਿਚ ਔਰਤ ਸੰਬੰਧੀ ਵੱਡਾ ਬਦਲਾਵ ਪ੍ਰੇਮ ਪ੍ਰਕਾਸ਼ ਰਾਹੀਂ ਆਇਆ ਜਦੋਂ ਉਸਨੇ 'ਡੈੱਡ-ਲਾਈਨ' ਵਾਲੀ ਭਾਬੀ ਨੂੰ ਸਿਰਜਿਆ, ਜੋ ਆਪਣੇ ਜਵਾਨ ਕੁੰਵਾਰੇ ਮਰ ਰਹੇ ਦਿਉਰ ਦੀਆਂ ਅੱਖਾਂ 'ਚ ਔਰਤ ਨੂੰ ਮਾਨਣ ਦੀ ਭੁੱਖ ਨੂੰ ਵੇਖ ਸਹਾਰ ਨਾ ਸਕੀ ਤੇ ਬਾਲਾਂ ਵਾਂਗ ਪਾਲੇ-ਪੋਸੇ ਦਿਉਰ ਦੀ ਆਖਰੀ ਇੱਛਾ ਪੂਰੀ ਕਰਨ ਲਈ ਆਪ ਹੀ ਉਸ ਅੱਗੇ ਵਿਛ ਗਈ। ਇਸ ਔਰਤ ਨੂੰ ਸਵੀਕਾਰ ਕਰਦਿਆਂ ਰੌਲਾ-ਰੱਪਾ ਤਾਂ ਪਿਆ। ਪਰ ਅਨੇਕ ਤਰਕ, ਦਲੀਲਾਂ ਰਾਹੀਂ ਇਹ ਔਰਤ ਆਖਰ ਸਵੀਕਾਰ ਕਰ ਲਈ ਗਈ ਤੇ ਫਿਰ ਇਸ ਦੀ ਸਵੀਕ੍ਰਿਤੀ ਨੇ ਅਜਿਹੀ ਇਕ ਪੀੜ੍ਹੀ ਦੇ ਕਹਾਣੀਕਾਰਾਂ ਨੂੰ ਆਪਣੇ ਨਾਲ ਲੈ ਆਂਦਾ ਜਿਹਨਾਂ ਨੇ ਨੇੜਲੇ ਰਿਸ਼ਤਿਆਂ ਵਿਚ ਅਜਿਹੇ ਅਨੇਕ ਸੰਬੰਧਾਂ ਵਾਲੀਆਂ ਕਹਾਣੀਆਂ ਦੀ ਰਚਨਾ ਆਰੰਭ ਕਰ ਦਿੱਤੀ। ਜਿੰਦਰ, ਤਲਵਿੰਦਰ ਸਿੰਘ, ਦਲਬੀਰ ਚੇਤਨ, ਪ੍ਰੇਮ ਗੋਰਖੀ, ਹਰਜੀਤ ਅਟਵਾਲ, ਬਲਦੇਵ ਸਿੰਘ, ਸੁਖਵੰਤ ਕੌਰ ਮਾਨ ਆਦਿ ਅਨੇਕਾਂ ਕਹਾਣੀਕਾਰਾਂ ਨੇ ਮਾਨਸਿਕ ਤੌਰ 'ਤੇ ਤਿੜਕਦੇ ਸੰਬੰਧਾਂ ਦੀ ਤ੍ਰਾਸਦੀ ਭੋਗਦੀ ਔਰਤ ਨੂੰ ਸਿਰਜਿਆ। ਹਰਜੀਤ ਅਟਵਾਲ ਦੀ 'ਪੁਲ' ਤੇ 'ਔੜ' ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਜਿੰਦਰ ਦੀ 'ਨਹੀਂ ਮੈਂ ਨਹੀਂ', 'ਮਾਤੇਸ੍ਰੀ', 'ਹੁਣ ਤਕ', 'ਤਥਾਅਸਤੂ', 'ਬਲਾਤਕਾਰ' ਆਦਿ ਕਈ ਕਹਾਣੀਆਂ ਔਰਤਾਂ ਦੀ ਸਾਇਕੀ ਨੂੰ ਉਜਾਗਰ ਕਰਦੀਆਂ ਹਨ। ਉਸ ਦੀ ਸਿਰਜੀ ਔਰਤ ਵੀ ਸ਼ਹਿਰੀ ਮੱਧ ਸ਼੍ਰੇਣੀ ਦੀ ਹੈ। ਇਹ ਚਾਲ੍ਹੀ ਤੋਂ ਉਪਰ ਪਹੁੰਚੀ ਔਰਤ ਹੈ ਜੋ ਕੰਮ-ਕਾਜੀ ਵੀ ਹੈ ਤੇ ਘਰੇਲੂ ਵੀ, ਪਰ ਆਪਣੀਆਂ ਕੁਝ ਨਜ਼ਦੀਕੀ ਸਹੇਲੀਆਂ ਨਾਲ ਆਪਣੇ ਵਿਆਹ ਤੋਂ ਪਹਿਲੇ ਤੇ ਬਾਅਦ ਦੇ ਸੰਬੰਧਾਂ ਬਾਰੇ ਖੁੱਲ੍ਹ ਕੇ ਗੱਲ ਕਰ ਸਕਦੀ ਹੈ। ਇਥੋਂ ਤਕ ਕਿ 'ਮਾਤੇਸ੍ਰੀ' ਦੀ ਅੱਧਖੜ ਮਾਂ ਵੀ ਇਕੱਲੀ ਬੈਠੀ ਟੀ. ਵੀ. ਉੱਤੇ ਕੋਈ ਅੰਗਰੇਜ਼ੀ ਸੈਕਸੀ ਫਿਲਮ ਦੇਖਦਿਆਂ ਆਪ ਵੀ ਉਸੇ ਢੰਗ ਨਾਲ ਵਿਹਾਰ ਕਰਨ ਦੀ ਕੋਸ਼ਿਸ਼ ਕਰਦੀ ਨਜ਼ਰ ਆਉਂਦੀ ਹੈ। ਇੰਞ ਹੀ ਤਲਵਿੰਦਰ ਸਿੰਘ ਦੀ ਕਹਾਣੀ 'ਮਾਇਆ ਜਾਲ' ਦੀ ਪਾਤਰ ਆਪਣੇ ਜਵਾਨ ਹੁੰਦੇ ਪੁੱਤਰ ਸਾਹਮਣੇ ਜਦੋਂ ਆਪਣੇ ਪ੍ਰੇਮੀ ਨਾਲ ਕਾਮ-ਵਿਹਾਰ ਕਰਦੀ ਪਕੜੀ ਜਾਂਦੀ ਹੈ ਤਾਂ ਉਹ ਸੱਟ ਲੱਗਣ ਕਾਰਨ ਵ੍ਹੀਲ-ਚੇਅਰ 'ਤੇ ਬੈਠੇ ਪੁੱਤਰ ਨੂੰ ਹੀ ਪੌੜੀਆਂ ਤੋਂ ਧੱਕਾ ਦੇ ਦਿੰਦੀ ਹੈ। ਫਲਸਰੂਪ ਪੁੱਤਰ ਦੀ ਮੌਤ ਹੋ ਜਾਂਦੀ ਹੈ, ਜਿਸ ਨੂੰ ਇਕ ਹਾਦਸੇ ਵਜੋਂ ਹੀ ਵੇਖਿਆ ਜਾਂਦਾ ਹੈ। ਇੰਞ ਕਈ ਕਹਾਣੀਆਂ ਦੀਆਂ ਉਦਾਹਰਣਾਂ ਲਈਆਂ ਜਾ ਸਕਦੀਆਂ ਹਨ, ਜਿਹਨਾਂ ਵਿਚ ਔਰਤ ਦੇ ਪਤੀਬਰਤਾ ਤੇ ਸਤੀ ਸਵਿੱਤਰੀ ਰੂਪ ਦੀ ਥਾਂ ਆਪਣੇ ਨਿੱਜ ਨੂੰ ਪਿਆਰ ਕਰਦੇ ਵਿਖਾਇਆ ਗਿਆ ਹੈ। ਇਸੇ ਸਿਲਸਿਲੇ ਵਿਚ ਗੁਰਪਾਲ ਲਿਟ ਦੀ ਕਹਾਣੀ 'ਦੁਰਗ ਟੁੱਟਦੇ ਹਨ' ਦਾ ਜ਼ਿਕਰ ਕਰਨਾ ਵੀ ਬਣਦਾ ਹੈ। ਇਸ ਕਹਾਣੀ ਵਿਚ ਮਾਂ-ਧੀ ਦੇ ਜੀਵਨ ਵਿਚ ਕਈ ਤਰ੍ਹਾਂ ਦੀਆਂ ਉਲਝਣਾਂ ਤਾਂ ਹੈ ਹੀ, ਪਰ ਸਭ ਤੋਂ ਵੱਡੀ ਉਲਝਣ ਉਦੋਂ ਪੈਦਾ ਹੁੰਦੀ ਹੈ ਜਦ ਧੀ ਨੂੰ ਪਤਾ ਲਗਦਾ ਹੈ ਕਿ ਉਸ ਦੀ ਮਾਂ ਦਾ ਸੰਬੰਧ ਇਕ ਨੌਜਵਾਨ ਮੁੰਡੇ ਨਾਲ ਹੈ, ਜੋ ਉਸਦਾ ਵਿਦਿਆਰਥੀ ਰਹਿ ਚੁੱਕਾ ਹੈ। ਇਹ ਭੇਤ ਖੁੱਲ੍ਹ ਜਾਣ 'ਤੇ ਵੀ ਮਾਂ ਨਹੀਂ ਚਾਹੁੰਦੀ ਕਿ ਦਿੱਲੀ ਤੋਂ ਬਦਲੀ ਕਰਕੇ ਚੰਡੀਗੜ੍ਹ ਆਈ ਉਸ ਦੀ ਧੀ ਉਸ ਕੋਲ ਘਰ ਵਿਚ ਰਹੇ, ਕਿਉਂਕਿ ਇਸ ਤਰ੍ਹਾਂ ਉਸ ਦੀ ਆਜ਼ਾਦੀ ਵਿਚ ਖਲਲ ਪੈਦਾ ਹੁੰਦਾ ਹੈ।

ਵੀਨਾ ਵਰਮਾ ਨੇ ਆਪਣੀ ਔਰਤ ਨੂੰ ਨਾ ਸਿਰਫ ਬੋਲਡ ਦਿਖਾਇਆ ਹੈ, ਸਗੋਂ ਉਹ ਮਰਦਾਂ ਵਰਗੀ ਪੂਰੀ ਆਜ਼ਾਦੀ ਮਾਨਣ ਵਾਲੀ ਔਰਤ ਨੂੰ ਸਿਰਜਦੀ ਹੈ। ਉਸਦੀ ਔਰਤ ਅਜੀਤ ਕੌਰ ਦੀ ਸਿਰਜੀ ਔਰਤ ਵਾਂਗ ਬੇਬਸੀ ਤੇ ਇਕੱਲੇਪਨ 'ਤੇ ਹੰਝੂ ਨਹੀਂ ਕੇਰਦੀ, ਸਗੋਂ ਉਹ ਵੀ ਮਰਦਾਂ ਵਾਂਗ ਹੀ ਵਿਹਾਰ ਕਰਨ ਅਥਵਾ ਆਪਣੀ ਮਨਮਰਜ਼ੀ ਨਾਲ ਸਾਥ ਮਾਨਣ ਉਪਰੰਤ ਮਰਦਾਂ ਨੂੰ ਘਰੋਂ ਬਾਹਰ ਜਾਣ ਦਾ ਰਾਹ ਆਸਾਨੀ ਨਾਲ ਵਿਖਾ ਸਕਣ ਦੀ ਜੁਰਅਤ ਰੱਖਦੀ ਹੈ। ਉਹ ਮਰਦ ਵੱਲੋਂ ਬੱਚੇ ਦੇ ਰੂਪ ਵਿਚ ਨਿਸ਼ਾਨੀ ਚਾਹੁਣ ਤੇ ਭਾਵੁਕ ਪੱਧਰ 'ਤੇ ਬਲੈਕਮੇਲ ਕਰਨ ਵੇਲੇ ਉਸ ਨੂੰ ਸਾਫ਼-ਸਾਫ਼ ਸ਼ਬਦਾਂ ਵਿਚ ਕਹਿ ਦਿੰਦੀ ਏ, 'ਕੌਣ ਏਂ ਤੂੰ ? ਜਿਵੇਂ ਤੂੰ ਮੈਨੂੰ ਭੋਗਣਾ ਚਾਹੁੰਦਾ ਸੀ, ਉਵੇਂ ਹੀ ਮੈਂ ਤੈਨੂੰ ਭੋਗ ਲਿਆ। ਇਹ ਬੱਚੇ ਰਾਹੀਂ ਮੈਨੂੰ ਬੰਨ੍ਹਣ ਤੇ ਇਮੋਸ਼ਨਲੀ ਬਲੈਕਮੇਲ ਕਰਨ ਦੀ ਕੋਸ਼ਿਸ਼ ਨਾ ਕਰ।' 'ਸਰਦਾਰਨੀ', 'ਤਈਅਬਾ', 'ਫਰੰਗੀਆਂ ਦੀ ਨੂੰਹ', 'ਮਰਿਆ ਚੂਹਾ', 'ਤੂੰ ਕੌਣ ਏਂ ?' ਜਿਹੀਆਂ ਉਸ ਦੀਆਂ ਕਹਾਣੀਆਂ ਨੇ ਪੰਜਾਬੀ ਸਾਹਿਤ-ਜਗਤ ਵਿਚ ਹਲਚਲ ਮਚਾ ਦਿੱਤੀ। ਉਹ ਔਰਤ ਨੂੰ ਆਰਥਿਕ ਮਜ਼ਬੂਤੀ, ਸਮਾਜ ਵਿਚ ਸਟੇਟੱਸ ਤੇ ਵਿਹਾਰਕ ਸੂਝ-ਬੂਝ ਦੇ ਕੇ ਇਕ ਮਜ਼ਬੂਤ ਔਰਤ ਵਜੋਂ ਚਿਤਰਦੀ ਹੈ। ਪਰ ਵੀਨਾ ਵਰਮਾ 'ਮੁੱਲ ਦੀ ਤੀਵੀਂ', ਘਰ ਦੀ ਹਿਰਸ ਰੱਖਣ ਵਾਲੀ ਔਰਤ ਦੀ ਪਰੰਪਰਕ ਇੱਛਾ ਨੂੰ ਵੀ ਨਹੀਂ ਦਬਾਉਂਦੀ। 'ਮੁੱਲ ਦੀ ਤੀਵੀਂ', 'ਖੁੰਢ ਖਰੀਸੜੀ', 'ਛੋਟੀ ਸਰਦਾਰਨੀ' ਜਿਹੀਆਂ ਕਹਾਣੀਆਂ ਵਿਚ ਉਹ ਭਾਰਤੀ ਮੂਲ ਦੀ ਔਰਤ ਨੂੰ ਹੀ ਚਿਤਰਦੀ ਨਜ਼ਰ ਆਉਂਦੀ ਹੈ। ਪਰਵੇਜ਼ ਸੰਧੂ ਦੀ ਸਿਰਜੀ ਔਰਤ ਵੀਨਾ ਵਰਮਾ ਦੀਆਂ ਕਹਾਣੀਆਂ ਵਿਚਲੀ ਔਰਤ ਜਿੰਨੀ ਬੰਧਨ-ਮੁਕਤ ਤਾਂ ਨਹੀਂ ਪਰ ਉਸ ਦੇ ਮਾਨਸਿਕ ਸੱਚ ਨੂੰ ਪੇਸ਼ ਕਰਨ ਵਿਚ ਕਾਫੀ ਦਲੇਰ ਹੈ। 'ਮੇਰੀ ਲੂੰਬੜੀ' ਅਤੇ 'ਸੌਕਣ' ਨਾਂ ਦੀਆਂ ਕਹਾਣੀਆਂ ਦਾ ਇਸ ਪ੍ਰਸੰਗ ਵਿਚ ਜ਼ਿਕਰ ਹੋ ਸਕਦਾ ਹੈ।

ਚੰਦਨ ਨੇਗੀ ਦੀ ਔਰਤ, ਔਰਤ ਹੋਣ ਦੇ ਨਾਤੇ ਨਾ ਤਰਸ ਤੇ ਹਮਦਰਦੀ ਦੀ ਮੰਗ ਕਰਦੀ ਹੈ ਅਤੇ ਨਾ ਹੀ ਹੱਦੋਂ ਵੱਧ ਆਦਰਸ਼ਕ ਹੈ। ਉਹ ਕਾਫੀ ਸਮਤਲ ਨਜ਼ਰ ਆਉਂਦੀ ਹੈ। ਚੰਦਨ ਨੇਗੀ ਮਰਦ-ਔਰਤ ਦੋਵਾਂ ਨੂੰ ਮੂਲ ਮਨੁੱਖੀ ਸੁਭਾਅ ਦੇ ਕਿਰਦਾਰਾਂ ਰਾਹੀਂ ਚਿਤਰਦੀ ਹੈ। ਕਿਸੇ ਨਾਲ ਕੋਈ ਪੱਖਪਾਤ ਨਹੀਂ। ਸੁਖਵੰਤ ਕੌਰ ਮਾਨ, ਪਰਵੇਜ਼ ਸੰਧੂ ਵੀ ਅਜਿਹੀਆਂ ਹੀ ਕਹਾਣੀਕਾਰਾਂ ਹਨ। ਸੁਖਵੰਤ ਕੌਰ ਮਾਨ ਪੇਂਡੂ ਜੀਵਨ ਦੀ ਔਰਤ ਨੂੰ ਸਿਰਜਦੇ ਹੋਏ ਬੜੀ ਬਾਰੀਕੀ ਨਾਲ ਉਸ ਪਾਤਰ ਦੀ ਇਕ-ਇਕ ਹਰਕਤ ਨੂੰ ਬਿਆਨ ਕਰਦੀ ਜਾਂਦੀ ਹੈ, ਲਗਦਾ ਹੈ ਜਿਵੇਂ ਉਹ ਪਾਤਰ ਸਾਮੱਰਤਖ ਰੂਪ ਵਿਚ ਪਾਠਕਾਂ ਸਾਹਮਣੇ ਹੀ ਵਿਚਰ ਰਿਹਾ ਹੋਵੇ। ਉਹ ਸਾਧਾਰਣ ਪੱਧਰ ਦੀ, ਪਰ ਸੁਭਾਵਕ ਇਸਤਰੀ ਦੀ ਸਿਰਜਣਾ ਕਰਦੀ ਹੈ। 'ਮਰਿਆ ਨਹੀਂ ਜਾਂਦਾ' ਵਿਚ ਕਿਸੇ ਮਰਗ 'ਤੇ ਗਈਆਂ ਔਰਤਾਂ ਕੁਝ ਦੇਰ ਚਿਹਰੇ ਉੱਤੇ ਅਫਸੋਸ ਲਿਆਉਣ ਮਗਰੋਂ ਹੌਲੀ-ਹੌਲੀ ਆਪਣੇ ਅਨੁਭਵ ਸਾਂਝੇ ਕਰਦੀਆਂ ਕਦੇ ਹੱਸਣ ਲਗਦੀਆਂ ਹਨ, ਕਦੇ ਅੱਖਾਂ ਹੀ ਅੱਖਾਂ ਵਿਚ ਗੱਲਾਂ ਕਰਦੀਆਂ ਹਨ। 'ਚੋਰ' ਵਿਚਲੀ ਮਾਂ ਘਰ ਦਾ ਕੰਮ ਜਲਦੀ ਨਿਬੇੜ ਆਪਣੇ ਬੱਚਿਆਂ ਨੂੰ ਨਾਲ ਲੈ ਕੇ ਖੇਤਾਂ ਵਿਚ ਦਿਹਾੜੀ ਕਰਨ ਜਾਂਦੀ ਹੈ। ਕੜਕਦੀ ਧੁੱਪ ਵਿਚ ਬੱਚਿਆਂ ਦੇ ਤ੍ਰਿਹਾਏ ਬੁੱਲ੍ਹਾਂ ਲਈ ਝੱਟ ਸਰਦਾਰਾਂ ਦੀ ਅੱਖ ਬਚਾ ਕੇ ਕਣਕ ਦੀ ਅੱਧੀ ਭਰੀ ਦੇ ਆਈਸਕ੍ਰੀਮ ਲੈ ਲੈਂਦੀ ਹੈ। ਹੁਣ ਭਲਾ ਇਹ ਕੋਈ ਚੋਰੀ ਹੈ ?

ਨਵੀਂ ਇਸਤਰੀ ਕਹਾਣੀਕਾਰ ਨਿਰਮਲ ਜਸਵਾਲ ਦੀ ਸਿਰਜੀ ਔਰਤ ਕੁਝ ਜ਼ਿਆਦਾ ਹੀ ਬੋਲਡ ਹੈ। ਇਹ ਉੱਚ ਸੁਸਾਇਟੀ ਦੀ, ਮਹਾਂਨਗਰਾਂ ਵਿਚ ਰਹਿੰਦੀ ਆਰਥਿਕ ਤੌਰ 'ਤੇ ਮਜ਼ਬੂਤ ਔਰਤ ਹੈ। ਇਹ ਔਰਤ ਮਰਦਾਂ ਵਾਂਗ ਵਿਆਹ-ਬਾਹਰੇ ਸੰਬੰਧਾਂ ਤੇ ਸੈਕਸ ਸੰਬੰਧਾਂ ਬਾਰੇ ਬੜੀ ਬੇਬਾਕ ਹੈ। ਇਹ ਔਰਤ ਘਰ ਦੀ ਚਾਰਦੀਵਾਰੀ ਵਿਚ ਸਮਾਈ ਖਾਂਦੀ ਪ੍ਰਤੀਤ ਨਹੀਂ ਹੁੰਦੀ। ਉਹ ਇਕੱਲੀ ਹੀ ਉੱਚੀਆਂ ਉਡਾਰੀਆਂ ਮਾਰਨਾ ਚਾਹੁੰਦੀ ਹੈ। ਵੈਸੇ ਇਹ ਔਰਤ ਵੀ ਮਾਨਸਿਕ ਸੰਤਾਪ ਭੋਗਦੀ, ਇਕੱਲਤਾ ਦਾ ਸ਼ਿਕਾਰ ਦਿਸਦੀ ਹੈ। ਇਹ ਅਤਿ ਆਧੁਨਿਕ ਅਤੇ ਕੁਝ ਕੁ ਬੁੱਧਜੀਵੀ ਔਰਤ ਸਮਾਜ ਵਿਚ ਕੋਈ ਉਦਾਹਰਣ ਦੇਂਦੀ ਨਹੀਂ ਲਗਦੀ ਤੇ ਨਾ ਹੀ ਉਸ ਤੋਂ ਕੋਈ ਸੇਧ ਲਈ ਜਾ ਸਕਦੀ ਹੈ।



ਅੱਜ ਦੀ ਨੌਜਵਾਨ ਪੀੜ੍ਹੀ ਦੇ ਕਥਾਕਾਰਾਂ ਵਿਚੋਂ ਅਜਮੇਰ ਸਿੱਧੂ, ਜਤਿੰਦਰ ਹਾਂਸ, ਭਗਵੰਤ ਰਸੂਲਪੁਰੀ, ਜਸਵੀਰ ਰਾਣਾ, ਗੁਰਮੀਤ ਕੜਿਆਲਵੀ, ਬਲਦੇਵ ਸਿੰਘ ਧਾਲੀਵਾਲ ਅਜਿਹੇ ਨਾਂ ਹਨ ਜੋ ਔਰਤ ਨੂੰ ਇਕ ਧਿਰ ਵਜੋਂ ਸਿਰਜਦੇ ਹਨ। ਅਜਮੇਰ ਸਿੱਧੂ ਦੀ ਕਹਾਣੀ 'ਇਕਬਾਲ ਹੁਸੈਨ ਅਜੇ ਨਹੀਂ ਮੋਇਆ' ਦੀ ਨਾਇਕਾ ਸੱਚਮੁੱਚ ਪਾਠਕਾਂ ਨੂੰ ਹਿਲਾ ਕੇ ਰੱਖ ਦਿੰਦੀ ਹੈ। ਇਸੇ ਤਰ੍ਹਾਂ ਜਤਿੰਦਰ ਹਾਂਸ ਦੀ 'ਨੰਗੇਜ' ਤੇ 'ਪਾਵੇ ਨਾਲ ਬੰਨ੍ਹਿਆ ਕਾਲ' ਵਿਚਲੀ ਔਰਤ ਪੇਂਡੂ ਹੋਣ ਦੇ ਬਾਵਜੂਦ ਮਰਦ ਨੂੰ ਅਜਿਹੇ ਅੰਜਾਮ ਤਕ ਪਹੁੰਚਾਉਂਦੀ ਹੈ ਕਿ ਉਹ ਔਰਤ ਸਾਹਮਣੇ ਬੌਣਾ ਮਹਿਸੂਸ ਕਰਦਾ ਹੈ।

ਆਪਣੇ ਇਸ ਅਧਿਐਨ ਵਿਚ ਅਸੀਂ ਔਰਤ ਦੇ ਵਿਭਿੰਨ ਰੂਪਾਂ ਨੂੰ ਵੇਖਿਆ ਤੇ ਪਰਖਿਆ ਹੈ। ਔਰਤ ਦੇ ਪਰਿਵਾਰਕ ਰਿਸ਼ਤਿਆਂ ਦੇ ਅਨੇਕ ਪੱਖ ਸਾਡੇ ਸਾਹਮਣੇ ਆਉਂਦੇ ਹਨ। ਉਹ ਮਮਤਾਮਈ ਵੀ ਹੈ, ਪਤੀਬਰਤਾ ਵੀ ਹੈ, ਮੋਢੇ ਨਾਲ ਮੋਢਾ ਜੋੜ ਕੇ ਕੰਮ ਕਰਨ ਵਾਲੀ ਸਾਥਣ ਵੀ ਹੈ। ਉਹ ਗੁਸੈਲ ਵੀ ਹੈ, ਈਰਖਾਮਈ ਵੀ ਹੈ ਤੇ ਆਪਣੇ ਸਵਾਰਥ ਨੂੰ ਪਹਿਲਾਂ ਰੱਖ ਕੇ ਸੋਚਣ ਵਾਲੀ ਵੀ ਹੈ। ਥੋੜ੍ਹੇ ਵਿਚ ਕਿਹਾ ਜਾਏ ਤਾਂ ਇਹ ਕਿ ਜਿੰਨੀ ਤਰ੍ਹਾਂ ਦੀ ਔਰਤ ਸਾਨੂੰ ਆਪਣੇ ਆਲ਼ੇ-ਦੁਆਲ਼ੇ ਵਿਚ ਵੇਖਣ ਨੂੰ ਮਿਲਦੀ ਹੈ, ਉਸ ਤਰ੍ਹਾਂ ਦੀ ਹੀ ਵੰਨ-ਸੁਵੰਨੀ ਔਰਤ ਪਾਤਰਾਂ ਦੇ ਰੂਪ ਵਿਚ ਪੰਜਾਬੀ ਕਹਾਣੀ ਵਿਚ ਸਿਰਜੀ ਗਈ ਹੈ। ਕਈ ਵਾਰ ਇਹ ਵੱਖ ਵੱਖ ਵੰਨਗੀ ਦੀਆਂ ਔਰਤਾਂ ਸਾਡੇ ਆਪਣੇ ਮਨੋਭਾਵਾਂ ਦੀ ਹੀ ਤਰਜਮਾਨੀ ਕਰਦੀਆਂ ਜਾਪਦੀਆਂ ਹਨ। ਉਹਨਾਂ ਦੀ ਮਮਤਾ, ਕਰੂਰਤਾ, ਸਵਾਰਥ, ਪਿਆਰ, ਈਰਖਾ—ਸਭਨਾਂ ਮਨੋਭਾਵਾਂ ਵਿਚ ਔਰਤ ਦਾ ਅਸਲ ਚਿਹਰਾ ਵੇਖਿਆ ਜਾ ਸਕਦਾ ਹੈ।

ਇਸ ਦੇ ਨਾਲ ਹੀ ਅੱਜ ਦੀ ਔਰਤ ਦਾ ਆਪਣੀ ਹੋਂਦ ਪ੍ਰਤੀ ਚੇਤੰਨ ਤੇ ਫਿਕਰਮੰਦ ਨਜ਼ਰ ਆਉਣਾ ਵੀ ਸੁਭਾਵਕਤਾ ਦਾ ਪ੍ਰਭਾਵ ਪਾਉਂਦਾ ਹੈ। ਉਸ ਦੀ ਮਾਨਸਿਕ ਟੁੱਟ-ਭੱਜ, ਰਿਸ਼ਤਿਆਂ ਵਿਚ ਪੈਂਦੀਆਂ ਦਰਾੜਾਂ ਕਾਰਣ ਬਿਖਰਦੇ ਘਰਾਂ ਦਾ ਦਰਦ ਵੀ ਵੇਖਿਆ ਜਾ ਸਕਦਾ ਹੈ। ਉਹ ਵਰਜਤ ਰਿਸ਼ਤਿਆਂ ਵਿਚ ਵੀ ਗ੍ਰਸਤ ਨਜ਼ਰ ਆਉਂਦੀ ਹੈ। ਪਰ ਕਿਸੇ ਵੀ ਕਹਾਣੀਕਾਰ ਨੇ ਅਜੇ ਤਕ ਔਰਤ ਨੂੰ ਕਿਸੇ ਉੱਚ ਕੰਪਨੀ ਦੀ ਚੇਅਰਪਰਸਨ, ਐਕਜ਼ੀਕਿਊਟਿਵ ਬਿਜ਼ਨੈਸ ਵੂਮੈਨ ਦੇ ਰੂਪ ਵਿਚ ਨਹੀਂ ਉਭਾਰਿਆ। ਕਹਾਣੀਕਾਰਾਂ ਨੇ ਔਰਤ ਨੂੰ ਪੰਚਾਇਤ ਪੱਧਰ ਜਾਂ ਬਲਾਕ ਸਮਿਤੀ ਤਕ ਦੀ ਚੋਣ ਲੜਦੇ ਤਾਂ ਦੱਸਿਆ ਹੋਏਗਾ ਪਰ ਅਜੇ ਤਕ ਕਿਸੇ ਨੂੰ ਉੱਚ ਮੰਤਰੀ ਪਦ ਉਤਲੀ ਔਰਤ ਦੇ ਰੂਪ ਵਿਚ ਨਹੀਂ ਚਿਤਰਿਆ। ਔਰਤਾਂ ਨੂੰ ਨਰਸ, ਡਾਕਟਰ, ਅਧਿਆਪਿਕਾ, ਪ੍ਰਾਧਿਆਪਕਾ, ਪ੍ਰਿੰਸੀਪਲ ਜਾਂ ਸੋਸ਼ਲ ਵਰਕਰ, ਦਫ਼ਤਰੀ ਕੰਮ-ਕਾਜੀ ਆਦਿ ਪਾਤਰਾਂ ਵਜੋਂ ਤਾਂ ਉਤਾਰਿਆ ਗਿਆ, ਪਰ ਅਜੇ ਤਕ ਕਿਸੇ ਖਿਡਾਰਣ, ਕਿਸੇ ਵਿਗਿਆਨੀ, ਕਿਸੇ ਇੰਜੀਨੀਅਰ ਆਦਿ ਦੇ ਰੂਪ ਵਿਚ ਪੰਜਾਬੀ ਔਰਤ ਨੂੰ ਨਹੀਂ ਵਿਖਾਇਆ ਗਿਆ, ਜਦਕਿ ਇਹੋ ਜਿਹੀ ਇਸਤਰੀ ਸਾਡੇ ਸਮਾਜ, ਸ਼ਹਿਰਾਂ ਵਿਚ ਵੇਖਣ ਨੂੰ ਮਿਲਦੀ ਹੈ। ਕਹਿਣ ਦਾ ਭਾਵ ਹੈ ਕਿ ਅਸੀਂ ਔਰਤ ਨੂੰ ਘਰ ਤੋਂ ਖੇਤਾਂ ਤਕ, ਫਿਰ ਸ਼ਹਿਰਾਂ ਤੋਂ ਬਾਹਰ ਕੰਮ ਕਰਨ ਤਕ ਤਾਂ ਲੈ ਆਂਦਾ। ਜਾਂ ਫਿਰ ਉਸਨੂੰ ਵਰਜਤ ਰਿਸ਼ਤਿਆਂ ਤੇ ਵਿਆਹ-ਬਾਹਰੇ ਸੰਬੰਧਾਂ ਵਿਚ ਵਧੇਰੇ ਚਿਤਰ ਕੇ ਉਸ ਦੀਆਂ ਮਨੋਬਿਰਤੀਆਂ, ਤ੍ਰਾਸਦੀਆਂ, ਸੰਤਾਪ, ਪੀੜਾਂ ਨੂੰ ਚਿਰਤਣ ਵਿਚ ਹੀ ਕਿਤੇ ਵਧੇਰੇ ਉਲਝ ਗਏ, ਜਿਸ ਕਾਰਣ ਔਰਤ ਨੈਤਿਕ ਮੁੱਲਾਂ-ਆਦਰਸ਼ਾਂ ਤੋਂ ਪਾਰ ਜਾਂਦੀ ਵੀ ਦਿਸਣ ਲੱਗੀ। ਕਈ ਹੀਲੇ-ਵਸੀਲਿਆਂ ਨਾਲ ਉਸ ਦੇ ਇਹਨਾਂ ਅਪਣਾਏ ਸੰਬੰਧਾਂ ਨੂੰ ਉਸਦੀ ਮੂਲ ਲੋੜ ਕਹਿ ਕੇ ਸਵੀਕਾਰ ਵੀ ਕਰਾਇਆ ਜਾਣ ਲੱਗ ਪਿਆ। ਫਿਰ ਅਸੀਂ ਸ਼ਹਿਰ ਦੀ ਦਰਮਿਆਨੀ ਤੇ ਉੱਚ ਸ਼੍ਰੇਣੀ ਦੀ ਔਰਤ ਤਕ ਦੇ ਹੀ ਆਲ਼ੇ-ਦੁਆਲ਼ੇ ਵਧੇਰੇ ਘੁੰਮਣ ਲੱਗ ਪਏ। ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਪੰਜਾਬੀ ਕਹਾਣੀ ਵਿਚ ਨਾਰੀ ਨੂੰ ਉਸਦਾ ਬਣਦਾ-ਤਣਦਾ ਸਥਾਨ ਨਹੀਂ ਦਿੱਤਾ ਗਿਆ। ਪਰ ਅਗਾਂਹ ਦੀਆਂ ਸੰਭਾਵਨਾਵਾਂ ਵਾਲੇ, ਸੇਧ ਤੇ ਉਦਾਹਰਨ ਪੇਸ਼ ਕਰਕੇ ਕੋਈ ਕ੍ਰਾਂਤੀਕਾਰੀ ਪਰਿਵਰਤਨ ਲਿਆਉਣ ਵਾਲੇ ਨਾਰੀ-ਪਾਤਰਾਂ ਦੀ ਕਮੀ ਅਜੇ ਵੀ ਰੜਕਦੀ ਹੈ। ❑❑

[35, ਮਸਜਿਦ ਰੋਡ, ਜੰਗਪੁਰਾ, ਭੋਗਲ, ਨਵੀਂ ਦਿਲੀ-14]

# ਪਰਮਜੀਤ ਸਿੰਘ ਜੱਜ: ਇਕ ਸਮਰੱਥ ਨਾਵਲਕਾਰ ਦਾ ਆਗਮਨ

**ਜਸਵੀਰ ਸਮਰ**

ਪੰਜਾਬੀ ਨਾਵਲ ਨਿਗਾਰੀ ਵਿਚ ਪਿੰਡ ਦੀ ਚਰਚਾ ਵਾਹਵਾ ਭਰਵੇਂ ਰੂਪ ਵਿਚ ਹੋਈ ਹੈ ਬਲਕਿ ਕੁਝ ਕੁ ਆਲੋਚਕਾਂ-ਲੇਖਕਾਂ ਦਾ ਤਾਂ ਇਹ ਇਤਰਾਜ਼ ਵੀ ਰਿਹਾ ਹੈ ਕਿ ਇਸ ਚਰਚਾ ਕਾਰਨ ਸ਼ਹਿਰੀ ਨਾਵਲਾਂ ਜਾਂ ਇਹਨਾਂ ਦੇ ਰਚਨਕਾਰਾਂ ਬਾਰੇ ਬਣਦੀ ਚਰਚਾ ਵੀ ਨਹੀਂ ਹੋਈ। ਦਰਅਸਲ, ਪਿੰਡ ਮੁੱਢ ਤੋਂ ਹੀ ਸਰਗਰਮੀਆਂ ਦਾ ਗੜ੍ਹ ਰਹੇ ਹਨ। ਇਸ ਕਰਕੇ ਇਹ ਵਾਜਬ ਹੀ ਸੀ ਕਿ ਨਾਵਲ ਹੀ ਨਹੀਂ, ਸਮੁੱਚੇ ਗਲਪ ਵਿਚ ਪਿੰਡ ਅਤੇ ਪੇਂਡੂ ਪਾਤਰਾਂ ਦਾ ਡੰਕਾ ਵੱਜਦਾ ਰਿਹਾ। ਇਸ ਪ੍ਰਸੰਗ ਵਿਚ ਪਰਮਜੀਤ ਸਿੰਘ ਜੱਜ ਦੇ ਨਾਵਲ, ਪੰਜਾਬੀ ਨਾਵਲ ਨਿਗਾਰੀ ਦਾ ਨਵਾਂ ਅਧਿਆਇ ਹਨ। ਪਰਮਜੀਤ ਬੁਨਿਆਦੀ ਤੌਰ 'ਤੇ ਸਮਾਜ ਵਿਗਿਆਨੀ ਹੈ। ਉਹ ਆਪ ਆਖਦਾ ਹੈ ਕਿ ਰਵਾਇਤੀ ਨਾਵਲ ਦੀ ਪਰਿਭਾਸ਼ਾ, ਵਿਧੀ ਅਤੇ ਰੂਪ ਉਸ ਦੀ ਸੋਚ ਅਤੇ ਚਿੰਤਨ ਉੱਤੇ ਕਦੀ ਭਾਰੂ ਨਹੀਂ ਹੋਏ। ਬਤੌਰ ਸਮਾਜ ਵਿਗਿਆਨੀ ਉਸ ਨੇ ਆਪਣੇ ਨਾਵਲਾਂ 'ਪੀਤੂ' (2003), 'ਤਰਕਾਲਾਂ'(2005) ਅਤੇ 'ਅਰਥ' (2007) ਵਿਚ ਪਿੰਡ ਅਤੇ ਪੇਂਡੂ ਸਮਾਜ ਦੀ ਪੁਣ-ਛਾਣ ਜਿਸ ਜ਼ਾਵੀਏ ਤੋਂ ਕੀਤੀ ਹੈ, ਉਹੀ ਇਹਨਾਂ ਰਚਨਾਵਾਂ ਦੀ ਖਾਸੀਅਤ ਬਣਦੀ ਹੈ। ਸਮਾਜ ਵਿਗਿਆਨੀ ਖੋਜ, ਪੁਣ-ਛਾਣ ਅਤੇ ਲੇਖੇ-ਜੋਖੇ ਦੇ ਸੰਦ, ਢੰਗ-ਤਰੀਕੇ ਅਤੇ ਪਹੁੰਚ ਉਸ ਨੇ ਇਹਨਾਂ ਨਾਵਲਾਂ ਵਿਚ ਸੁਚੇਤ ਹੋ ਕੇ ਵਰਤੇ ਹਨ। ਉਸਨੇ ਆਪਣੇ ਨਵੇਂ ਨਾਵਲ 'ਅਰਥ' ਵਿਚ ਆਪਣੀਆਂ ਪੁਸਤਕਾਂ ਵਾਲੀ ਸੂਚੀ ਵਿਚ ਭਾਵੇਂ ਆਪਣੇ ਖੋਜ ਕਾਰਜ ਵਾਲੀ ਕਿਤਾਬ 'ਇਨਸਰੈਕਸ਼ਨ ਟੂ ਐਜੀਟੇਸ਼ਨ : ਦ ਨੈਕਸਲਾਈਟ ਮੂਵਮੈਂਟ ਇਨ ਪੰਜਾਬ (Insurrection to Agitation : The Naxalite Movement in Punjab) ਨਸ਼ਰ ਨਹੀਂ ਕੀਤੀ ਪਰ ਇਸ ਕਿਤਾਬ ਵਾਲੀ ਪਹੁੰਚ ਅਤੇ ਤੱਥ ਤਿੰਨਾਂ ਨਾਵਲਾਂ ਵਿਚੋਂ ਬਾਕਾਇਦਾ ਝਾਤੀਆਂ ਮਾਰਦੇ ਹਨ। ਇਸ ਪਹੁੰਚ ਦਾ ਖਾਸਾ ਬਾਹਰਮੁਖਤਾ ਅਤੇ ਨਿਰਪੱਖਤਾ ਹੈ। ਇਉਂ ਤੱਥਾਂ ਦੀ ਅਸਲੀਅਤ ਤਕ ਰਸਾਈ ਹੁੰਦੀ ਹੈ। 'ਅਰਥ' ਦਾ ਪਾਤਰ ਸੁਖਪਾਲ ਸਿੰਘ ਖੋਜ ਅਤੇ ਸੱਚ ਵਿਚਕਾਰ ਸਾਫ਼ ਨਿਤਾਰਾ ਕਰਦਾ ਹੈ, "ਖੋਜ ਦਾ ਕੰਮ ਅਸੀਂ ਖਾਸ ਢੰਗ ਨਾਲ ਕਰ ਰਹੇ ਹੁੰਦੇ ਹਾਂ ਕਿਉਂਕਿ ਅਸੀਂ ਆਪਣੀਆਂ ਧਾਰਨਾਵਾਂ ਨੂੰ ਖੋਜ ਉੱਤੇ ਭਾਰੂ ਕਰ ਦਿੰਦੇ ਹਾਂ।" ਪਰਮਜੀਤ ਆਪ ਇਹਨਾਂ ਵਿਚਾਰਾਂ ਦਾ ਸ਼ੈਦਾਈ ਹੈ। ਇਸੇ ਕਰਕੇ ਉਸ ਦਾ ਖੋਜ ਕਾਰਜ ਵਿਲੱਖਣ ਹੋ ਨਿੱਬੜਿਆ ਅਤੇ ਇਸੇ ਕਰਕੇ ਹੀ ਉਸਦੇ ਨਾਵਲ ਖਾਸ ਕਰਕੇ 'ਪੀਤੂ' ਤੇ 'ਤਰਕਾਲਾਂ' ਇੰਨੇ ਖੂਬਸੂਰਤ ਅਤੇ ਢੁੱਕਦਾਰ ਹਨ।

ਇਸ ਕੋਣ ਤੋਂ ਇਹਨਾਂ ਨਿਰ-ਉਚੇਚ ਰਚਨਾਵਾਂ ਵਿਚ ਪਿੰਡ ਭਰਪੂਰ ਰੂਪ ਵਿਚ ਟੱਕਰਦਾ ਹੈ। ਤਿੰਨਾਂ ਹੀ ਨਾਵਲਾਂ ਵਿਚ ਕਿਸੇ ਖਾਸ ਬੰਦੇ ਨੂੰ ਮੁੱਖ ਪਾਤਰ ਬਣਾਉਣ ਦੀ ਥਾਂ ਪੇਂਡੂ ਪੰਜਾਬੀ ਸਮਾਜ ਨੂੰ ਧੁਰਾ ਬਣਾਇਆ ਗਿਆ ਹੈ। ਉਹ ਪਾਤਰਾਂ ਦੀ ਥਾਂ ਤੱਥਾਂ ਦੇ ਜ਼ੋਰ ਆਪਣੀ ਕਹਾਣੀ ਬੁਣਦਾ ਅਤੇ ਸੁਣਾਉਂਦਾ ਹੈ। ਤੱਥ ਜਿਸ ਢੰਗ ਨਾਲ ਪਾਤਰਾਂ ਦੇ ਆਲੇ-ਦੁਆਲੇ ਚਾਂਦਮਾਰੀ ਕਰਦੇ ਹਨ, ਉਸ ਨਾਲ ਦਿਲਚਸਪੀ ਦੀ ਲੜੀ ਟੁੱਟਦੀ ਨਹੀਂ। 'ਪੀਤੂ' ਦੀ ਭੂਮਿਕਾ ਵਿਚ ਪਰਮਜੀਤ ਦਾ ਇਹ ਮਹਿਜ਼ ਖ਼ਦਸ਼ਾ ਨਹੀਂ ਬਲਕਿ ਸੱਚਾਈ ਸੀ ਕਿ "ਸਮਾਜ ਵਿਗਿਆਨ ਦੀਆਂ ਕਿਤਾਬਾਂ ਤਾਂ ਯੂਨੀਵਰਸਿਟੀਆਂ ਤੇ ਕਾਲਿਜਾਂ ਦੇ ਮਾਹਿਰ ਬੁੱਧੀਜੀਵੀ ਪੜ੍ਹਦੇ ਹਨ। ਇਸ ਕਿਤਾਬ ਨੂੰ ਨਾਵਲ ਦੇ ਰੂਪ ਵਿਚ ਲਿਖਣ ਦਾ ਮੁੱਖ ਮੰਤਵ ਇਹਨਾਂ ਵਿਚਾਰਾਂ ਨੂੰ ਸਾਰੇ ਪੰਜਾਬੀਆਂ ਨਾਲ ਸਾਂਝਾ ਕਰਨਾ ਹੈ।" ਇਸ ਹਿਸਾਬ ਪਰਮਜੀਤ ਸਫਲ ਹੈ। ਇਹਨਾਂ ਨਾਵਲਾਂ ਵਿਚ ਆਜ਼ਾਦੀ ਤੋਂ ਬਾਅਦ ਦੇ ਤਕਰੀਬਨ ਪੰਜ ਦਹਾਕਿਆਂ ਦਾ ਲੇਖਾ-ਜੋਖਾ



ਬੜੇ ਤੀਬਰ ਰੂਪ ਵਿਚ ਪੇਸ਼ ਹੋਇਆ ਹੈ।

ਇਹਨਾਂ ਨਾਵਲਾਂ ਦਾ ਸਾਂਝਾ ਸੂਤਰ, ਜਿਸ ਨੂੰ ਆਧਾਰ ਵੀ ਕਿਹਾ ਜਾ ਸਕਦਾ ਹੈ, ਇਹ ਹੈ ਕਿ ਪਿੰਡ ਦਾ ਭਵਿੱਖ ਕੋਈ ਨਹੀਂ। 'ਪੀਤੂ' ਦੀ ਭੂਮਿਕਾ ਵਿਚ ਇਹ ਗੱਲ ਲੇਖਕ ਪੂਰੀ ਤਰ੍ਹਾਂ ਟੁਣਕਾ ਅਤੇ ਖੜਕਾ ਕੇ ਕਹਿੰਦਾ ਹੈ : "ਮੌਜੂਦਾ ਯੁੱਗ ਵਿਚ ਪਿੰਡ ਅਜਿਹੀ ਇਕਾਈ ਹੈ ਜਿਸ ਨੇ ਸ਼ਹਿਰੀਕਰਨ ਤੋਂ ਹਾਰ ਕੇ ਜਾਂ ਤਾਂ ਖ਼ਤਮ ਹੋਣਾ ਹੈ ਤੇ ਜਾਂ ਮਹੱਤਵਹੀਣ।" 'ਅਰਥ' ਦੇ ਖੱਬੀਖਾਨ ਪਾਤਰ ਸੁਖਪਾਲ ਸਿੰਘ ਦਾ ਪਿਉ ਉਹਨੂੰ ਸਪਸ਼ਟ ਆਖਦਾ ਹੈ: "ਤਰੱਕੀ ਪਿੰਡ ਛੱਡ ਕੇ ਹੀ ਕਰ ਸਕਦਾ ਆ ਬੰਦਾ।" ਇਹੀ ਪਾਤਰ ਇਕ ਹੋਰ ਥਾਂ ਕਹਿੰਦਾ ਹੈ: "ਪਿੰਡ ਦੇ ਮਾਹੌਲ ਵਿਚ ਡਸਿਪਲਿਨ ਦੀ ਜ਼ਰੂਰਤ ਹੀ ਨਹੀਂ। ਇਸੇ ਕਰਕੇ ਮੈਂ ਕਹਿਨਾਂ ਆਂ ਪੜ੍ਹ ਲਿਖ ਕੇ ਪਿੰਡ ਛੱਡ ਦਿਓ। ਪਿੰਡ ਦਾ ਕੋਈ ਭਵਿੱਖ ਨਹੀਂ।" ਸੁਖਪਾਲ ਆਪ ਵੀ ਮੁੰਬਈ ਆਪਣੇ ਕੁਲੀਗ ਕੁਲਕਰਨੀ ਨਾਲ ਗੱਲ ਕਰਦਾ ਇਹੀ ਗੱਲ ਦੁਹਰਾਉਂਦਾ ਹੈ: "ਪਿੰਡ ਦਾ ਕੋਈ ਭਵਿੱਖ ਨਹੀਂ।" ਪਿੰਡ ਨੂੰ ਅਲਵਿਦਾ ਕਹਿਣ ਤੋਂ ਪਹਿਲਾਂ ਸੁਖਪਾਲ ਦੇ ਜ਼ਿਹਨ ਵਿਚ ਇਹ ਗੱਲ ਪੱਕੀ ਤਰ੍ਹਾਂ ਬੈਠ ਚੁੱਕੀ ਸੀ ਕਿ ਪਿੰਡ ਲੋਕਾਂ ਨੂੰ ਜ਼ਿੰਦਗੀ ਦੀ ਦੌੜ ਨਹੀਂ ਦੌੜਨ ਦਿੰਦਾ। ਨਾਵਲਕਾਰ ਸਿੱਧਾ ਇਸ ਸਵਾਲ ਵਿਚ ਤਾਂ ਨਹੀਂ ਪਿਆ ਕਿ ਪਿੰਡ ਦਾ ਭਵਿੱਖ ਕਿਉਂ ਨਹੀਂ ਹੈ। ਇਹ ਦਰਅਸਲ ਸਿਆਸੀ ਸਵਾਲ ਹੈ ਅਤੇ ਸਮਾਜ ਵਿਗਿਆਨ ਦੀ ਦੌੜ ਇਸ ਤੋਂ ਉਰ੍ਹਾਂ-ਉਰ੍ਹਾਂ ਦੀ ਹੁੰਦੀ ਹੈ। ਇਹ ਕੋਈ ਉਲਾਂਭੇ ਵਾਲੀ ਗੱਲ ਨਹੀਂ। ਉਂਝ ਵੀ 'ਪਿੰਡ ਦਾ ਕੋਈ ਭਵਿੱਖ ਕਿਉਂ ਨਹੀਂ ਹੈ' ਦੀ ਚੀਸ ਨਾਵਲਾਂ ਵਿਚ ਥਾਂ-ਥਾਂ ਪੈਂਦੀ ਮਹਿਸੂਸ ਹੁੰਦੀ ਹੈ। ਪਿੰਡ ਵਿਚ ਪੈਂਠ ਬਣਾਉਣ ਲਈ ਲੜਾਈ ਦੀ ਜ਼ਰੂਰਤ ਤੋਂ ਲੈ ਕੇ ਲਾ-ਲਾ ਕੇ ਗੱਲਾਂ ਕਰਨ ਤਕ ਦੀਆਂ ਕਹਾਣੀਆਂ ਇਹੀ ਬਿਆਨ ਕਰਦੀਆਂ ਹਨ। ਇਸ ਦੇ ਨਾਲ ਹੀ ਹਰ ਸਹੂਲਤ ਸ਼ਹਿਰ ਵਿਚ ਮਿਲਦੀ ਹੋਣ ਕਾਰਨ ਤਕਰੀਬਨ ਅੱਧਾ ਪਿੰਡ ਤਾਂ ਰੋਜ਼ ਸ਼ਹਿਰ ਤੁਰਿਆ ਰਹਿੰਦਾ ਹੈ। ਇਹਨਾਂ ਵਿਚ ਵਿਦਿਆਰਥੀ ਅਤੇ ਮਰੀਜ਼ ਵੀ ਸ਼ਾਮਲ ਹਨ। ਇਹ ਆਰਜ਼ੀ ਹਿਜਰਤ ਪਿੰਡੋਂ ਨਿਕਲਣ ਅਤੇ ਪਰਵਾਸ ਦੀ ਲਲ੍ਹਕ ਦੀ ਬਾਕਾਇਦਾ ਸੂਹ ਦਿੰਦੀ ਹੈ।

ਇਸ ਪ੍ਰਸੰਗ ਵਿਚ 'ਪੀਤੂ' ਵਿਚਲੇ ਪਰਮਿੰਦਰ, 'ਤਰਕਾਲਾਂ' ਵਿਚ ਪਰਤਾਪ ਤੇ ਕਾਮਰੇਡ ਖੇਮ ਚੰਦ ਦੇ ਮੁੰਡੇ ਗੌਗੀ ਅਤੇ 'ਅਰਥ' ਦੇ ਪਾਤਰ ਸੁਖਪਾਲ ਬਾਰੇ ਵਿਚਾਰ ਹੋ ਸਕਦੀ ਹੈ। ਇਹਨਾਂ ਪਾਤਰਾਂ ਦੇ ਪਿੰਡੋਂ ਚਲੇ ਜਾਣ ਦੇ ਕਾਰਨ ਅਤੇ ਹਾਲਾਤ ਬੇਸ਼ੱਕ ਵੱਖਰੇ-ਵੱਖਰੇ ਹਨ ਪਰ ਇਕ ਗੱਲ ਸਾਂਝੀ ਹੈ ਜਿਹੜੀ ਗੌਗੀ ਵੀ ਠੋਕ-ਵਜਾ ਕੇ ਆਖਦਾ ਹੈ: "ਸਮਕਾਲੀ ਦੌਰ ਵਿਚ ਇਹ ਚੇਤਨਾ ਜ਼ੋਰ ਫੜ ਰਹੀ ਆ ਕਿ ਜੇ ਕੁਛ ਕਰਨਾ ਆ ਤਾਂ ਪਿੰਡੋਂ ਬਾਹਰ ਨਿਕਲਣਾ ਪਵੇਗਾ।" ਪਿੰਡ ਦੀ ਹੋਣੀ ਇਸੇ 'ਅਣਹੋਣੀ' ਨਾਲ ਹੀ ਜੁੜੀ ਹੋਈ ਹੈ। ਕੁਝ ਕਰਨ-ਕਰਾਉਣ ਜੋਗੇ ਪਾਤਰ ਪਰਵਾਸੀਆਂ ਦੀ ਜੂਨੇ ਪੈ ਜਾਂਦੇ ਹਨ। ਇਸ ਦਾ ਦੂਜਾ ਅਰਥ ਤਰੱਕੀ ਤੋਂ ਹੈ ਅਤੇ ਰਹਿ ਗਏ ਪਾਤਰ ਰੁਲਦੇ ਰਹਿ ਜਾਂਦੇ ਹਨ ਜਾਂ ਮੁੱਖ ਧਾਰਾ ਨਾਲੋਂ ਟੁੱਟ ਕੇ 'ਤਰਕਾਲਾਂ' ਦੇ ਪਾਤਰਾਂ ਵਾਂਗ ਹਰ ਰੋਜ਼ ਦਿਨ ਚੜ੍ਹਨ ਅਤੇ ਫਿਰ ਸੂਰਜ ਛੁਪਣ ਦੀ ਉਡੀਕ ਕਰਦੇ ਰਹਿੰਦੇ ਹਨ।

ਇਸ ਪੱਖ ਤੋਂ ਪਾਤਰ ਦੋ ਧੜਿਆਂ ਵਿਚ ਪਾਟ ਜਾਂਦੇ ਹਨ। ਇਹ ਧੜੇ ਸਾਧਾਰਨ ਅਤੇ ਅਸਾਧਾਰਨ ਪਾਤਰਾਂ ਦੇ ਬਣਦੇ ਹਨ। 'ਪੀਤੂ' ਨਾਵਲ ਦੀ ਸ਼ੁਰੂਆਤ ਹੀ ਗੌਲਣ ਵਾਲੀ ਹੈ। ਪਹਿਲਾ ਹੀ ਵਾਕ ਹੈ: 'ਪੀਤੂ ਕੋਈ ਮਹੱਤਵਪੂਰਨ ਵਿਅਕਤੀ ਨਹੀਂ ਸੀ ਤੇ ਨਾ ਹੀ ਉਹ ਕੋਈ ਕਿਸੇ ਤਰ੍ਹਾਂ ਵੱਡਾ ਆਦਮੀ ਬਣਨ ਦੇ ਕਾਬਲ ਸੀ...'। ਤੇ ਨਾਵਲ ਦੇ ਅਗਲੇ ਸਾਰੇ ਸਫ਼ਿਆਂ ਉੱਤੇ ਇਸ ਸਾਧਾਰਨ ਪਾਤਰ ਦੀ ਹੋਣੀ ਵਿਛੀ ਹੋਈ ਹੈ। ਵਡੇਰੇ ਪ੍ਰਸੰਗ ਵਿਚ ਇਸ ਪਾਤਰ ਦੀ ਹੋਣੀ ਵਿਚੋਂ ਆਮ ਬੰਦਿਆਂ ਦੀ ਹੋਣੀ

ਦੇ ਝਲਕਾਰੇ ਪੈਂਦੇ ਹਨ। ਸਾਧਾਰਨ ਪਾਤਰਾਂ ਦਾ ਨੁਮਾਇੰਦਾ ਪਾਤਰ ਪੀਤੂ ਜ਼ਿੰਦਗੀ ਦਾ ਦੀਵਾ ਬੁਝਣ ਤਕ ਸਭ ਕੁਝ ਗੁਆ ਲੈਂਦਾ ਹੈ। ਇਸ ਸਭ ਕੁਝ ਵਿਚ ਜ਼ਮੀਨ-ਜਾਇਦਾਦ, ਮਿੱਤਰਾਂ-ਸੱਜਣਾਂ ਦੇ ਨਾਲ ਨਾਲ ਮਾਣ-ਇੱਜ਼ਤ ਵੀ ਸ਼ਾਮਲ ਹੈ। ਇਹ ਯੁਗ ਪਲਟਾਉਣ ਤੁਰੇ ਪਰਮਿੰਦਰ ਅਤੇ ਉਹਦੇ ਸਾਥੀਆਂ ਨਾਲ ਵੀ ਤੁਰਦਾ ਹੈ ਅਤੇ ਖਾਲਿਸਤਾਨ ਦੇ ਅਸਰ ਹੇਠ ਆਏ ਰਵੀ ਇੰਦਰ ਨਾਲ ਜਾ ਕੇ ਜਰਨੈਲ ਸਿੰਘ ਭਿੰਡਰਾਂਵਾਲੇ ਦਾ ਭਾਸ਼ਨ ਵੀ ਸੁਣ ਆਉਂਦਾ ਹੈ। ਆਖ਼ਰਕਾਰ, ਨਸ਼ਿਆਂ ਕਾਰਨ ਉਹਦੀ ਸਿਹਤ ਨਿੱਘਰਦੀ-ਨਿੱਘਰਦੀ ਨਿੱਘਰ ਜਾਂਦੀ ਹੈ ਅਤੇ ਜਾਇਦਾਦ ਮੁੱਕਦੀ-ਮੁੱਕਦੀ ਮੁੱਕ ਜਾਂਦੀ ਹੈ। ਆਖ਼ਰੀ ਦਿਨ ਇਕ ਮਜ਼ਾਰ ਉੱਤੇ ਲੰਘਦੇ ਹਨ। ਨਾਵਲਕਾਰ ਦੀ ਟਿੱਪਣੀ ਹੈ: "ਪੰਜਾਬ ਵਿਚ ਪਤਾ ਨਹੀਂ ਕਿੰਨੇ ਪੀਤੂ ਸਨ ਤੇ ਕਿੰਨਿਆਂ ਦਾ ਅਜਿਹਾ ਅੰਤ ਹੋ ਰਿਹਾ ਸੀ? ਕੀ ਸਮਾਜ ਜ਼ਿੰਮੇਵਾਰ ਸੀ? ਜਾਂ ਜੋ ਮੈਂ ਸੋਚਦਾ ਸੀ ਕਿ ਇਸ ਵਿਚ ਪੀਤੂ ਵੀ ਜ਼ਿੰਮੇਵਾਰ ਸੀ। ਕੀ ਉਹ ਆਪਣੇ ਹਾਲਾਤ ਵਿਚੋਂ ਨਿਕਲ ਸਕਦਾ ਸੀ?" ਇਹ ਸ਼ਾਇਦ ਉਹੀ ਤੜਫਾਹਟ ਹੈ ਜਿਸ ਕਾਰਨ 'ਪੀਤੂ' ਦਾ ਪਰਮਿੰਦਰ ਤੇ 'ਤਰਕਾਲਾਂ' ਦਾ ਪਰਤਾਪ ਨਕਸਲਬਾੜੀ ਲਹਿਰ ਵਿਚ ਰਲਦੇ ਹਨ। 'ਅਰਥ' ਦੇ ਸੁਖਪਾਲ ਨੂੰ ਵੀ ਇਸ ਨੁਕਤੇ ਤੋਂ ਵਿਚਾਰਿਆ ਜਾ ਸਕਦਾ ਹੈ। ਲੇਖਕ ਨੇ ਆਪ ਪੰਜਾਬ ਦੀ ਨਕਸਲਬਾੜੀ ਲਹਿਰ ਬਾਰੇ ਖੋਜ ਕਾਰਜ ਕੀਤਾ ਹੈ। ਇਸ ਲਹਿਰ ਦੀ ਪੁਣ-ਛਾਣ ਕਿਸੇ ਨਾ ਕਿਸੇ ਰੂਪ ਵਿਚ ਤਿੰਨਾਂ ਨਾਵਲਾਂ ਵਿਚ ਵੀ ਹੋਈ ਹੈ। ਪਰਤਾਪ ਨੂੰ ਇਸ ਲਹਿਰ ਵਿਚ ਸ਼ਾਮਲ ਹੋਣਾ ਭਾਵੇਂ ਪਿੱਛੋਂ ਜਾ ਕੇ ਭਾਵੁਕਤਾ ਲੱਗਣ ਲਗਦਾ ਹੈ ਪਰ ਉਹ ਇਸ ਗੱਲ ਤੋਂ ਜਾਣੂ ਸੀ ਕਿ ਇਹ ਲਹਿਰ ਭਾਰਤ ਦੇ ਇਤਿਹਾਸ ਵਿਚ ਵਾਪਰੀ ਬਹੁਤ ਵੱਡੀ ਘਟਨਾ ਸੀ। ਇਸ ਲਹਿਰ ਦੇ ਦੁਖਾਂਤ ਦੀ ਗੱਲ 'ਪੀਤੂ' ਵਿਚ ਲੇਖਕ ਇਉਂ ਕਰਦਾ ਹੈ: "ਪੀਤੂ ਵਰਗੇ ਸਿਆਣੇ ਆਦਮੀ ਨੂੰ ਅੱਜ ਤਕ ਇਹ ਗੱਲ ਸਮਝ ਨਹੀਂ ਸੀ ਆ ਰਹੀ ਕਿ ਇਹ ਨਕਸਲਬਾੜੀਏ ਸਰਕਾਰ ਨਾਲ ਪੰਗਾ ਕਿਉਂ ਲੈ ਰਹੇ ਹਨ।" ਇਸੇ ਸਿਲਸਿਲੇ ਵਿਚ ਅਲਜੀਰੀਆ ਦੇ ਲੇਖਕ ਫਰਾਂਜ਼ ਫਾਨੋ (Franz Fanon) ਦੀ ਸੰਸਾਰ ਪ੍ਰਸਿੱਧ ਪੁਸਤਕ 'ਰੈੱਚਡ ਆਫ ਦ ਅਰਥ' (Wretched of Earth) ਦੀ ਚਰਚਾ ਇਕ ਵਾਰ ਨਹੀਂ ਕਈ ਵਾਰ ਹੋਈ ਹੈ, ਜਿਸ ਦੀ ਲੰਮੀ ਭੂਮਿਕਾ ਵਿਚ ਜਾਂ ਪਾਲ ਸਾਰਤਰ ਨੇ ਜ਼ਿਹਨੀ ਗੁਲਾਮੀ ਦਾ ਨੁਕਤਾ ਉਭਾਰਿਆ ਸੀ।

'ਪੀਤੂ' ਦੀ ਕਹਾਣੀ ਜਿੱਥੇ ਮੁੱਕਦੀ ਹੈ, 'ਤਰਕਾਲਾਂ' ਦੀ ਕਥਾ ਉੱਥੋਂ ਸ਼ੁਰੂ ਹੁੰਦੀ ਹੈ। ਪੀਤੂ ਅਸਲੀ ਬੁੱਢਾ ਹੋ ਕੇ ਅਤੇ ਰੁਲ-ਖੁਲ ਕੇ ਮਰਦਾ ਹੈ। ਸਾਧਾਰਨ ਜੁ ਹੋਇਆ। 'ਤਰਕਾਲਾਂ' ਦੇ ਬਹੁਤੇ ਪਾਤਰ ਬੁੱਢੇ ਹਨ ਬਲਕਿ ਪਿਛਲੀ ਉਮਰ ਦੇ ਸੰਕੇਤ ਵਜੋਂ ਹੀ ਨਾਵਲ ਦਾ ਇਹ ਨਾਮਕਰਨ ਹੋਇਆ ਹੈ। ਇਹ ਬੁੱਢੇ ਪਾਤਰ ਉਹ ਹਨ ਜਿਹੜੇ ਪਿਛਲੀ ਉਮਰੇ ਕੰਮ-ਕਾਰ ਤੋਂ ਵਿਹਲੇ ਹੋ ਗਏ ਹਨ। ਲੇਖਕ ਨੇ ਵਿਹਲੇਪਣ ਦੀ ਇਕ ਪਰਿਭਾਸ਼ਾ ਕੋਈ ਉਤਪਾਦਕ ਕੰਮ ਨਾ ਕਰਨਾ ਦੱਸੀ ਹੈ। ਉਂਝ ਇਹ ਪਾਤਰ ਪੀਤੂ ਜਿੰਨੇ ਸਾਧਾਰਨ ਨਹੀਂ। ਇੰਦਰ ਅਮਲੀ ਜਿਸ ਨੂੰ ਨਾਵਲ ਦਾ ਮੁੱਖ ਪਾਤਰ ਕਿਹਾ ਜਾ ਸਕਦਾ ਹੈ, ਆਪਣੇ ਸਮੇਂ ਦਾ ਨਾਮੀ ਪਹਿਲਵਾਨ ਸੀ। ਆਪਣੇ ਉਸਤਾਦ ਮੂਲੇ ਪਹਿਲਵਾਨ ਵਾਂਗ ਲੰਗੋਟ ਦਾ ਪੱਕਾ। ਇਹ ਜ਼ਬਤ ਅਤੇ ਅਨੁਸ਼ਾਸਨ ਉਸ ਦੀ ਕੰਡ ਨਹੀਂ ਮਰਨ ਦਿੰਦਾ। ਇਹਨਾਂ ਪਾਤਰਾਂ ਦੇ ਜ਼ਰੀਏ ਲੇਖਕ ਨੇ ਉਹ ਗੱਲਾਂ ਕੀਤੀਆਂ ਹਨ ਜਿਹੜੀਆਂ 'ਪੀਤੂ' ਵਿਚ ਕਰਨੋਂ ਰਹਿ ਗਈਆਂ ਹਨ। ਇਹ ਨਾਵਲ ਭਾਵੇਂ ਬਜ਼ੁਰਗਾਂ ਦੇ ਇਕ ਦਿਨ ਦਾ ਬਿਰਤਾਂਤ ਹੈ ਪਰ ਇਸ ਵਿਚੋਂ ਪੂਰਾ ਪਿੰਡ ਅਤੇ ਪੇਂਡੂ ਸਮਾਜ ਅਤੇ ਸਮਾਂ ਬੋਲਦਾ ਹੈ। ਸੁੰਦਰ ਸਿੰਘ ਇਸ ਨਾਵਲ ਦਾ ਸਾਧਾਰਨ ਪਾਤਰ ਹੈ ਅਤੇ ਆਖ਼ਰਕਾਰ ਮਾਰਿਆ ਜਾਂਦਾ ਹੈ। ਪਿਛਲੀ ਉਮਰੇ ਘਰ ਦੀ ਚੌਧਰ ਮੁੰਡੇ ਕੋਲ ਚਲੀ ਜਾਂਦੀ ਹੈ ਅਤੇ ਉਹਦੀ ਤ੍ਰੀਮਤ ਉਹਨੂੰ ਪਛਾਣਦੀ ਨਹੀਂ। ਇਸ ਅਚਾਨਕ ਤਬਦੀਲੀ ਨਾਲ ਉਹ ਪੈਰੋਂ ਉੱਖੜ ਜਾਂਦਾ ਹੈ ਅਤੇ ਗੱਡੀ ਥੱਲੇ ਸਿਰ



ਦੇ ਦਿੰਦਾ ਹੈ।

'ਤਰਕਾਲਾਂ' ਵਿਚ ਮੁੱਖ ਚਰਚਾ ਮਰਦ ਬਜ਼ੁਰਗਾਂ ਦੀ ਹੀ ਹੋਈ ਹੈ। ਬੱਸ ਬੰਤੀ ਦਾਈ ਤੇ ਕਮਲਾ ਬਾਲਮੀਕਣ ਕਿਤੇ-ਕਿਤੇ ਦਿਸਦੀਆਂ ਹਨ। ਉਂਝ ਨਾਵਲ ਵਿਚ ਔਰਤਾਂ ਬਲਕਿ ਦਲਿਤ ਔਰਤਾਂ ਦਾ ਜ਼ਿਕਰ ਹੋਰ ਢੰਗ ਨਾਲ ਹੋਇਆ ਹੈ। ਇਹਨਾਂ ਵਸੀਲੇਹੀਣ ਔਰਤਾਂ ਦੇ ਮਜਬੂਰੀ ਵਸ ਹੋਏ ਜਿਨਸੀ ਸੰਬੰਧਾਂ ਦੀ ਚਰਚਾ ਤੋਂ ਪੇਂਡੂ ਸਮਾਜ ਦਾ ਇਕ ਹੋਰ ਪੱਖ ਉੱਘੜਦਾ ਹੈ। ਜੀਤੋ ਬਾਲਮੀਕਣ ਦੀ ਸੁੰਦਰ ਸਿੰਘ ਨੂੰ ਆਖੀ ਗੱਲ ਸੁਣੋ: "ਸਰਦਾਰਾ, ਪਿਆਰੀ ਤਾਂ ਤੈਥੋਂ ਹੋਈ ਸੀ। ਤੂੰ ਉਹਨੂੰ ਵੀ ਨੀ ਛੱਡਿਆ। ਮੈਂ ਤਾਂ ਉਹਨੂੰ ਨਹੀਂ ਦੱਸਿਆ ਪਰ ਤੈਨੂੰ ਖਿਆਲ ਚਾਹੀਦਾ ਸੀ। ਮੇਰੇ ਨਾਲ ਸੀ ਤੂੰ, ਮੇਰੀ ਕੁੜੀ ਨੂੰ ਕਿਉਂ ਹੱਥ ਪਾਇਆ।" 'ਰਾਜਾ ਇਡੀਪਸ' ਵਰਗੇ ਨਾਟਕ ਜਿੱਡੀ ਇਸ ਕਹਾਣੀ ਨੂੰ ਕੋਈ ਪੰਜਾਬੀ ਸੋਫੋਕਲੀਜ਼ ਵਾਲੀ ਤੀਬਰਤਾ ਨਾਲ ਕਦੀ ਫੜ ਸਕੇਗਾ ਜਾਂ ਨਹੀਂ ਪਰ ਪਰਮਜੀਤ ਜੱਜ ਨੇ ਕੰਮੀਆਂ ਦੀਆਂ ਔਰਤਾਂ-ਕੁੜੀਆਂ ਨਾਲ ਹੋਈਆਂ-ਬੀਤੀਆਂ ਬਾਰੇ ਜਿਹੜੀ ਚਰਚਾ ਕੀਤੀ ਹੈ, ਉਹ ਸੁੰਨ ਕਰਨ ਵਾਲਾ ਸੱਚ ਹੈ। 'ਪੀਤੂ' ਵਿਚ ਇਹ ਬਿਰਤਾਂਤ ਬਹੁਤ ਸੰਘਣਾ ਹੈ। ਹੁਣ ਜਦੋਂ ਇਹਨਾਂ ਜਾਤਾਂ ਦੀਆਂ ਮਜਬੂਰੀਆਂ ਘਟ ਗਈਆਂ ਹਨ ਤਾਂ 'ਪੀਤੂ' ਦੇ ਜੱਟ ਪਾਤਰ ਸੱਤੂ ਨੂੰ ਲਗਦਾ ਹੈ, "ਜੇ ਇਹ ਨਾ ਹੋਣ ਤਾਂ ਜੱਟਾਂ ਦੇ ਮੁੰਡਿਆਂ ਨੂੰ ਟਰੇਨਿੰਗ ਕਿੱਥੋਂ ਮਿਲੂਗੀ।" ਫਿਰ ਜਦੋਂ ਆਦਿ-ਧਰਮੀਆਂ ਨੇ ਪੀਤੂ ਅਤੇ ਜੀਤ ਅੰਦਰ ਕਰਵਾਏ ਤਾਂ ਜੱਟਾਂ ਲਈ ਇਸ ਤੋਂ ਵੱਡੀ ਨਮੋਸ਼ੀ ਕੋਈ ਹੋਰ ਨਹੀਂ ਸੀ। ਉਂਝ ਵੀ ਨਾਵਲਾਂ ਵਿਚ ਔਰਤ ਪਾਤਰਾਂ ਦੀ ਗ਼ੈਰ-ਹਾਜ਼ਰੀ ਮਰਦ ਪ੍ਰਧਾਨਤਾ ਦੀ ਹੀ ਸੂਹ ਦਿੰਦੀ ਹੈ ਜਿੱਥੇ ਤਾਸ਼ ਕੁੱਟਦੇ ਵਿਹਲੜਾਂ ਵੱਲੋਂ ਹਾਸੇ-ਠੱਠੇ ਵਿਚ ਪਾਇਆ ਸਵਾਲ ਵੀ ਇਹੀ ਚੋਟ ਕਰਦਾ ਹੈ। ਅਖੇ ਤਿੰਨ ਜੋੜੇ ਹਨ, ਨਦੀ ਟੱਪਣੀ ਹੈ। ਬੇੜੀ ਇਕ ਹੈ ਅਤੇ ਇਕ ਵਾਰ ਦੋ ਜਣੇ ਹੀ ਜਾ ਸਕਦੇ ਹਨ। ਸ਼ਰਤ ਇਹ ਹੈ ਕਿ ਜੇ ਕੋਈ ਬੰਦਾ ਆਪਣੀ ਤੀਵੀਂ ਛੱਡ ਕੇ ਜਾਊ ਤਾਂ ਦੂਜਾ ਮਰਦ ਲੈ ਜਾਊਗਾ।

ਇਹਨਾਂ ਹਾਲਾਤ ਖਿਲਾਫ਼ ਹੋਈ ਬਗ਼ਾਵਤ 'ਅਰਥ' ਨਾਵਲ ਵਿਚ ਪੂਰੇ ਜਲੌਅ ਨਾਲ ਪ੍ਰਗਟ ਹੋਈ ਹੈ। ਬਾਰਾਂ ਸਾਲ ਦੀ ਕੁੜੀ ਈਸ਼ਾ ਆਪਣਾ ਸਾਥੀ ਚੁਣ ਲੈਂਦੀ ਹੈ ਅਤੇ ਉਸ ਨੂੰ ਪਾਉਣ ਲਈ ਹਰ ਹੀਲਾ ਵਰਤਦੀ ਹੈ ਅਤੇ ਆਖ਼ਰਕਾਰ ਸਫਲ ਹੁੰਦੀ ਹੈ। ਇਹ ਨਾਵਲ ਦਰਅਸਲ ਪਿੰਡ ਤੋਂ ਪਾਰ ਜਾਣ ਦੀ ਕਹਾਣੀ ਹੈ। 'ਅਰਥ' ਦਾ ਸੁਖਪਾਲ ਸਿੰਘ ਪਿੰਡ ਦੀ ਕੁੜੀ ਨਾਲ ਘਰ ਵਸਾਉਂਦਾ ਹੈ। ਉਹ ਹਰ ਬੰਧਨ ਤੋੜਦਾ ਹੈ। ਉਂਝ ਵੀ ਇਹ ਸਾਧਾਰਨ ਪਾਤਰ ਨਹੀਂ। ਦਲਿਤਾਂ ਦੀ ਖਲਾਸੀ ਲਈ ਉਹ ਪਿੰਡ ਵਿਚ ਪਹਿਲੀ ਚੰਗਿਆੜੀ ਲਾਉਂਦਾ ਹੈ। ਹਰ ਅਨਿਆਂ ਖਿਲਾਫ਼ ਡਟ ਖਲੋਂਦਾ ਹੈ। ਕਾਮਰੇਡਾਂ ਨੂੰ ਵੀ ਨਹੀਂ ਬਖ਼ਸ਼ਦਾ ਜਿਹੜੇ ਬਾਕੀਆਂ ਦੇ ਮੁਕਾਬਲੇ ਚੰਗੇ ਹੀ ਹਨ। 'ਪੀਤੂ' ਅਤੇ 'ਤਰਕਾਲਾਂ' ਵਿਚ ਵੀ ਕਮਿਊਨਿਸਟਾਂ ਬਾਰੇ ਵਾਹਵਾ ਚਰਚਾ ਹੋਈ ਹੈ ਪਰ ਇਸ ਨਾਵਲ ਵਿਚ ਲੇਖਕ ਨੇ ਇਸ ਪਾਤਰ ਰਾਹੀਂ ਕਮਿਊਨਿਸਟਾਂ, ਉਹਨਾਂ ਦੇ ਕੰਮ ਕਰਨ ਅਤੇ ਵਰਤੋਂ-ਵਿਹਾਰ ਉੱਤੇ ਵੱਡਾ ਪ੍ਰਸ਼ਨ-ਚਿੰਨ੍ਹ ਲਾਇਆ ਹੈ। ਸੁਖਪਾਲ ਦੇ ਸਾਥੀ ਪਰਦੀਪ ਦਾ ਬਿਆਨ ਦੇਖੋ: "ਉਹ (ਸੁਖਪਾਲ) ਸੀ ਤਾਂ ਖੱਬੇ ਪੱਖੀ ਪਰ ਜਦੋਂ ਵੀ ਕਾਮਰੇਡਾਂ ਨਾਲ ਬਹਿਸਦਾ ਤਾਂ ਉਹ ਉਹਨਾਂ ਦੀ ਅਨਪੜ੍ਹਤਾ ਤੋਂ ਖਿਝ ਜਾਂਦਾ ਸੀ। ਨਤੀਜਾ ਇਹ ਹੁੰਦਾ ਸੀ ਕਿ ਦੂਜੇ ਉਹਨੂੰ ਕਾਮਰੇਡ ਸਮਝਦੇ ਤੇ ਕਾਮਰੇਡ ਉਲਟ ਇਨਕਲਾਬੀ।" ਕਾਮਰੇਡਾਂ ਵੱਲੋਂ ਦੂਜਿਆਂ ਦਿਆਂ ਵਿਚਾਰਾਂ ਨੂੰ ਥਾਂ ਨਾ ਦੇਣ ਬਾਰੇ ਇਸ ਤੋਂ ਵੱਡੀ ਟਿੱਪਣੀ ਹੋਰ ਕੀ ਹੋ ਸਕਦੀ ਹੈ! ਪਰਦੀਪ ਦਾ ਹੀ ਇਕ ਹੋਰ ਖਿਆਲ ਹੈ, "ਪਰ ਕਾਮਰੇਡ ਬਣਨ ਨਾਲ ਬੰਦਾ ਚੰਗਾ ਜਾਂ ਮਾੜਾ ਤਾਂ ਨ੍ਹੀਂ ਹੋ ਜਾਂਦਾ।" ਜ਼ਾਹਿਰ ਹੈ ਕਿ ਕਾਮਰੇਡ ਬਣਨ ਤੋਂ ਪਹਿਲਾਂ ਬੰਦਾ ਬਣਨਾ ਜ਼ਰੂਰੀ ਹੈ। ਸੁਖਪਾਲ ਕਾਮਰੇਡਾਂ

ਸਣੇ ਹਰ ਕਿਸੇ ਨਾਲ ਬਹਿਸਦਾ ਦੂਜੇ ਸ਼ਬਦਾਂ ਵਿਚ ਖਹਿਬੜਦਾ ਹੈ ਪਰ ਜਦੋਂ ਪਿੰਡ ਵਿਚ ਚੋਣਾਂ ਮੌਕੇ ਮੈਦਾਨ ਵਿਚ ਨਿੱਤਰਦਾ ਹੈ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਉਹਦੇ ਵਰਗੇ ਨੌਜਵਾਨ ਲਈ ਬਿਨਾਂ ਕਿਸੇ ਜੱਥੇਬੰਦੀ ਤੋਂ ਕੰਮ ਕਰਨ ਦੀ ਕੋਈ ਕੀਮਤ ਨਹੀਂ ਸੀ। ਇਥੇ ਸਵਾਲ ਬਣਦਾ ਹੈ ਕਿ ਜੱਥੇਬੰਦੀ ਜਾਂ ਜ਼ਬਤ ਤੋਂ ਬਗ਼ੈਰ ਅਨਿਆਂ ਖਿਲਾਫ਼ ਕਿੱਡੀ ਕੁ ਸੱਟ ਮਾਰੀ ਜਾ ਸਕਦੀ ਹੈ ? ਅਜਿਹੀ ਸੱਟ ਮਾਰੀ ਵੀ ਜਾ ਸਕਦੀ ਹੈ ਜਾਂ ਨਹੀਂ ? ਸੁਖਪਾਲ ਦੇ ਜ਼ਿਹਨ ਵਿਚ ਇਹ ਸਵਾਲ ਖੌਰੂ ਨਹੀਂ ਪਾਉਂਦੇ। ਮਗਰੋਂ ਜਾ ਕੇ ਉਹਦੇ ਜ਼ਿਹਨ ਵਿਚ ਇਹ ਨੁਕਤਾ ਤਾਂ ਉੱਠਦਾ ਹੈ ਕਿ ਪੰਜਾਬ ਦੇ ਬੌਧਿਕ ਵਿਕਾਸ ਨੂੰ ਮਾਰਕਸਵਾਦ ਤੇ ਸਿੱਖਵਾਦ ਹੁਣ ਖੜੋਤ ਦੇ ਰਹੇ ਹਨ ਪਰ ਉਸ ਦੀਆਂ ਕੰਮ ਦੀਆਂ ਇਹ ਗੱਲਾਂ ਆਖ਼ਰਕਾਰ ਜੰਗਲ ਵਿਚ ਮਾਰੀਆਂ ਕੂਕਾਂ ਹੀ ਸਾਬਤ ਹੁੰਦੀਆਂ ਹਨ। ਜਿਹਨਾਂ ਆਦਿ-ਧਰਮੀਆਂ ਨੂੰ ਉਹ ਜੱਟਾਂ ਤੋਂ ਸੱਤਾ ਖੋਹਣ ਲਈ ਪ੍ਰੇਰਦਾ ਹੈ, ਉਹੀ ਉਸ ਨੂੰ ਗਾਲ੍ਹਾਂ ਕੱਢ ਜਾਂਦੇ ਹਨ। ਇਉਂ ਜ਼ਹੀਨ ਹੋਣ ਅਤੇ ਹਰ ਥਾਂ ਆਦਰ-ਮਾਣ ਮਿਲਣ ਦੇ ਬਾਵਜੂਦ ਇਸ ਪਾਤਰ ਅੰਦਰਲੀ ਅਸਥਿਰਤਾ ਉਸ ਨੂੰ ਵਾਰ-ਵਾਰ ਭਜਾਉਂਦੀ ਹੈ। ਉਂਝ ਇਸ ਪਾਤਰ ਦੀ ਪੇਸ਼ਕਾਰੀ ਬਾਰੇ ਲੇਖਕ ਉੱਤੇ ਵੀ ਸਵਾਲ ਆਉਂਦਾ ਹੈ। ਨਾਵਲ ਦੀ ਸ਼ੁਰੂਆਤ ਵੇਲੇ ਲੇਖਕ ਨੇ ਸੁਖਪਾਲ ਬਾਰੇ ਜੋ ਚਰਚਾ ਕੀਤੀ ਸੀ ਅਤੇ ਜੋ ਹੁਲੀਆ ਪੇਸ਼ ਕੀਤਾ ਗਿਆ ਹੈ, ਉਸ ਤੋਂ ਕੋਈ ਬਦਮਾਸ਼ ਜ਼ਿਹਨ ਵਿਚ ਉਭਰਦਾ ਹੈ। ਜਿਉਂ-ਜਿਉਂ ਪਾਤਰ ਦੀਆਂ ਪਰਤਾਂ ਖੁੱਲ੍ਹਦੀਆਂ ਹਨ, ਗੱਲ ਹੋਰ ਦੀ ਹੋਰ ਨਿਕਲਦੀ ਹੈ। ਇਸ ਪ੍ਰਸੰਗ ਵਿਚ ਇਹ ਨਾਵਲ 'ਪੀਤੂ' ਅਤੇ 'ਤਰਕਾਲਾਂ' ਦੇ ਮੁਕਾਬਲੇ ਐਨ ਉਲਟ ਜਾਂਦਾ ਹੈ। ਇਹਨਾਂ ਨਾਵਲਾਂ ਵਿਚ ਪਾਤਰਾਂ ਦੀ ਲੜੀ ਗਲੋਟੇ ਵਾਂਗ ਉਧੜਦੀ ਚਲੀ ਜਾਂਦੀ ਹੈ। 'ਅਰਥ' ਵਿਚ ਸੁਖਪਾਲ ਬਾਰੇ ਉਤਸੁਕਤਾ ਦੇ ਬਾਵਜੂਦ 'ਪੀਤੂ' ਤੇ 'ਤਰਕਾਲਾਂ' ਵਾਲੀ ਗੱਲ ਨਹੀਂ ਬਣਦੀ। ਅਜਿਹਾ ਖੌਰੇ ਇਸ ਕਰਕੇ ਵੀ ਹੋਇਆ ਕਿਉਂਕਿ ਤਿੰਨ ਪਾਤਰਾਂ ਸੁਖਪਾਲ, ਧਰਮ ਸਿੰਘ ਅਤੇ ਪਰਦੀਪ ਨਾਲ ਸੰਬੰਧਤ ਵੱਖ-ਵੱਖ ਘਟਨਾਵਾਂ ਤਿੰਨ ਪਹਿਲੂਆਂ ਤੋਂ ਪਾਠਕ ਦੇ ਸਾਹਮਣੇ ਆਉਂਦੀਆਂ ਹਨ। ਦੂਜੀ ਗੱਲ, 'ਪੀਤੂ' ਤੇ 'ਤਰਕਾਲਾਂ' ਵਿਚ ਪੇਸ਼ ਸੰਘਣੇ ਤੱਥਾਂ ਵਾਲੀ ਥਾਂ 'ਅਰਥ' ਵਿਚ ਇਤਫ਼ਾਕ ਨੇ ਮੱਲ ਲਈ ਹੈ। ਸੁਖਪਾਲ ਅਤੇ ਈਸ਼ਾ ਵੱਲੋਂ ਘਰ ਵਸਾਉਣ ਦੀ ਕਹਾਣੀ ਕੋਈ ਅਲੋਕਾਰੀ ਤਾਂ ਨਹੀਂ ਹੋਵੇਗੀ ਪਰ ਇਹ ਮੌਕਾਮੇਲ 'ਅਰਥ' ਦੇ ਹੋਰ ਦੇ ਹੋਰ ਅਰਥ ਕੱਢ ਗਿਆ ਹੈ। ਸੁਖਪਾਲ ਦੀ ਆਪਣੀਆਂ ਜੜ੍ਹਾਂ ਵਿਚ ਕੋਈ ਦਿਲਚਸਪੀ ਨਹੀਂ ਸੀ ਪਰ ਵੀਹ ਸਾਲ ਬਾਅਦ ਉਹ ਪਿੰਡ ਜਾ ਰਿਹਾ ਹੈ ਅਤੇ ਪਿੰਡ ਬਾਰੇ ਭਾਵੁਕ ਵੀ ਮਹਿਸੂਸ ਨਹੀਂ ਕਰ ਰਿਹਾ! ਪਿੰਡ ਆਪਣੇ ਭਰਾ ਦੇ ਘਰ ਆਪਣੀ ਭਤੀਜੀ ਦੇ ਘਰ ਫਰਾਂਜ ਫਾਨੋ ਦੀ ਪੁਸਤਕ 'ਰੈੱਚਡ ਆਫ ਦ ਅਰਥ' ਦੇਖਦਾ ਹੈ ਤਾਂ ਉਸ ਨੂੰ ਲਗਦਾ ਹੈ ਕਿ ਭਤੀਜੀ ਨਾਲ ਉਹਦੀ ਵਾਹਵਾ ਬਣੇਗੀ। 'ਰੈੱਚਡ ਆਫ ਦ ਅਰਥ' ਦੀ ਨਿਸ਼ਾਨਦੇਹੀ ਨਾਲ ਗੱਲ ਉਸ ਦੀ ਪਿੰਡ ਵਾਲੀ ਪਹਿਲੀ ਜ਼ਿੰਦਗੀ ਨਾਲ ਜੁੜਦੀ ਹੈ ਪਰ ਉਸ ਦਾ ਪਿੰਡ ਆਉਣ ਦਾ ਮਕਸਦ ਕਿਤੇ ਚਰਚਾ ਵਿਚ ਨਹੀਂ ਆਇਆ।

ਇਹੀ ਨਹੀਂ, ਪਿੰਡ ਨੂੰ ਜਾਂਦੀ ਟੁੱਟੀ ਸੜਕ ਦੇਖ ਕੇ ਉਹਨੂੰ ਲੱਗਿਆ ਜਿਵੇਂ ਕੁਝ ਵੀ ਨਹੀਂ ਬਦਲਿਆ ਸੀ ਪਰ ਦੂਰੋਂ ਜਦੋਂ ਪਿੰਡ ਦਿਖਾਈ ਦੇਣ ਲੱਗ ਪਿਆ ਤਾਂ ਤਬਦੀਲੀ ਦੇ ਲੱਛਣ ਪ੍ਰਤੱਖ ਦਿਖਾਈ ਦੇਣ ਲੱਗ ਪਏ। ਪਿੰਡ ਵੀ ਸ਼ਹਿਰ ਬਣ ਗਏ ਜਾਪਦੇ ਹਨ। ਪਰ 'ਤਰਕਾਲਾਂ' ਵਿਚ ਪਰਤਾਪ, ਜਿਹੜਾ ਵਿਦੇਸ਼ੋਂ ਮੁੜਿਆ ਹੈ, ਨੂੰ ਬਜ਼ੁਰਗਾਂ ਨਾਲ ਗੱਲਾਂ ਕਰਕੇ ਜਾਪਦਾ ਹੈ ਕਿ ਬਦਲਿਆ ਹੀ ਕੱਖ ਨਹੀਂ। ਅਸਲ ਵਿਚ ਪਿੰਡ ਵਾਲਿਆਂ ਅਤੇ ਪਿੰਡੋਂ ਚਲੇ ਜਾਣ ਵਾਲਿਆਂ ਲਈ ਤਰੱਕੀ ਦੇ ਵੱਖ ਵੱਖ ਮਾਪਦੰਡ ਹਨ। ਇਹ ਗੱਲ ਲੇਖਕ ਨੇ 'ਅਰਥ' ਵਿਚ ਬਾਖ਼ੂਬੀ ਫੜੀ ਹੈ। ਜਦੋਂ ਸੁਖਪਾਲ ਕੁਝ ਸਮੇਂ ਲਈ ਪਿੰਡ ਰਹਿਣ ਦਾ ਫੈਸਲਾ ਕਰਦਾ ਹੈ ਤਾਂ ਪਿੰਡ ਵਿਚ ਵਿਚਰਦਿਆਂ ਉਸ ਨੂੰ ਸਪਸ਼ਟ ਦਿਸਣ ਲਗਦਾ ਹੈ



ਕਿ ਜੱਟਾਂ ਤੇ ਆਦਿ-ਧਰਮੀਆਂ ਵਿਚ ਵੇਖਣ ਦੇ ਪੱਧਰ ਤੇ ਫ਼ਰਕ ਭਾਵੇਂ ਘਟ ਰਿਹਾ ਸੀ ਪਰ ਆਰਥਿਕ ਪਾੜੇ ਉਸੇ ਤਰ੍ਹਾਂ ਕਾਇਮ ਸਨ। ਇਸ ਨੁਕਤੇ ਨੂੰ ਲੇਖਕ ਨੇ ਬਹੁਤਾ ਵਿਸਥਾਰ ਨਹੀਂ ਦਿੱਤਾ, ਦੇਣਾ ਵੀ ਨਹੀਂ ਸੀ ਕਿਉਂਕਿ ਇਸ ਨਾਲ ਚਰਚਾ ਵਿਚ ਸਿਆਸੀ ਰੰਗ ਭਰਿਆ ਜਾਣਾ ਸੀ ਅਤੇ ਦੂਜੇ, 'ਪਿੰਡ ਦਾ ਕੋਈ ਭਵਿੱਖ ਨਹੀਂ' ਵਾਲੀ ਸਮਾਜ ਵਿਗਿਆਨੀ ਧਾਰਨਾ ਵਿਚਾਲੇ ਲਟਕ ਜਾਣੀ ਸੀ। ਸਿਆਸੀ ਰੰਗ ਦਾ ਮਤਲਬ ਹੈ ਕਿ ਪਿੰਡ ਦਾ ਭਵਿੱਖ ਨਾ ਹੋਣ ਦੀ ਖਾਮੀ ਪਿੰਡ ਦੀ ਨਹੀਂ, ਉਸ ਤੰਤਰ ਦੀ ਹੈ ਜਿਸ ਨੂੰ ਸਿਆਸੀ ਪਾਰਟੀਆਂ ਚਲਾ ਰਹੀਆਂ ਹਨ।

ਇਹਨਾਂ ਨਾਵਲਾਂ ਦੀ ਖ਼ੂਬਸੂਰਤੀ ਅਤੇ ਪ੍ਰਾਪਤੀ ਸਮਾਜ ਦੀ ਪੁਣ-ਛਾਣ ਵਿਚ ਹੈ। ਇਹਨਾਂ ਵਿਚ ਆਜ਼ਾਦੀ ਤੋਂ ਬਾਅਦ ਦੇ ਪੰਜ ਦਹਾਕਿਆਂ ਦਾ ਪੰਜਾਬ ਅਤੇ ਲਗਾਤਾਰ ਆਈ ਤਬਦੀਲੀ ਝਾਤੀਆਂ ਮਾਰਦੇ ਹਨ। ਦਰਪੇਸ਼ ਸਮੱਸਿਆਵਾਂ ਅਤੇ ਮਸਲੇ, ਮਸਲਨ ਭਰੂਣ ਹੱਤਿਆ, ਹਰਾ ਇਨਕਲਾਬ, ਨਸ਼ਿਆਂ ਦੀ ਮਾਰ, ਜਾਤੀ ਹਉਂ, ਔਰਤਾਂ ਦੀ ਹਾਲਤ ਆਦਿ ਪ੍ਰਚੰਡ ਰੂਪ ਵਿਚ ਹਾਜ਼ਰੀ ਲਵਾਉਂਦੇ ਹਨ। ਇਹਨਾਂ ਨਾਵਲਾਂ ਵਿਚ ਪੇਂਡੂ ਸਮਾਜ ਵਿਚ ਆਈ ਤਬਦੀਲੀ ਹੀ ਨਹੀਂ ਦਿਸਦੀ, ਨਾਵਲਾਂ ਵਿਚ ਆਈ ਤਬਦੀਲੀ ਦੇ ਦਰਸ਼ਨ ਵੀ ਹੁੰਦੇ ਹਨ। ਪਹਿਲੇ ਨਾਵਲ 'ਪੀਤੂ' ਵਿਚ ਤੱਥਾਂ ਦੀਆਂ ਕੰਧਾਂ ਉਸਰਦੀਆਂ ਚਲੀਆਂ ਜਾਂਦੀਆਂ ਹਨ। ਖੋਜੀ ਲੇਖਕ ਹੋਣ ਕਾਰਨ ਉਸ ਕੋਲ ਕਹਿਣ ਲਈ ਬਹੁਤ ਕੁਝ ਸੀ। ਦੂਜੇ ਨਾਵਲ 'ਤਰਕਾਲਾਂ' ਵਿਚ ਤੱਥਾਂ ਦਾ ਇਹ ਪੂਰ ਨਦੀ ਵਾਂਗ ਕਲ-ਕਲ ਵਹਿੰਦਾ ਜਾਪਦਾ ਹੈ। ਨਾਵਲ ਨਿਗਾਰੀ ਵਿਚ ਪਰਮਜੀਤ ਜੱਜ ਦਾ ਇਹ ਅਗਾਂਹ ਵੱਲ ਕਦਮ ਹੈ। 'ਅਰਥ' ਵਿਚ ਇਹ ਰਵਾਨੀ ਭਾਵੇਂ ਟੁੱਟਦੀ ਜਾਪਦੀ ਹੈ ਪਰ ਉਹ ਪੰਜਾਬੀ ਨਾਵਲ ਨਿਗਾਰੀ ਵਿਚ ਸਮਰੱਥ ਰਚਨਾਕਾਰ ਵਜੋਂ ਉਭਰਿਆ ਹੈ। ਸਮਾਜ ਵਿਗਿਆਨੀ ਹੋਣ ਕਾਰਨ ਸਮਾਜ ਅਤੇ ਤਬਦੀਲੀ ਬਾਰੇ ਉਸ ਦੀ ਪਹੁੰਚ ਵੱਖਰੀ ਹੈ। ਭਾਵੁਕਤਾ ਨੂੰ ਉਹ ਪਤਾ ਨਹੀਂ ਕਿਹੜੇ ਤਾਕ ਵਿਚ ਰੱਖ ਆਇਆ ਹੈ ਅਤੇ ਇਹ ਚੰਗੀ ਹੀ ਗੱਲ ਹੋਈ ਹੈ।

ਨਾਵਲਾਂ ਵਿਚ ਪਰਮਜੀਤ ਨੇ ਇਕ-ਦੋ ਥਾਈਂ ਪੰਜਾਬੀ ਬਾਰੇ ਵੀ ਗੱਲ ਕੀਤੀ ਹੈ। 'ਤਰਕਾਲਾਂ' ਵਿਚ ਅਖਬਾਰਾਂ ਵਾਲਿਆਂ ਦੀ ਪੰਜਾਬੀ ਬਾਰੇ ਬੜੀ ਜਾਇਜ਼ ਟਿੱਪਣੀ ਹੈ। ਕਦੀ ਇਹ ਚਰਚਾ ਵੀ ਚੱਲਦੀ ਹੈ ਕਿ ਅਖਬਾਰਾਂ ਵਾਲਿਆਂ ਨੇ ਪੰਜਾਬੀ ਦਾ ਕਿੰਨਾ ਨਫ਼ਾ ਤੇ ਕਿੰਨਾ ਨੁਕਸਾਨ ਕੀਤਾ। ਬਹੁਤ ਵਾਰ ਸੰਚਾਰ ਅਤੇ ਸਮਝ ਦੇ ਬਹਾਨੇ ਪਾਠਕਾਂ ਅੱਗੇ ਗੁਤਾਵਾ ਪੇਸ਼ ਕੀਤਾ ਜਾਂਦਾ ਹੈ। ਕਿਸੇ ਹੋਰ ਥਾਂ ਪਰਮਜ਼ੀਤ ਹਿੰਦੀ ਸ਼ਬਦ 'ਵਿਕਲਪ' ਬਾਰੇ ਇਤਰਾਜ਼ ਕਰਦਾ ਹੈ ਪਰ ਆਪ 'ਡਿਸਟਰਬ' ਸ਼ਬਦ ਵੀ ਵਰਤ ਲੈਂਦਾ ਹੈ। ਕੈਂਹਦਾ, ਸ਼ੈਹਰ, ਦੁਪੈਹਰ ਆਦਿ ਸ਼ਬਦ ਭਾਵੇਂ ਪਾਤਰ ਹੀ ਬੋਲਦੇ ਹਨ ਪਰ ਕਹਿੰਦਾ, ਸ਼ਹਿਰ ਤੇ ਦੁਪਹਿਰ ਦੀ ਥਾਂ ਇਹ ਸ਼ਬਦ ਰੜਕਦੇ ਹਨ। ਉਹਨੇ ਭੇਦ ਅਤੇ ਭੇਤ ਵਿਚਕਾਰ ਵੀ ਕੋਈ ਫ਼ਰਕ ਨਹੀਂ ਕੀਤਾ। 'ਇੱਕ' ਦੀ ਕਾਂਗਿਆਰੀ ਦਾ ਤਾਂ ਮਾਨੋ ਛੱਟਾ ਹੀ ਦੇ ਦਿੱਤਾ ਗਿਆ ਹੈ। ਮਸਲਨ : ਇੱਕ ਦਸ-ਪੰਦਰਾ ਸਾਲ ਦਾ ਬੱਚਾ, ਇੱਕ ਪਦ ਆਇਆ, ਇੱਕ ਆਮ ਹੈਸੀਅਤ ਵਾਲਾ। ਇਹ 'ਇੱਕ' ਅੱਖਾਂ ਵਿਚ ਪਈ ਜ਼ਹਿਰੀਲੀ ਭੂੰਡੀ ਜਿੰਨਾ ਤੰਗ ਕਰਦੇ ਹਨ। ਪਰਮਜੀਤ ਨੂੰ ਇਹ ਵੀ ਪਤਾ ਹੋਣਾ ਹੈ ਕਿ ਛਾਬੇ ਵਿਚ ਕੱਪੜਾ ਨਹੀਂ, ਪੋਣਾ ਹੁੰਦਾ ਹੈ।

ਤਿੰਨਾਂ ਨਾਵਲਾਂ ਵਿਚ ਵਿਚਾਰਾਂ ਦੀ ਲੜੀ ਭਾਵੇਂ ਸਾਂਝੀ ਹੈ ਪਰ ਬਣਤਰ ਅਤੇ ਬੁਣਤੀ ਉੱਕਾ ਹੀ ਵੱਖਰੀ ਹੈ। 'ਪੀਤੂ' ਵਿਚ ਆਮ ਵਾਂਗ ਕਾਂਡ ਹਨ ਅਤੇ ਸੂਤਰਧਾਰ ਸਦਾ ਹਾਜ਼ਰ ਰਹਿੰਦਾ ਹੈ। 'ਤਰਕਾਲਾਂ' ਇਕ ਦਿਨ ਦੀ ਕਹਾਣੀ ਹੈ ਅਤੇ ਦਿਨ ਦੇ ਪਹਿਰਾਂ ਮੁਤਾਬਕ ਕਾਂਡ ਬਣਾਏ ਗਏ ਹਨ।

ਬੁੱਢੇ ਬੋਹੜ ਹੇਠਾਂ ਬੁੱਢੇ ਗੱਲਾਂ ਕਰੀ ਜਾਂਦੇ ਹਨ। 'ਅਰਥ' ਵਿਚ ਕਾਂਡ ਪਾਤਰਾਂ ਦੇ ਨਾਂ 'ਤੇ ਹਨ। ਪਿੰਡਾਂ ਬਾਰੇ ਲਿਖੇ ਇਹਨਾਂ ਨਾਵਲਾਂ ਵਿਚ ਪਿੰਡਾਂ ਦੇ ਖ਼ਤਮ ਹੋਣ ਦਾ ਇਨਾ ਸਪਸ਼ਟ ਐਲਾਨ ਸ਼ਾਇਦ ਪਹਿਲੀ ਵਾਰ ਹੋਇਆ ਹੈ। 'ਤਰਕਾਲਾਂ' ਦੇ ਪਰਤਾਪ ਰਾਹੀਂ ਲੇਖਕ ਪੰਜਾਬੀ ਬੰਦੇ ਦੇ ਅਵਚੇਤਨ ਦੀ ਥਾਹ ਪਾਉਂਦਾ ਹੈ। ਪਰਤਾਪ ਆਖਦਾ ਹੈ, "ਹਰ ਕੋਈ ਸੋਚਦਾ ਆ ਕਿ ਜਿਹੜਾ ਪਿੰਡ ਵਿਚ ਰਹਿ ਗਿਆ, ਉਹ ਸਦਾ ਲਈ ਡੁੱਬ ਗਿਆ ਕਦਰਾਂ-ਕੀਮਤਾਂ ਤੇ ਰਵਾਇਤਾਂ ਦੇ ਪਾਣੀਆਂ ਵਿਚ ਤੇ ਖੇਤੀ ਦੀ ਆਰਥਿਕਤਾ ਵਿਚ। ਡੁੱਬਿਆ-ਡੁੱਬਿਆ ਉਹ ਕੋਸ਼ਿਸ਼ ਕਰਦਾ ਆ ਕਿ ਆਪਣੀ ਅਗਲੀ ਪੀੜ੍ਹੀ ਨੂੰ ਨਹੀਂ ਡੁੱਬਣ ਦਊਗਾ।"

ਪਰਮਜੀਤ ਜੱਜ ਨੇ ਪਿੰਡ ਦੇ ਇਸ ਨੁਕਤੇ ਨੂੰ ਪਰਵਾਸ ਨਾਲ ਜੋੜਿਆ ਹੈ। ਇਹ ਅਸਲ ਵਿਚ ਪਰਵਾਸ ਲਈ ਖੁੱਲ੍ਹਦੇ/ਖੁੱਲ੍ਹਣ ਵਾਲੇ ਰਾਹ ਦੀਆਂ ਸੋਚਾਂ ਹਨ। ਲੇਖਕ ਇਸ ਨੂੰ ਦੋਆਬੇ ਵਿਚ ਮਸ਼ਹੂਰ ਹੋ ਗਈ ਕਹਾਵਤ ਨਾਲ ਵੀ ਜੋੜਦਾ ਹੈ ਕਿ ਜੇ ਮੁੰਡਾ ਵਿਗੜ ਜਾਏ ਤਾਂ ਉਸ ਨੂੰ ਬਾਹਰ ਭੇਜ ਦਿਉ। ਯੁਗਾਂ-ਯੁਗਾਂ ਤੋਂ ਹੁੰਦੇ ਪਰਵਾਸ ਬਾਰੇ ਅਤੇ ਇਸ ਦੇ ਸੰਕਟਾਂ ਤੇ ਪ੍ਰਸੰਗਾਂ ਬਾਰੇ ਜੱਜ ਨੇ ਦੋ ਪੁਸਤਕਾਂ ਵੀ ਲਿਖੀਆਂ ਹਨ ਪਰ ਨਾਵਲਾਂ ਵਿਚ ਜਿਹੜੇ ਲੋਕ ਪਰਵਾਸ ਕਰਦੇ ਹਨ, ਪਰਵਾਸ ਤੋਂ ਪਹਿਲਾਂ ਉਹਨਾਂ ਦੇ ਮੱਥੇ ਉੱਤੇ ਹਾਰ ਖੁਣਿਆ ਜਾਂਦਾ ਹੈ। 'ਪੀਤੂ' ਦਾ ਪਰਮਿੰਦਰ ਅਤੇ 'ਤਰਕਾਲਾਂ' ਦਾ ਪਰਤਾਪ ਯੁਗ ਪਲਟਾਉਣ ਲਈ ਨਿਕਲੇ ਹਾਰੇ ਹੋਏ ਨਕਸਲੀ ਨਾਇਕ ਹਨ ਜਿਹਨਾਂ ਦੇ ਜ਼ਿਆਦਾ ਸਾਥੀ ਮਰ ਚੁੱਕੇ ਹਨ, ਕਈ ਅਫੀਮ ਖਾਣ ਲੱਗ ਪਏ ਅਤੇ ਬਚੇ-ਖੁਚੇ ਜੇਲ੍ਹਾਂ ਵਿਚ ਹਨ। ਸੁਖਪਾਲ ਦਾ ਪਰਵਾਸ ਵੀ ਹਾਰ ਨਾਲ ਜੁੜਿਆ ਹੋਇਆ ਹੈ। ਪਿੰਡ ਦੀਆਂ ਚੋਣਾਂ ਵਿਚ ਉਹ ਜਥੇਬੰਦੀ ਬਾਝੋਂ ਮਾਰ ਖਾਂਦਾ ਹੈ ਅਤੇ ਆਖ਼ਰਕਾਰ ਉਹਦੀ ਚੋਣਾਂ ਵਿਚ ਦਿਲਚਸਪੀ ਹੀ ਖ਼ਤਮ ਹੋ ਜਾਂਦੀ ਹੈ। ਉਹਨੂੰ ਲਗਦਾ ਹੈ ਕਿ ਉਹ ਇਹੋ ਜਿਹੇ ਕੰਮਾਂ ਲਈ ਨਹੀਂ ਸੀ ਬਣਿਆ। ਕੈਨੇਡਾ ਰਹਿੰਦੇ ਨਾਵਲਕਾਰ ਜਰਨੈਲ ਸਿੰਘ ਸੇਖਾ ਨੇ ਕੁਝ ਸਾਲ ਪਹਿਲਾਂ 'ਭਗੌੜਾ' ਨਾਵਲ ਲਿਖਿਆ ਸੀ। ਇਸ ਦਾ ਨਾਇਕ ਡਰ ਕੇ ਪਰਵਾਸ ਚੁਣਦਾ ਹੈ। ਇਥੋਂ ਹੀ ਉਹਦੇ ਭਗੌੜੇਪਣ ਦੀ ਸ਼ੁਰੂ ਹੋਈ ਦਾਸਤਾਨ ਤਾਉਮਰ ਚਲਦੀ ਹੈ। ਇਹ ਨੁਕਤਾ ਬਹਿਸ ਵਾਲਾ ਹੈ ਕਿ ਪਰਵਾਸ ਕਰਨ ਵਾਲਿਆਂ ਲਈ ਭਗੌੜਾ ਸ਼ਬਦ ਕਿੰਨਾ ਢੁੱਕਵਾ ਹੈ ? ਭਵਿੱਖਹੀਣ ਹੋਏ ਪਿੰਡ ਵਿਚੋਂ ਪਰਵਾਸ ਕਰ ਰਹੇ ਲੋਕਾਂ ਬਾਰੇ ਕੋਈ ਸ਼ਾਇਦ ਕਦੀ ਇਹ ਕਲਪਨਾ ਵੀ ਕਰੇ ਜਿਵੇਂ ਡੁੱਬ ਰਹੇ ਜਹਾਜ਼ ਦੇ ਸਵਾਰ, ਨਹੀਂ ਮਲਾਹ ਸਮੁੰਦਰ ਵਿਚ ਛਾਲਾਂ ਮਾਰਦੇ ਹਨ। ਇਕ ਹੋਰ ਨੁਕਤਾ ਇਹ ਵੀ ਹੈ ਕਿ ਜਿਨ੍ਹਾਂ ਕਦਰਾਂ-ਕੀਮਤਾਂ ਦੇ ਰੱਸੇ ਤੋੜ ਕੇ ਲੋਕ ਪਰਵਾਸ ਦੀ ਜੂਨੇ ਪੈਂਦੇ ਹਨ, ਉੱਥੇ (ਵਿਦੇਸ਼) ਜਾ ਕੇ ਉਹਨਾਂ ਹੀ ਕਦਰਾਂ-ਕੀਮਤਾਂ ਦੇ ਫੰਦੇ ਵਿਚ ਪਹਿਲਾਂ ਨਾਲੋਂ ਵੀ ਵੱਧ ਕਸੇ ਜਾਂਦੇ ਹਨ। ਇਹ ਨਾਵਲ ਅਜਿਹੇ ਹੋਰ ਵੀ ਅਣਗਿਣਤ ਸਵਾਲ ਛੱਡਦੇ ਹਨ। ਪਰਮਜੀਤ ਸਿੰਘ ਜੱਜ ਅਸਲ ਵਿਚ ਪੰਜਾਬੀ ਨਾਵਲ ਨਿਗਾਰੀ ਦਾ ਧੰਨਭਾਗ ਹੈ ਜਿਸ ਨੇ ਪਿੰਡ ਨੂੰ ਬਹੁਤ ਬਾਰੀਕੀ ਨਾਲ ਪੇਸ਼ ਕੀਤਾ ਹੈ ਅਤੇ ਵੱਖ ਵੱਖ ਸੰਕਟਾਂ ਨੂੰ ਬਾਕਾਇਦਾ ਜ਼ਾਵੀਏ ਤੋਂ ਦੇਖਣ ਦਾ ਯਤਨ ਕੀਤਾ ਹੈ। ਇਹ ਯਤਨ ਅਗਾਂਹ ਸਵਾਲ ਬਣ ਕੇ ਮਿੱਟੀ ਫਰੋਲਣ ਦਾ ਜ਼ਰੀਆ ਬਣ ਸਕਦਾ ਹੈ। ਜੱਜ ਦੇ ਨਾਵਲ ਲਾਲ ਲੱਭਣ ਲਈ ਮਿੱਟੀ ਫਰੋਲਣ ਵਾਲੇ ਹਨ।□□

**[ਪੰਜਾਬੀ ਟ੍ਰਿਬਿਊਨ, ਸੈਕਟਰ 29-ਸੀ, ਚੰਡੀਗੜ੍ਹ]**



# ਕਲਾ, ਕਵਿਤਾ ਅਤੇ ਕਦਰਾਂ-ਕੀਮਤਾਂ

## ਜਗਜੀਵਨ ਸਿੰਘ

ਸਭਿਆਚਾਰਕ ਕੀਮਤਾਂ ਦੇ ਨਿਰਧਾਰਨ ਅਤੇ ਪੁਨਰ-ਸਿਰਜਣ ਵਿਚ ਸਿੱਖਿਆ-ਸ਼ਸਤਰੀਆਂ, ਯੁਗ ਦਾਰਸ਼ਨਿਕਾਂ, ਵਿਗਿਆਨੀਆਂ, ਸਮਾਜ-ਸ਼ਾਸਤਰੀਆਂ, ਧਾਰਮਿਕ ਰਹਿਬਰਾਂ, ਸੂਰਬੀਰਾਂ, ਰਾਜਨੀਤੀਵਾਨਾਂ ਆਦਿ ਦੇ ਨਾਲ ਨਾਲ ਉਹਨਾਂ ਲੋਕ-ਪੱਖੀ ਮਾਨਵਵਾਦੀ ਕਲਾਕਾਰਾਂ, ਸਾਹਿਤਕਾਰਾਂ ਅਤੇ ਕਲਾ, ਸੁਹਜ, ਸੰਗੀਤ ਅਤੇ ਸਾਹਿਤ ਰਸੀਏ ਚਿੰਤਕਾਂ ਦਾ ਵੀ ਅਹਿਮ ਯੋਗਦਾਨ ਹੁੰਦਾ ਹੈ ਜੋ ਬਹੁ-ਪਰਤੀ ਜਮਾਤੀ ਸਮਾਜ ਵਿਚ ਸਾਹਿਤ ਅਤੇ ਕਲਾ ਨੂੰ ਵਿਚਾਰਧਾਰਕ ਸੰਘਰਸ਼, ਸਭਿਆਚਾਰਕ ਤਬਦੀਲੀ, ਵਿਕਾਸ, ਇਨਕਲਾਬ, ਸੁਹਜ-ਤ੍ਰਿਪਤੀ ਅਤੇ ਮਨੁੱਖੀ ਆਜ਼ਾਦੀ ਦੀ ਕਾਰਗਰ ਜੁਗਤ ਸਵੀਕਾਰਦੇ ਹਨ।

ਅੱਜ ਜਦੋਂ ਸਭਿਆਚਾਰਕ ਤਬਦੀਲੀ ਦਾ ਕੰਮ ਮੁੱਖ ਰੂਪ ਵਿਚ ਵਿਗਿਆਨ ਅਤੇ ਤਕਨਾਲੋਜੀ ਨੇ ਸੰਭਾਲ ਲਿਆ ਹੋਇਆ ਹੈ ਤਾਂ ਇਸ ਹਾਲਤ ਵਿਚ ਵੱਡੀਆਂ ਸਭਿਆਚਾਰਕ ਤਬਦੀਲੀਆਂ ਜਾਂ ਇਨਕਲਾਬ ਲਿਆਉਣ ਵਿਚ ਸਾਹਿਤ ਦੀ ਭੂਮਿਕਾ ਨੂੰ ਯਥਾਰਥਕ ਪੱਧਰ 'ਤੇ ਬਹੁਤਾ ਵਧਾ ਚੜ੍ਹਾ ਕੇ ਵੇਖਿਆ ਜਾਣਾ ਉੱਚਿਤ ਨਹੀਂ ਜਾਪਦਾ। ਪਰ ਏਨਾ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਮਨੁੱਖ ਨੂੰ ਹਲੂਣਾ ਦੇਣ, ਜਾਗ੍ਰਿਤ ਕਰਨ, ਉਸ ਦੀ ਚੇਤਨਾ ਨੂੰ ਪ੍ਰਚੰਡ ਕਰਨ ਦੇ ਨਾਲ ਨਾਲ ਉਸ ਨੂੰ ਜੀਵਨ ਦਾ ਇਕ ਬਿਹਤਰ ਮਾਡਲ ਪ੍ਰਦਾਨ ਕਰਨ ਵਿਚ ਮਹਾਨ ਸਾਹਿਤ ਮਹੱਤਵਪੂਰਣ ਭੂਮਿਕਾ ਨਿਭਾਉਂਦਾ ਹੈ।

ਕੁਝ ਇਕ ਮਹਾਨ ਕਲਾ-ਕਿਰਤਾਂ ਨਿਸ਼ਚਤ ਤੌਰ 'ਤੇ ਕਿਸੇ ਸਮਾਜ ਅੰਦਰ ਵੱਡੀਆਂ ਇਨਕਲਾਬੀ ਤਬਦੀਲੀਆਂ ਲਿਆਉਣ ਦੇ ਸਮਰੱਥ ਹੁੰਦੀਆਂ ਹਨ। ਜਿੱਥੋਂ ਤਕ ਜੀਵਨ ਦੇ ਸੱਚ ਦੀ ਪਹਿਚਾਣ ਅਤੇ ਮਨੁੱਖ ਦੀ ਮੁਕਤੀ ਦਾ ਸਵਾਲ ਹੈ ਸਿਰਫ਼ ਸਾਹਿਤ, ਦਰਸ਼ਨ, ਧਰਮ ਜਾਂ ਸਰੀਰਕ ਅਤੇ ਪਦਾਰਥਕ ਸੁੱਖਾਂ ਦੀ ਬਹੁਲਤਾ ਜਾਂ ਵਿਗਿਆਨ ਰਾਹੀਂ ਇਕੱਲੇ ਇਕਹਿਰੇ ਰੂਪ ਵਿਚ ਜੀਵਨ-ਸੱਚ ਦੀ ਪਹਿਚਾਣ ਹੋ ਸਕਣੀ ਸੰਭਵ ਨਹੀਂ ਜਾਪਦੀ। ਸਗੋਂ ਇਸ ਮੰਤਵ ਲਈ ਸਾਵੀਂ-ਪੱਧਰੀ ਭਰਪੂਰ ਜ਼ਿੰਦਗੀ ਜੀਊਣ ਲਈ ਇਨ੍ਹਾਂ ਸਾਰਿਆਂ ਪੱਖਾਂ ਦਾ ਸੁੰਦਰ ਸੁਮੇਲ ਜ਼ਰੂਰੀ ਹੈ। ਮਹਾਨ ਸਾਹਿਤ ਦੀ ਵਿਸ਼ੇਸ਼ਤਾ ਇਹ ਹੁੰਦੀ ਹੈ ਕਿ ਇਹ ਇਹਨਾਂ ਸਾਰੇ ਪੱਖਾਂ ਨੂੰ ਡੂੰਘੀ ਨੀਝ ਨਾਲ ਕਲਾਤਮਕ ਪੱਧਰ 'ਤੇ ਇਕਸੁਰਤਾ ਵਿਚ ਲਿਆਉਣ ਦਾ ਸੁਹਿਰਦ ਯਤਨ ਕਰਦਾ ਹੈ। ਅਜਿਹਾ ਸਾਹਿਤ ਸਾਨੂੰ ਜ਼ਿੰਦਗੀ ਦਾ ਇਕ ਭਰਪੂਰ ਅਤੇ ਸਾਵਾਂ ਮਾਡਲ ਪ੍ਰਦਾਨ ਕਰਦਾ ਹੈ ਜਿਸ ਦਾ ਅਨੁਸਰਣ ਕਰਕੇ ਕੋਈ ਵੀ ਮਨੁੱਖ ਜੀਵਨ-ਸੱਚ ਜਾਂ ਜੀਵਨ-ਮੁਕਤਿ ਦੀ ਅਵਸਥਾ ਤਕ ਪੁੱਜ ਸਕਦਾ ਹੈ।

ਕਿਉਂਕਿ ਹਰ ਮਨੁੱਖੀ ਕਾਰਜ, ਪ੍ਰਤੀਕਰਮ, ਸੋਚ, ਵਿਸ਼ਲੇਸ਼ਣ, ਵਿਆਖਿਆ ਅਤੇ ਗਿਆਨ ਸੰਜਮ ਅੰਤਮ ਰੂਪ ਵਿਚ ਕੀਮਤਾਂ ਦੀ ਸਥਿਤੀ ਨੂੰ ਪ੍ਰਭਾਵਤ ਕਰਦਾ ਹੈ, ਇਸ ਪ੍ਰਸੰਗ ਵਿਚ ਸਾਹਿਤ ਅਤੇ ਹੋਰ ਕਲਾਵਾਂ ਦੀ ਆਲੋਚਨਾ ਦਾ ਦੂਜੈਲੇ ਪੱਧਰ ਦਾ ਵਰਤਾਰਾ ਆਪਣੇ ਸਿਰਜਾਣਤਮਕ ਰੂਪ ਵਿਚ ਗਿਆਨ ਦੀ ਇਕ ਅੰਤਰ-ਸੰਬੰਧਤ ਪਰ ਆਪਣੇ ਆਪ ਵਿਚ ਸੁਤੰਤਰ ਸ਼ਾਖਾ ਵਜੋਂ ਰੂਪਮਾਨ ਹੁੰਦਾ ਹੈ। ਸਾਹਿਤ ਸਮੇਤ ਹਰ ਪ੍ਰਕਾਰ ਦੀ ਕੋਮਲ ਕਲਾ ਅਤੇ ਇਹਨਾਂ ਦੇ ਅਧਿਐਨ ਦੀ ਹਰ ਵਿਧੀ ਅੰਤਮ ਰੂਪ ਵਿਚ ਕਿਸੇ ਨਾ ਕਿਸੇ ਜੀਵਨ ਅਤੇ ਵਿਸ਼ਵ ਦ੍ਰਿਸ਼ਟੀਕੋਣ ਅਰਥਾਤ ਕੀਮਤਾਂ ਦੇ ਚੌਖਟੇ ਨਾਲ ਸੰਬੰਧਤ ਹੁੰਦੀ ਹੈ। ਬਾਕੀ ਗਿਆਨ-ਸੰਜਮਾਂ ਨਾਲੋਂ ਇਹਨਾਂ ਦੀ ਵਿਲੱਖਣਤਾ ਇਸ ਗੱਲ ਵਿਚ ਨਿਹਿਤ ਹੈ ਕਿ ਇਹ ਆਪਣੇ ਮੌਲਿਕ ਅਤੇ ਸੁੰਤਤਰ ਕਲਾਤਮਕ-ਗਿਆਨਪਰਕ ਢੰਗ-ਤਰੀਕਿਆਂ ਨਾਲ ਮਨੁੱਖੀ ਜੀਵਨ, ਵਿਚਾਰ-ਵਿਵਹਾਰ ਅਤੇ ਸਭਿਆਚਾਰਕ ਕੀਮਤਾਂ ਦੀ ਸਥਿਤੀ ਨੂੰ ਰੂਪਾਂਤਰਣ ਪ੍ਰਕਿਰਿਆ ਵਿਚ ਪਾ ਕੇ ਪ੍ਰਭਾਵਤ ਅਤੇ ਪੁਨਰ ਪਰਿਭਾਸ਼ਤ ਕਰਨ ਦੇ ਸਮਰੱਥ ਹੁੰਦੇ ਹਨ।

ਕੋਮਲ ਕਲਾਵਾਂ ਅਤੇ ਸਾਹਿਤ, ਸਭਿਆਚਾਰ ਦਾ ਸ਼ਕਤੀਸ਼ਾਲੀ ਪ੍ਰਗਟਾ-ਮਾਧਿਅਮ ਹਨ। ਇਹ ਜਿੱਥੇ ਸਮੇਂ ਦੇ ਸਭਿਆਚਾਰ ਤੋਂ ਪ੍ਰਭਾਵਤ ਹੁੰਦੇ ਹਨ ਉਥੇ ਮੋੜਵੇਂ ਰੂਪ ਵਿਚ ਇਸ ਨੂੰ ਪ੍ਰਭਾਵਤ ਵੀ

ਕਰਦੇ ਹਨ। ਕਲਾਕਾਰ ਅਤੇ ਲੇਖਕ ਲੋਕ ਸਮੇਂ ਦੀ ਤੀਖਣ ਚੇਤਨਾ ਹੁੰਦੇ ਹਨ। ਜੀਵਨ ਨੂੰ ਹੋਰ ਸੁੰਦਰ ਅਤੇ ਉੱਚਤਮ ਰੂਪ ਵਿਚ ਵੇਖਣ ਦੀ ਇੱਛਾ ਤੋਂ ਪ੍ਰੇਰਤ ਹੋ ਕੇ ਹੀ ਕਲਾਕਾਰ-ਮਨ ਸਾਹਿਤ ਅਤੇ ਹੋਰ ਲਲਿਤ ਕਲਾਵਾਂ ਦਾ ਸਿਰਜਣ ਕਰਦਾ ਹੈ।

ਸਿਰਫ਼ ਯਥਾਰਥ ਦਾ ਹੂ-ਬ-ਹੂ ਪ੍ਰਤਿਬਿੰਬਨ ਜਾਂ ਪੇਸ਼ਕਾਰੀ ਹੀ ਕਲਾ ਨਹੀਂ ਹੁੰਦੀ। ਕੋਈ ਵੀ ਕਲਾ-ਕਿਰਤ ਕੈਮਰੇ ਦੁਆਰਾ ਖਿੱਚੀ ਫ਼ੋਟੋ ਵਾਂਗ ਨਹੀਂ ਹੁੰਦੀ। ਤੱਥ ਸਾਹਿਤ ਦਾ ਤੁਰਨ-ਬਿੰਦੂ ਹੈ ਸੀਮਾ ਜਾਂ ਸਭ ਕੁਝ ਨਹੀਂ। ਜਿਹੜਾ ਸਾਹਿਤ ਯਥਾਰਥ, ਬਿਰਤਾਂਤ ਜਾਂ ਪੱਤਰਕਾਰੀ 'ਤੇ ਖਲੋ ਜਾਂਦਾ ਹੈ ਉਹ ਇਤਿਹਾਸਕ ਦਸਤਾਵੇਜ਼ ਤਾਂ ਹੋ ਸਕਦਾ ਹੈ ਪਰ ਅਸਲੀ ਅਰਥਾਂ ਵਿਚ ਸਾਹਿਤ ਅਰਥਾਤ ਸਮੇਂ ਅਤੇ ਸਥਾਨ ਦੀਆਂ ਸੀਮਾਵਾਂ ਤੋਂ ਉਚੇਰਾ ਸਦੀਵੀ ਮਾਨਵੀ ਸਰੋਕਾਰਾ ਵਾਲਾ ਮਹਾਨ ਸਾਹਿਤ ਨਹੀਂ ਹੋ ਸਕਦਾ।

ਸਾਹਿਤ ਵਿਚ 'ਜੋ ਹੈ' ਪ੍ਰਤੀ ਪਾਠਕ ਵਰਗ ਅੰਦਰ ਤੀਬਰ ਚੇਤਨਤਾ ਪੈਦਾ ਕਰਨ ਦੇ ਨਾਲ ਨਾਲ 'ਜੋ ਹੋਣਾ ਚਾਹੀਦਾ ਹੈ' ਸੰਬੰਧੀ ਸੂਖ਼ਮ ਕਲਾਤਮਕ ਵਿਵੇਕ, ਇਸ਼ਾਰੇ ਅਤੇ ਪ੍ਰੇਰਨਾਵਾਂ ਦਾ ਹੋਣਾ ਜ਼ਰੂਰੀ ਹੈ। ਸਮਾਜ ਦੇ ਸੰਭਾਵੀ ਨਵੇਂ-ਨਰੋਏ ਆਦਰਸ਼ਕ ਕਲਾਤਮਕ ਬਿੰਬ ਦੀ ਸਿਰਜਣਾ ਕਲਾ ਵਿਚ ਸੁਹਜ-ਸੰਵੇਦਨਾ ਅਤੇ ਜੀਵੰਤਤਾ ਪੈਦਾ ਕਰਨ ਲਈ ਬੁਨਿਆਦੀ ਸ਼ਰਤ ਵਾਂਗ ਹੁੰਦੀ ਹੈ। ਸਮਾਜ ਵਿਚ ਜੋ ਵਾਪਰਦਾ ਹੈ ਉਹ ਉਸੇ ਤਰ੍ਹਾਂ ਕਲਾ ਅਤੇ ਸਾਹਿਤ ਵਿਚ ਪ੍ਰਤਿਬਿੰਬਤ ਹੋ ਹੀ ਨਹੀਂ ਸਕਦਾ। ਕਲਾਤਮਕ ਰੂਪਾਂਤਰਣ (Artistic transformation) ਗ੍ਰਹਿਣ ਕਰਕੇ ਹੀ ਕੋਈ ਵਸਤੂ-ਸੱਚ ਕਲਾ-ਸੱਚ ਬਣਦਾ ਹੈ। ਕਲਾਕਾਰ ਜਾਂ ਸਾਹਿਤਕਾਰ ਬੇਜਾਨ ਕੈਮਰਾ ਨਹੀਂ ਹੁੰਦਾ ਕਿ ਉਹ ਆਪਣੇ ਆਲੇ-ਦੁਆਲੇ ਦੇ ਜੀਵਨ ਨੂੰ ਉਵੇਂ ਪੇਸ਼ ਕਰੇ ਜਿਵੇਂ ਕਿ ਉਹ ਸਾਧਾਰਣ ਨੰਗੀ ਅੱਖ ਜਾਂ ਕੈਮਰੇ ਦੇ ਲੈਨਜ਼ ਰਾਹੀਂ ਦਿਸਦਾ ਹੈ।

ਉਂਝ ਤਾਂ ਹਰ ਮਨੁੱਖ ਸੰਵੇਦਨਸ਼ੀਲ ਹੋਣ ਕਰਕੇ ਆਪਣੇ ਸੰਪਰਕ ਵਿਚ ਆਉਣ ਵਾਲੇ ਹਰ ਪ੍ਰਕਾਰ ਦੇ ਜੀਵਨ-ਯਥਾਰਥ ਨੂੰ ਵਿਸ਼ਲੇਸ਼ਣ ਅਤੇ ਸੰਸ਼ਲੇਸ਼ਣ ਦੀ ਵਿਧੀ ਰਾਹੀਂ ਜਾਣਨ, ਵਖਿਆਉਣ ਅਤੇ ਸਮਝਣ-ਸਮਝਾਉਣ ਦਾ ਯਤਨ ਕਰਦਾ ਹੈ ਪਰ ਕਲਾਕਾਰ ਮਨ ਦੀ ਸਮਰੱਥਾ, ਵੱਖਰਤਾ ਅਤੇ ਵਡਿਆਈ ਇਹ ਹੁੰਦੀ ਹੈ ਕਿ ਉਹ ਔਸਤ ਬੁੱਧੀ ਉੱਪਰ ਟਿਕੇ ਵਿਸ਼ਲੇਸ਼ਣ ਦੀ ਸੀਮਾ ਤੋਂ ਪਾਰ ਲੰਘਦਿਆਂ ਮੁੱਖ ਰੂਪ ਵਿਚ ਸੰਸ਼ਲੇਸ਼ਣ ਦੀ ਡੂੰਘੀ ਆਤਮਸਾਤੀ ਅਤੇ ਅਨੁਭਵ-ਸਿੱਧ ਵਿਧੀ ਨੂੰ ਆਪਣੇ ਵਿਸ਼ੇਸ਼ ਪ੍ਰਤਿਭਾਸ਼ੀਲ ਸਿਰਜਣਾਤਮਕ ਆਪੇ ਦੇ ਪ੍ਰਗਟਾਵੇ ਦਾ ਕੇਂਦਰੀ ਧੁਰਾ ਬਣਾਉਂਦਾ ਹੈ। ਵਿਸ਼ਲੇਸ਼ਣ ਦੀ ਪ੍ਰਕਿਰਿਆ ਦੁਆਰਾ ਉਹ ਜੀਵਨ-ਯਥਾਰਥ ਸੰਬੰਧੀ ਤੱਥਾਤਮਕ ਗਿਆਨ ਪ੍ਰਾਪਤ ਕਰਦਾ ਹੈ ਅਤੇ ਇਵੇਂ ਇਸ ਵਿਚਲੀ ਗਤੀ ਦੇ ਠੋਸ ਨਿਯਮਾਂ ਨੂੰ ਸਮਝਦਾ ਹੈ। ਇਹ ਇਕ ਵਿਗਿਆਨੀ ਦੀ ਵਿਧੀ ਹੈ ਜਿਸ ਨੂੰ ਅਪਣਾਉਣ ਨਾਲ ਉਹ ਵਸਤੂ-ਯਥਾਰਥ ਨੂੰ ਬਹੁ-ਦਿਸ਼ਾਵੀ, ਬਹੁ-ਪਰਤੀ, ਨਿਰੰਤਰ ਵਿਕਸਣਸ਼ੀਲ ਅਤੇ ਗੁੰਝਲਦਾਰ ਅਮਲ ਵਜੋਂ ਸਮਝਣ ਦੇ ਸਮਰੱਥ ਹੁੰਦਾ ਹੈ। ਵਿਗਿਆਨਕ ਮਨ ਤੋਂ ਪਾਰ ਲੰਘਦੇ ਕੋਮਲ ਕਲਾਕਾਰ-ਮਨ ਦਾ ਖਾਸਾ ਇਹ ਹੁੰਦਾ ਹੈ ਕਿ ਉਹ ਠੋਸ ਵਾਸਤਵਿਕਤਾ ਦੇ ਵਿਭਿੰਨ ਪੱਖਾਂ ਅਤੇ ਪਾਸਾਰਾਂ ਦੀ ਤੱਟ-ਫ਼ੱਟ ਅਤੇ ਹੂ-ਬ-ਹੂ ਸਿੱਧੀ ਅਭਿਵਿਅਕਤੀ ਦਾ ਰਾਹ ਨਹੀਂ ਚੁਣਦਾ, ਉਹ ਸੰਸ਼ਲੇਸ਼ਣ (synthesis) ਪ੍ਰਕਿਰਿਆ ਦੀ ਅਨੁਭਵ ਸਿੱਧ ਆਤਮਸਾਤੀ ਸਿਰਜਣਾਤਮਕ ਕੁਠਾਲੀ ਵਿਚ ਜੀਵਨ ਦੇ ਹੋਰ ਪ੍ਰਤਿਮਾਨਕ ਅਤੇ ਆਦਰਸ਼ਕ ਪਾਸਾਰਾਂ ਨਾਲ ਇਕਸੁਰਤਾ ਪ੍ਰਦਾਨ ਕਰਦਾ ਹੋਇਆ ਇਸ ਦੇ ਸਮੁਚਿਤ ਬਿੰਬਾਤਮਕ ਰੂਪਾਂਤਰਣ ਵਾਲਾ ਭਾਵਮਈ ਸੁਹਜਾਤਮਕ ਰਾਹ ਚੁਣਦਾ ਹੈ। ਪ੍ਰਗਟਾਵੇ ਦੀ ਇਸ ਕਲਾਤਮਕ ਰੂਪਾਂਤਰਣਕਾਰੀ ਵਿਧੀ ਦਾ ਮੁੱਖ ਲੱਛਣ ਅਤੇ ਪ੍ਰੇਰਕ ਯਥਾਰਥ ਦਾ ਵਸਤੂਗਤ ਪ੍ਰਤੱਖਣ ਨਾ ਹੋ ਕੇ ਇਸ ਵਿਚਲੇ ਅੰਤਰੀਵ ਸੂਖ਼ਮ ਤਰਕ ਦਾ ਡੂੰਘਾ ਆਤਮਸਾਤੀ ਅਤੇ ਇਕਸੁਰ ਸੁਹਜਾਤਮਕ ਅਨੁਭਵ ਹੁੰਦਾ ਹੈ।

ਕਲਾ-ਕਿਰਤ ਦੀ ਵਿਸ਼ੇਸ਼ਤਾ ਇਸ ਗੱਲ ਵਿਚ ਹੁੰਦੀ ਹੈ ਕਿ ਇਹ ਅਨੁਕਰਣ ਹੁੰਦਿਆਂ ਹੋਇਆਂ ਵੀ ਨਿਰੋਲ ਅਨੁਕਰਣ ਨਹੀਂ ਸਗੋਂ ਬੜਾ ਕੁਝ ਹੋਰ ਵੀ ਹੁੰਦੀ ਹੈ। ਇਹ ਇਕ ਮੌਲਿਕ ਸਿਰਜਣਾ ਹੁੰਦੀ ਹੈ ਜਿਸ ਦਾ ਆਪਣਾ ਨਿਵੇਕਲਾ ਰੂਪ ਅਤੇ ਨਿਯਮ-ਪ੍ਰਬੰਧ ਹੁੰਦਾ ਹੈ। ਕਲਾਕਾਰ ਭਾਵੇਂ ਪੂਰੀ



ਇਮਾਨਦਾਰੀ ਅਤੇ ਨਿਪਟ ਵਸਤੂਨਿਸ਼ਠ ਪ੍ਰਵਿਰਤੀ ਨਾਲ ਵਾਸਤਵਿਕਤਾ ਦੀ ਨਕਲ ਕਰੇ ਤਾਂ ਵੀ ਵਾਸਤਵਿਕਤਾ ਅਤੇ ਕਲਾਤਮਕਤਾ ਵਿਚਲਾ ਵਖਰੇਵਾਂ ਕਈ ਪੱਧਰਾਂ 'ਤੇ ਬਣਿਆ ਰਹਿੰਦਾ ਹੈ।

ਕਲਾਕਾਰ ਆਪਣੀ ਸਿਰਜਣ ਸ਼ਕਤੀ ਦੀ ਸਹਾਇਤਾ ਨਾਲ ਯਥਾਰਥ ਜਗਤ ਵਿਚਲੀਆਂ ਖਾਮੀਆਂ ਅਪੂਰਨਤਾਵਾਂ ਅਤੇ ਊਣਤਾਈਆਂ ਨੂੰ ਮਾਨਵੀ ਸੰਭਾਵਨਾਵਾਂ ਅਤੇ ਆਦਰਸ਼ਾਂ ਅਨੁਰੂਪ ਪੂਰਦਾ ਅਤੇ ਇਸ ਨੂੰ ਇਕ ਸੁੰਦਰ ਅਤੇ ਆਕਰਸ਼ਕ ਰੂਪ ਵਿਚ ਨਵੇਂ ਸਿਰਿਉਂ ਵਿਉਂਤਬੱਧ ਕਰਨ ਦਾ ਸੁਹਿਰਦ ਉਪਰਾਲਾ ਕਰਦਾ ਹੈ। ਉਹ ਜੋ ਦੇਖਦਾ ਹੈ ਉਸ ਤਕ ਸੀਮਤ ਨਹੀਂ ਰਹਿੰਦਾ ਸਗੋਂ ਉਸ ਦੀ ਸਿਰਜਣਾਤਮਕ ਪ੍ਰਤਿਭਾ ਅਤੇ ਸੁਹਜਭਾਵੀ ਕਲਪਣਾ ਉਡਾਰੀ ਜਾਂ ਸ਼ਕਤੀ ਅਪਹੁੰਚ ਅਤੇ ਅਦ੍ਰਿਸ਼ਟ ਅਰਥਾਤ ਸੰਭਾਵੀ ਸਤਿ (Probable Truth) ਨੂੰ ਵੀ ਆਪਣੀ ਰਚਨਾ ਵਿਚ ਰੂਪਮਾਨ ਕਰਦੀ ਹੈ।

ਕਲਾਕਾਰ ਦੀ ਬਲਕਾਰੀ ਪ੍ਰਤਿਭਾ ਅਤੇ ਤੇਜੱਸਵੀ ਕਲਪਨਾ ਸ਼ਕਤੀ ਹੀ ਉਸ ਨੂੰ ਅਤੇ ਉਸ ਦੀ ਸਿਰਜਣਾ ਨੂੰ ਸਮੇਂ ਅਤੇ ਸਥਾਨ ਦੀਆਂ ਸੀਮਾਵਾਂ ਨੂੰ ਉਲੰਘ ਜਾਣ ਦਾ ਤਾਣ ਪ੍ਰਦਾਨ ਕਰਦੀ ਹੈ। ਸਿਰਜਣਸ਼ੀਲਤਾ, ਕਲਪਣਾ, ਪ੍ਰਤਿਭਾ ਅਤੇ ਸੁਹਜ-ਸੰਵੇਦਨਾ ਕਲਾ ਦੀ ਹੋਂਦ-ਵਿਧੀ ਦੇ ਉਹ ਬਲਕਾਰੀ ਪ੍ਰੇਰਨਾ ਸੋਮੇ ਦਾ ਆਧਾਰ ਹਨ ਜਿਹੜੇ ਵਿਗਿਆਨਕ ਸੱਚ ਦੇ ਸਮਵਿੱਥ ਕਲਾਤਮਕ ਸੱਚ ਜਾਂ ਕਲਾ ਦੇ ਸੱਚ ਨੂੰ ਭਖਦੇ ਜੀਵਨ ਚੰਗਿਆੜੇ ਵਜੋਂ ਵਿਸਮਾਦੀ ਉੱਚਤਾ ਅਤੇ ਭਰਪੂਰਤਾ ਪ੍ਰਦਾਨ ਕਰਦੇ ਹਨ। ਕਲਾਕਾਰ ਲੋਕ ਯਥਾਰਥ ਨੂੰ ਸਿਰਫ਼ ਦਿਮਾਗ਼ ਦੀ ਬਾਹਰਮੁਖੀ ਅੱਖ ਨਾਲ ਹੀ ਨਹੀਂ ਦੇਖਦੇ ਸਗੋਂ ਦਿਲ ਦੀ ਡੂੰਘੀ ਅਨੁਭਵੀ ਅਤੇ ਪਿਆਰ-ਵਿਗੁੱਤੀ ਅੰਤਰਮੁਖੀ ਅੱਖ ਨਾਲ ਵੀ ਵੇਖਦੇ, ਜਾਚਦੇ ਅਤੇ ਮਹਿਸੂਸਦੇ ਹਨ। ਨਿਪਟ ਵਿਗਿਆਨੀਆਂ ਅਤੇ ਰੁੱਖੇ ਦਾਰਸ਼ਨਿਕਾਂ ਦੇ ਮੁਕਾਬਲੇ ਉੱਚ ਪਾਇ ਦੇ ਮਹਾਨ ਕਲਾਕਾਰਾਂ ਦੀ ਰਸੀਲੀ ਸੁਹਜਭਾਵੀ ਪ੍ਰਤਿਭਾ ਦੀ ਸੂਖ਼ਮ ਵਿਲੱਖਣਤਾ ਅਤੇ ਵਡਿਆਈ ਇਹ ਹੁੰਦੀ ਹੈ ਕਿ ਉਹ ਜੀਵਨ-ਯਥਾਰਥ ਨੂੰ ਜਾਣਦੇ ਅਤੇ ਸਮਝਦੇ ਹੀ ਨਹੀਂ ਸਗੋਂ ਬੜੀ ਸੁਹਿਰਦਤਾ, ਸੰਜੀਦਗੀ ਅਤੇ ਸ਼ਿੱਦਤ ਨਾਲ ਮਹਿਸੂਸਦੇ ਅਤੇ ਮਾਣਦੇ ਵੀ ਹਨ।

ਇਹ ਕਿਸੇ ਕਲਾ-ਕਿਰਤ ਦੀ ਹੋਂਦ-ਵਿਧੀ ਅਰਥਾਤ ਉਸ ਦੇ ਵਸਤੂ ਅਤੇ ਰੂਪ-ਵਿਧਾਨ ਦੀ ਸੁਹਜਭਾਵੀ ਸੰਗੀਤਕ ਸੁਰਮੇਲਤਾ ਅਤੇ ਗਹਿਰਾਈ ਵਿਚ ਅੰਤਰ-ਨਿਹਿਤ ਕੁਝ ਵਿਲੱਖਣ ਅਤੇ ਨਿਰਾਲਾ ਜਾਪਦਾ ਕਲਾਤਮਕ ਜਾਂ ਕਾਲਪਨਿਕ ਅੰਸ਼ ਹੀ ਹੁੰਦਾ ਹੈ ਜਿਹੜਾ ਕਰਤੇ ਅਤੇ ਦੇਖਣ, ਸੁਣਨ, ਪੜ੍ਹਨ ਅਤੇ ਮਾਣਨ ਵਾਲੇ ਨੂੰ ਸੁਹਜ-ਤ੍ਰਿਪਤੀ ਦੇ ਨਾਲ-ਨਾਲ ਜੀਵਨ ਅਤੇ ਜਗਤ ਨੂੰ ਨਵੇਂ ਸਿਰਿਉਂ ਵੇਖਣ ਅਤੇ ਵਿਉਂਤਣ ਦੀ ਸਮਰੱਥਾ ਅਤੇ ਮਾਨਸਿਕ ਤਸੱਲੀ ਵੀ ਪ੍ਰਦਾਨ ਕਰਦਾ ਹੈ। ਇਸ ਪ੍ਰਕਰਣ ਵਿਚ ਕਿਹਾ ਜਾ ਸਕਦਾ ਹੈ ਕਿ ਸਾਹਿਤ ਉਹ ਕਲਾ ਹੈ ਜਿਹੜੀ ਯਥਾਰਥ ਵਰਨਣ ਅਤੇ ਬਿਰਤਾਂਤ ਜਾਂ ਬਿਰਤਾਂਤਕ ਜੁਗਤਾਂ ਉੱਪਰ ਅਧਾਰਤ ਹੋ ਕੇ ਵੀ ਇਸ ਤੋਂ ਪਾਰਗਾਮੀ ਹੋ ਨਿਬੜਦੀ ਹੈ ਅਰਥਾਤ 'ਕਹੇ' ਦੇ ਮਾਧਿਅਮ ਰਾਹੀਂ 'ਅਣਕਹੇ' ਨੂੰ ਬੁੱਝਣ ਤਕ ਦਾ ਉਚੇਰਾ ਸਫ਼ਰ ਤੈਅ ਕਰਦੀ ਹੈ।

ਕਵਿਤਾ ਦੇ ਸੰਬੰਧ ਵਿਚ ਤਾਂ ਇਹ ਗੱਲ ਵਿਸ਼ੇਸ਼ ਤੌਰ 'ਤੇ ਆਖੀ ਜਾਂਦੀ ਹੈ ਕਿ ਯਥਾਰਥ ਦੇ ਡੂੰਘੇ ਅਨੁਭਵੀ ਆਤਮਸਾਤ ਦੇ ਅੰਤਰਗਤ ਪੁੰਗਰਿਆ ਸ਼ਿੱਦਤ ਦਾ ਜਜ਼ਬਾ ਅਤੇ ਸਿਖ਼ਰ 'ਤੇ ਪਹੁੰਚੀ ਕਲਪਨਾ ਜਦੋਂ ਕਵੀ ਦੇ ਤੇਜੱਸਵੀ ਮਨ-ਮਸਤਕ ਅੰਦਰ ਸੰਗੀਤਕ ਗਹਿਰਾਈ ਅਤੇ ਵੇਗਮਈ ਸੁਹਜਭਾਵੀ ਸੁਰਤਾਲ ਪ੍ਰਾਪਤ ਕਰ ਲੈਂਦੇ ਹਨ-ਅਰਥਾਤ ਕਿੱਕਲੀ-ਕਲੀਰ ਪਾਉਣ ਲੱਗ ਪੈਂਦੇ ਹਨ ਤਾਂ ਮਹਾਨ ਕਵਿਤਾ ਆਪ-ਮੁਹਾਰੇ ਵਹਿ ਤੁਰਦੀ ਹੈ। ਅਜਿਹੀ ਕਵਿਤਾ ਜਿੱਥੇ ਕਵੀ ਦੇ ਗਾਉਂਦੇ ਆਂਤਰਿਕ ਆਪੇ (Singing Inner Self) ਨੂੰ ਦਰਸਾਉਂਦੀ ਹੈ ਉਥੇ ਇਸ ਨੂੰ ਬੋਲਣ ਵਾਲੇ ਦੇ ਬੁਲ੍ਹ ਹੀ ਨਹੀਂ ਗੁਣ-ਗੁਣਾਉਂਦੇ ਸਗੋਂ ਉਸ ਦਾ ਸਾਰਾ ਵਜੂਦ ਹੀ ਗੁਣ-ਗੁਣਾਉਂਦਾ ਅਤੇ ਥਰਥਰਾਉਂਦਾ ਹੈ। ਇਹ ਉਹ ਅਵਸਥਾ ਹੈ ਜਦੋਂ ਮਨੁੱਖੀ ਆਪਾ, ਜਜ਼ਬਾ, ਕਲਪਨਾ ਅਤੇ ਸੰਗੀਤ ਆਪਸ ਵਿਚ ਬਗ਼ਲਗੀਰ ਹੋ ਉੱਠਦੇ ਹਨ। ਮਹਾਨ ਕਵਿਤਾ ਦਾ ਨਾਦਾਤਮਕ ਸੁਹਜ ਜਾਂ ਰਾਗਮਈ ਸੁਰਤਾਲ ਮਨੁੱਖੀ ਮਨ ਨੂੰ ਕੁਦਰਤ ਦੇ ਮਹਾਂ ਸੰਗੀਤ ਨਾਲ ਇਕਸੁਰ ਕਰਨ ਦੇ ਪੂਰੀ ਤਰ੍ਹਾਂ ਸਮਰੱਥ ਹੁੰਦਾ ਹੈ। ਕੁਦਰਤ ਦੇ ਮਹਾਂ

ਸੰਗੀਤ ਨਾਲ ਇਕਸੁਰ ਹੋਣਾ ਵਾਸਤਵ ਵਿਚ ਉਚੇਰੇ ਸੁਹਜਾਤਮਕ ਆਨੰਦ (ਪਰਮ ਆਨੰਦ) ਵਾਲੀ ਅਵਸਥਾ ਨੂੰ ਪ੍ਰਾਪਤ ਹੋਣਾ ਹੀ ਹੈ।

ਮਹਾਨ ਕਵਿਤਾ ਜਾਂ ਸਾਹਿਤ ਆਪਣੇ ਆਪ ਵਿਚ ਦਰਸ਼ਨ ਨਹੀਂ ਹੁੰਦਾ ਪਰ ਇਸ ਵਿਚਲੀ ਸਰੋਦੀ ਗਹਿਰਾਈ ਆਪਣੇ ਆਪ ਵਿਚ ਮੌਲਿਕ ਅਤੇ ਸੱਜਰਾ ਦਰਸ਼ਨ ਹੋ ਨਿਬੜਦੀ ਹੈ। ਇਹੀ ਕਾਰਣ ਹੈ ਕਿ ਮਹਾਨ ਸਾਹਿਤਕਾਰ ਹੀ ਮਹਾਨ ਦਾਰਸ਼ਨਿਕ ਅਤੇ ਪੈਗ਼ੰਬਰ ਹੋਏ ਹਨ। ਧਰਮ ਦਾ ਧਰਵਾਸਮਈ ਅਨੁਭਵੀ ਸੱਚ ਮਹਾਨ ਕਵਿਤਾ ਲਈ ਆਧਾਰਮੂਲਕ ਸੋਮਾ ਹੁੰਦਾ ਹੈ। ਸਿੱਟੇ ਵਜੋਂ ਇਹ ਵੇਖਿਆ ਗਿਆ ਹੈ ਕਿ ਸਾਡੇ ਸਭਿਆਚਾਰ ਅੰਦਰ ਸਿਰਫ਼ ਉਹੀ ਕਵੀ ਮਹਾਨਤਾ ਦੇ ਰੁਤਬੇ ਨੂੰ ਪ੍ਰਾਪਤ ਹੋਏ ਹਨ, ਜਿਨ੍ਹਾਂ ਨੇ ਆਪਣੇ ਉੱਜਵਲ ਕਾਵਿ-ਚਿੰਤਨ ਅਤੇ ਜੀਵਨ-ਅਭਿਆਸ ਦੁਆਰਾ ਜਾਂ ਤਾਂ ਖੁਦ ਰਿਸ਼ੀਆਂ-ਮੁਨੀਆਂ, ਗੁਰੂਆਂ-ਪੀਰਾਂ ਅਤੇ ਸੂਫੀਆਂ ਵਾਲੀ ਫ਼ਕੀਰਾਨਾ ਦਾਰਸ਼ਨਿਕ ਬਜ਼ੁਰਗੀ ਨੂੰ ਪ੍ਰਾਪਤ ਕੀਤਾ ਅਤੇ ਜਾਂ ਅਜਿਹੇ ਲਿਸ਼ਕਾਰੇ ਵਾਲੀਆਂ ਸ਼ਖ਼ਸੀਅਤਾਂ ਦੀ ਅਸੀਮ ਨੇੜਤਾ ਦਾ ਹੱਕ ਹਾਸਲ ਕੀਤਾ। ਬਾਬਾ ਨਾਨਕ, ਸ਼ਾਹ ਹੁਸੈਨ ਅਤੇ ਬੁੱਲ੍ਹੇਸ਼ਾਹ ਵਰਗੇ ਇਹ ਸਾਰੇ ਉਹ ਪੂਰੇ-ਸੂਰੇ ਅਤੇ ਉੱਚੇ-ਸੁੱਚੇ ਬੁਲੰਦ ਇਨਸਾਨ ਹਨ ਜਿਹਨਾਂ ਦੀ ਕਥਨੀ ਅਤੇ ਕਰਨੀ ਅੰਦਰ ਕਿਸੇ ਕਿਸਮ ਦਾ ਪਾੜਾ ਵਿਖਾਈ ਨਹੀਂ ਦਿੰਦਾ।

ਸਾਡੇ ਅੱਜੋਕੇ ਤਰਕਸ਼ੀਲ ਅਤੇ ਵਿਗਿਆਨਕ ਮੰਨੇ ਜਾਂਦੇ ਸਮਾਜ ਅੰਦਰ ਦੁਖਾਂਤ ਇਹ ਵਾਪਰਿਆ ਹੈ ਕਿ ਸਾਡੇ ਸਾਹਿਤਕਾਰ ਜਾਂ ਕਵੀ ਲੋਕ ਯਥਾਰਥ ਦੇ ਮਾਰਮਿਕ ਚਿਤਰਣ ਤੋਂ ਅਗਾਂਹ, ਪੈਗ਼ੰਬਰਾਂ, ਸੰਤਾਂ ਅਤੇ ਸੂਫ਼ੀਆਂ ਵਾਲੀ ਫ਼ਕੀਰੀ ਅਤੇ ਬਜ਼ੁਰਗੀ ਤਾਂ ਬਹੁਤ ਦੂਰ ਦਾਰਸ਼ਨਿਕਾਂ ਜਿਹੀ ਪੁਖ਼ਤਾ ਗਹਿਰਾਈ ਵਾਲੇ ਪੱਧਰ ਨੂੰ ਵੀ ਪ੍ਰਾਪਤ ਨਹੀਂ ਹੋ ਸਕੇ। ਉਹਨਾਂ ਦੀ ਕਥਨੀ ਅਤੇ ਕਰਨੀ ਦੋਹਾਂ ਵਿਚ ਕੋਹਾਂ ਦੀ ਵਿੱਥ ਹੈ। ਉਹ ਕਲਾਕਾਰ ਅਤੇ ਸਿਰਜਕ ਘੱਟ ਕਾਰੀਗਰ, ਤੁਕਬਾਜ਼ ਅਤੇ ਦਿਮਾਗ਼ੀ ਘੁਣਤਰੀ ਵੱਧ ਹਨ। ਅਜਿਹੇ ਲੇਖਕ ਸਾਹਿਤ ਸਿਰਜਣ ਪ੍ਰਕਿਰਿਆ ਵਿਚ ਅੰਤਰ-ਨਿਹਿਤ ਇਸਤਰੀ ਦੀ ਪ੍ਰਸੂਤ ਪੀੜਾ ਜਿਹੇ ਇਕੋ ਵੇਲੇ ਸਰਾਪਮਈ ਅਤੇ ਵਰ-ਯੁਕਤ ਸਿਰਜਣਾਤਮਕ ਦਰਦ ਨੂੰ ਤੀਬਰ ਭਾਵਨਾਤਮਕ ਪੱਧਰ 'ਤੇ ਆਪਣੇ ਪਿੰਡੇ ਉੱਪਰ ਵਫ਼ਾਦਾਰੀ ਨਾਲ ਜਰਨ, ਹੰਢਾਉਣ ਅਤੇ ਮਹਿਸੂਸਣ ਦੀ ਹੋਣੀ ਨਹੀਂ ਭੋਗਦੇ। ਉਹ ਸਾਹਿਤ ਜੀਊਂਦੇ ਨਹੀਂ ਸਿਰਫ਼ ਲਿਖਦੇ ਹੀ ਹਨ। ਅਜਿਹੇ ਲੇਖਕਾਂ ਕੋਲੋਂ ਮਨੁੱਖੀ ਜੀਵਨ ਅਤੇ ਕਦਰਾਂ-ਕੀਮਤਾਂ ਨੂੰ ਕੋਈ ਭਰਵਾਂ ਸਿਫ਼ਤੀ ਸਿਰਜਣਾਤਮਕ ਮੋੜਾ ਅਤੇ ਉਚੇਰਾ ਰੱਬ ਵਰਗਾ ਧਰਵਾਸਾ ਦੇਣ ਵਾਲੀ ਕਿਸੇ ਮਹਾਨ ਕਲਾ-ਕਿਰਤ ਦੀ ਸਿਰਜਣਾ ਦੀ ਆਸ ਨਹੀਂ ਰੱਖੀ ਜਾ ਸਕਦੀ।

ਫਲਸਰੂਪ ਹਾਲਤ ਇਹ ਹੈ ਕਿ ਮਹਾਨ ਸਾਹਿਤ ਵਿਸ਼ੇਸ਼ ਕਰਕੇ ਕਵਿਤਾ ਦੀਆਂ ਸੰਭਾਵਨਾਵਾਂ ਪੁਗਦੀਆਂ ਜਾ ਰਹੀਆਂ ਹਨ, ਹਾਲਾਂਕਿ ਅੱਜੋਕੇ ਮਸ਼ੀਨ ਬਣਦੇ ਜਾਂਦੇ ਦਿਸ਼ਾਹੀਣ, ਵਿਜੋਗੇ ਅਤੇ ਅਦਨੇ ਮਨੁੱਖ ਨੂੰ ਇਸ ਦੀ ਸਖ਼ਤ ਲੋੜ ਹੈ। ਪਰੰਪਰਾ ਅਤੇ ਲੋਕਾਂ ਤੋਂ ਵਿਛੁੰਨੇ ਸਾਡੇ ਅੱਜੋਕੇ ਦੌਰ ਦੇ ਪੱਛਮ ਦੇ ਪਿਛਲੱਗ ਨਿਪਟ ਅਕਾਦਮਿਕ ਖੇਤਰਾਂ ਤਕ ਸਿਮਟੇ, ਅਖੌਤੀ ਆਧੁਨਿਕ ਕਵੀ ਜਿਸ ਕਿਸਮ ਦੀ ਬੇ-ਸਿਰ-ਪੈਰ ਕਵਿਤਾ ਰਚ ਰਹੇ ਹਨ, ਉਸਦਾ ਪ੍ਰੇਰਨਾ ਸਰੋਤ, ਵਿਸ਼ਾ-ਵਸਤੂ ਅਤੇ ਰੂਪ ਉਹਨਾਂ ਦੁਆਰਾ ਆਪਣੇ ਪਿੰਡੇ 'ਤੇ ਹੰਢਾਏ ਕਿਸੇ ਮੌਲਿਕ ਅਤੇ ਤੇਜੱਸਵੀ ਆਤਮਸਾਤੀ ਅਨੁਭਵ ਵਿਚੋਂ ਨਹੀਂ ਪੁੰਗਰਿਆ ਸਗੋਂ ਦਿਮਾਗ਼ੀ ਪੱਧਰ ਦੀਆਂ ਕਸਰਤਾਂ ਅਤੇ ਸਨਕਵਾਦੀ ਘੁਣਤਰਾਂ ਦਾ ਹੀ ਨਤੀਜਾ ਹੈ। ਅਜਿਹੀ ਆਧੁਨਿਕ ਕਹਾਉਂਦੀ ਕਵਿਤਾ ਛੰਦ-ਮੁਕਤ ਤਾਂ ਹੈ ਹੀ, ਅਰਥ ਅਤੇ ਪ੍ਰਭਾਵ-ਵਿਹੂਣੀ ਵੀ ਹੁੰਦੀ ਜਾ ਰਹੀ ਹੈ। ਕਵਿਤਾ ਅਤੇ ਹੋਰ ਕੋਮਲ ਕਲਾਵਾਂ ਜੋ ਕਿ ਮਨੁੱਖ ਦੀ ਸੁਹਜਭਾਵੀ ਜੀਵਨ-ਹੋਂਦ ਦਾ ਸਰਚਸ਼ਮਾ ਹਨ, ਦੇ ਅੱਜੋਕੇ ਖਪਤੀ ਅਤੇ ਤਜਾਰਤੀ ਮਸ਼ੀਨੀ ਦੌਰ ਵਿਚ ਸੁੱਕ ਜਾਣ ਜਾਂ ਯਖ ਹੋ ਜਾਣ ਨਾਲ ਮਨੁੱਖੀ ਜੀਵਨ-ਹੋਂਦ ਅਤੇ ਕਦਰਾਂ-ਕੀਮਤਾਂ ਨੂੰ ਤਕੜਾ ਖੋਰਾ ਲੱਗਾ ਹੈ।

ਵਾਸਤਵ ਵਿਚ ਜੇਕਰ ਮਨੁੱਖ ਦਾ ਅੰਤਰੀਵ ਆਪਾ ਬਾਹਰੀ ਹਾਲਤਾਂ ਅਨੁਰੂਪ ਇਕਸੁਰ, ਤਰੰਗਤ, ਸੁਗੰਧਤ ਅਤੇ ਵਿਕਾਸਮੁੱਖ ਹੋਵੇ ਤਾਂ ਅਜਿਹੀ ਆਪਣੇ ਆਪ ਵਿਚ ਟਿਕਾਓਮਈ ਅਤੇ ਸਮੁੰਦਰ ਵਾਂਗ ਭਰਵੀਂ ਅਤੇ ਸ਼ਾਂਤ ਜ਼ਿੰਦਗੀ ਅੰਦਰ ਮਨੁੱਖੀ ਕਦਰਾਂ-ਕੀਮਤਾਂ ਵੀ ਜੀਵੰਤ ਅਵਸਥਾ



ਵਿਚ ਹੁੰਦੀਆਂ ਹਨ। ਆਸਾਂ, ਉਮੰਗਾਂ, ਉਤਸ਼ਾਹ, ਚਾਅ ਅਤੇ ਖੁਸ਼ੀਆਂ-ਖੇੜਿਆਂ ਦੇ ਭਾਵ ਲੋਕਾਂ ਦੇ ਮਨਾਂ ਵਿਚੋਂ ਉਮਲ੍ਹ ਉਮਲ੍ਹ ਪੈਂਦੇ ਹਨ। ਅਜਿਹੀ ਟਿਕਾਓਮੁਖ ਵਿਕਾਸਸ਼ੀਲ ਅਵਸਥਾ ਨੂੰ ਖੜੋਤ ਵਾਲੀ ਅਵਸਥਾ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਹ ਤਾਂ ਸਮੇਂ ਅਤੇ ਸਥਾਨ ਦੇ ਬੰਧਨਾਂ ਤੋਂ ਪਾਰ ਲੰਘ ਜਾਣ ਵਾਲੀ ਉਚੇਰੀ ਆਦਰਸ਼ਕ ਵਿਸਮਾਦੀ ਅਵਸਥਾ ਹੈ। ਪਰ ਜਦੋਂ ਮਨੁੱਖ ਦਾ ਕੋਮਲ ਆਪਾ ਬਾਹਰੀ ਪਦਾਰਥਕ ਸਥਿਤੀਆਂ-ਪਰਿਸਥਿਤੀਆਂ ਨਾਲ ਬੇਮੇਚ ਅਤੇ ਬੇਸੁਰ ਹੋਵੇ ਤਾਂ ਸੁਭਾਵਕ ਹੀ ਉਸ ਅੰਦਰ ਕਲੇਸ਼ਮਈ ਸਿਰਜਣਾ-ਵਿਹੂਣੀ ਟੁੱਟ-ਭੱਜ ਵਾਪਰਦੀ ਹੈ। ਪਛਾਣ ਦਾ ਸੰਕਟ ਵਿਕਰਾਲ ਰੂਪ ਧਾਰਦਾ ਹੈ। ਇਉਂ ਪੈਦਾ ਹੋਏ ਮਾਯੂਸੀ, ਉਦਾਸੀ, ਦਿਲਗੀਰੀ, ਵਿਆਕੁਲਤਾ ਅਤੇ ਵਿਦਰੋਹ ਦੇ ਤੀਬਰ ਭਾਵ ਆਪਣੇ ਵਿਸ਼ਾਦਮਈ ਰੰਗ ਵਿਚ ਮਨੁੱਖੀ ਸ਼ਖ਼ਸੀਅਤ, ਮਾਨਸਿਕਤਾ, ਗੌਰਵ, ਕਦਰਾਂ-ਕੀਮਤਾਂ ਅਤੇ ਕਲਾ ਨੂੰ ਖੋਰਨ ਅਤੇ ਵਿਗਠਤ ਕਰਨ ਦਾ ਕਾਰਣ ਬਣ ਜਾਂਦੇ ਹਨ, ਜੇ ਉਹ ਇਸ ਸਥਿਤੀ ਤੋਂ 'ਬਗ਼ਾਵਤ' ਨਾ ਕਰ ਸਕਣ ਤਾਂ।

ਮਨੁੱਖੀ ਭਾਵਨਾਵਾਂ ਅਤੇ ਤਮਾਮ ਕੋਮਲ-ਕਲਾਵਾਂ ਦੀ ਨਿਆਂਈਂ ਸਭਿਆਚਾਰਕ ਕੀਮਤਾਂ ਵੀ ਸੁਭਾਅ ਪੱਖੋਂ ਅਮੂਰਤ, ਸੂਖਮ ਅਤੇ ਤਰਲ ਹੁੰਦੀਆਂ ਹਨ। ਜਿਉਂ ਹੀ ਕਿਸੇ ਸਭਿਆਚਾਰ ਅੰਦਰ ਕਲਾ ਦੇ ਸੋਮੇ ਸੁੱਕਣ ਲਗਦੇ ਹਨ ਤਿਵੇਂ ਹੀ ਮਨੁੱਖੀ ਜੀਵਨ-ਹੋਂਦ, ਆਚਾਰ-ਵਿਹਾਰ ਅਤੇ ਕਦਰਾਂ-ਕੀਮਤਾਂ ਅੰਦਰ ਨਿਘਾਰ ਅਤੇ ਟੁੱਟ-ਭੱਜ ਵਾਪਰਨੀ ਆਰੰਭ ਹੋ ਜਾਂਦੀ ਹੈ। ਕਦਰਾਂ-ਕੀਮਤਾਂ ਦੀ ਟੁੱਟ-ਭੱਜ ਮੋੜਵੇਂ ਰੂਪ ਵਿਚ ਕਲਾ ਨੂੰ ਹੋਰ ਵੀ ਬੇਰੌਣਕ ਕਰਨ ਅਤੇ ਤੋੜਨ-ਭੰਨਣ ਦਾ ਕੰਮ ਕਰਦੀ ਹੈ। ਦੋਨਾਂ ਵਿਚਲਾ ਸੰਬੰਧ ਅੰਤਰ-ਕ੍ਰਿਆਵੀ ਹੈ।

ਜੀਵਨ-ਯਥਾਰਥ ਨੂੰ ਜਿਉਂ ਦਾ ਤਿਉਂ ਪ੍ਰਤਿਬਿੰਬਿਤ ਕਰਨ ਤੋਂ ਅਗਾਂਹ ਮਨੁੱਖੀ ਸੋਚ, ਅਨੁਭਵ ਅਤੇ ਕਲਪਨਾ ਦੇ ਸਹਾਰੇ ਪੁਨਰ-ਸਿਰਜਣ ਜਾਂ ਪੁਨਰ-ਨਿਰਮਾਣ ਦੇ ਅਰਥਾਂ ਵਿਚ ਰੂਪਾਇਤ ਕਰਕੇ ਇਕ ਪ੍ਰਕਾਰ ਦੇ ਕਲਾ-ਸੱਚ, ਕਲਾ-ਬਿੰਬ ਜਾਂ ਕਲਾਤਮਕ ਚਿੱਤਰ ਦਾ ਨਿਰਮਾਣ ਕਰਨ ਦੇ ਰਚਨਾਤਮਕ ਉਦੇਸ਼ ਦੇ ਨਾਲ ਨਾਲ ਰਚਨਾਕਾਰ ਅਤੇ ਪਾਠਕ, ਸਰੋਤੇ ਜਾਂ ਦਰਸ਼ਕ ਨੂੰ ਸੁਹਜ-ਤ੍ਰਿਪਤੀ ਪ੍ਰਦਾਨ ਕਰਨਾ ਹਰ ਕਲਾ-ਕਿਰਤ ਦੀ ਹੋਂਦ-ਵਿਧੀ ਦਾ ਮੂਲ ਆਧਾਰ ਜਾਂ ਸੋਮਾ ਹੁੰਦਾ ਹੈ। ਇਹਨਾਂ ਅਰਥਾਂ ਵਿਚ ਸਾਹਿਤ ਅਤੇ ਹੋਰ ਹਰ ਪ੍ਰਕਾਰ ਦੀ ਲਲਿਤ ਜਾਂ ਸੂਖਮ ਕਲਾ ਜਿਵੇਂ ਸੰਗੀਤ, ਚਿੱਤਰਕਾਰੀ ਆਦਿ ਆਪਣੀ ਹੋਂਦ-ਵਿਧੀ ਅਨੁਸਾਰ ਮਨੁੱਖ ਨੂੰ ਸੌਂਦਰਯ ਅਤੇ ਮੁਕਤੀ-ਬੋਧ ਪ੍ਰਦਾਨ ਕਰਨ ਲਈ ਵਚਨਬੱਧ ਹੁੰਦੀ ਹੈ। ਅਰਥਾਤ ਆਪੋ-ਆਪਣੇ ਢੰਗ ਨਾਲ ਮਨੁੱਖੀ ਜੀਵਨ, ਵਿਅਕਤਿੱਤਵ ਅਤੇ ਕਦਰਾਂ-ਕੀਮਤਾਂ ਨੂੰ ਸਿਹਤਮੰਦ ਸ਼ਾਇਰਾਨਾ ਰੰਗ, ਮਹਿਕ, ਅੰਦਾਜ਼ ਅਤੇ ਸੰਗੀਤਮਈ ਸੁਰਤਾਲ ਪ੍ਰਦਾਨ ਕਰਨ ਲਈ ਯਤਨਸ਼ੀਲ ਹੁੰਦੀ ਹੈ।

ਸਾਹਿਤ ਅਤੇ ਹੋਰ ਕਲਾਵਾਂ ਵਿਚ ਕਦਰਾਂ-ਕੀਮਤਾਂ ਦੀ ਯਥਾਰਥਕ ਸਥਿਤੀ ਦਾ ਪ੍ਰਤਿਬਿੰਬਨ ਤਾਂ ਹੁੰਦਾ ਹੀ ਹੈ, ਨਾਲ ਦੀ ਨਾਲ ਪ੍ਰਤਿਮਾਨਾਂ ਅਤੇ ਆਦਰਸ਼ਾਂ ਅਨੁਰੂਪ ਇਸ ਦੇ ਸੁਭਾਅ ਅਤੇ ਸਰੂਪ ਦਾ ਉੱਦਾਤੀਕ੍ਰਿਤ ਨਿਰਧਾਰਣ ਵੀ ਹੁੰਦਾ ਹੈ। ਸਾਹਿਤ ਵਿਚ ਉੱਦਾਤ ਅਤੇ ਆਕਰਸ਼ਕ ਕਲਾਤਮਕ ਮਨੁੱਖੀ ਹੋਂਦ ਅਤੇ ਕਦਰਾਂ-ਕੀਮਤਾਂ ਦੇ ਚਿਤਰਣ ਤੋਂ ਖੁਦ ਸਾਹਿਤਕਾਰ, ਉਸ ਦਾ ਪਾਠਕ ਅਤੇ ਆਲੋਚਕ ਨਿਸ਼ਚਿਤ ਤੌਰ 'ਤੇ ਪ੍ਰਭਾਵਤ ਹੁੰਦਾ ਹੈ ਅਤੇ ਆਪਣੀ ਜੀਵਨ-ਜਾਚ ਨੂੰ ਇਸੇ ਅਨੁਰੂਪ ਢਾਲਣ ਦਾ ਯਤਨ ਵੀ ਕਰਦਾ ਹੈ।

ਸਾਹਿਤ ਅਤੇ ਹੋਰ ਕੋਮਲ ਕਲਾਵਾਂ ਮਨੁੱਖ ਨੂੰ ਇਕ ਕਲਾਤਮਕ ਜਿਊਣ-ਚੱਜ ਪ੍ਰਦਾਨ ਕਰਦੀਆਂ ਹਨ। ਸ਼ਾਇਰਾਨਾ ਜਾਂ ਕਲਾਤਮਕ ਜੀਵਨ-ਵਿਧੀ ਤੋਂ ਸਾਡਾ ਭਾਵ ਉਸ ਜ਼ਿੰਦਗੀ ਤੋਂ ਹੈ ਜਿਸ ਵਿਚ ਲੈਅ, ਤਰੰਨੁਮ, ਤਾਜ਼ਗੀ ਅਤੇ ਤੰਦਰੁਸਤੀ ਹੋਵੇ। ਇਹ ਕਲਾਤਮਕ ਭਾਵ-ਭੂਮੀ ਹੀ ਹੈ ਜਿਹੜੀ ਮਨੁੱਖੀ ਵਜੂਦ ਅਤੇ ਕਦਰਾਂ-ਕੀਮਤਾਂ ਨੂੰ ਆਦਰਸ਼ਕ ਉੱਦਾਤੀਕ੍ਰਿਤ ਰੰਗ ਪ੍ਰਦਾਨ ਕਰਨ ਦੇ ਯਤਨਾਂ ਅਧੀਨ ਸੂਖਮ ਦਾਰਸ਼ਨਿਕ ਗਹਿਰਾਈ, ਸ਼ਾਇਰਾਨਾ ਨਿੱਘ ਅਤੇ ਤਾਜ਼ਗੀ ਪ੍ਰਦਾਨ ਕਰਦੀ ਹੈ। ਮਨੁੱਖੀ ਜੀਵਨ-ਹੋਂਦ ਅਤੇ ਕਦਰਾਂ-ਕੀਮਤਾਂ ਦੀ ਠੋਸ ਵਾਸਤਵਿਕ ਸਥਿਤੀ ਕਲਾਕਾਰ ਦੇ ਕੋਮਲ ਮਨ

ਨੂੰ ਮੁੜ-ਮੁੜ ਇਹ ਆਖਦੀ ਹੈ ਕਿ ਕਲਾ ਦੀ ਹਰੀ ਕਚੂਰ ਤਾਜ਼ਗੀ ਤੋਂ ਬਿਨਾਂ ਜ਼ਿੰਦਗੀ ਨਿਰਾਰਥਕ, ਬਾਂਝ ਅਤੇ ਬੇਰੌਣਕ ਹੋ ਜਾਵੇਗੀ ਅਰਥਾਤ ਮਨੁੱਖੀ ਆਚਰਣ ਅਤੇ ਕਦਰਾਂ-ਕੀਮਤਾਂ ਵਿਚ ਨਿਘਾਰ ਆ ਜਾਵੇਗਾ। ਮਨੁੱਖ ਦੇ ਅੰਤਰੀਵ ਕੋਮਲ ਆਪੇ ਅਤੇ ਕਦਰਾਂ-ਕੀਮਤਾਂ ਨੂੰ ਕਲਾਤਮਕ ਰੰਗ ਅਤੇ ਪਾਸਾਰ ਪ੍ਰਦਾਨ ਕੀਤੇ ਬਿਨਾਂ ਮਨੁੱਖੀ ਜੀਵਨ ਦੇ ਸੂਖਮ ਅਰਥਾਂ ਅਤੇ ਇਸ ਦੇ ਨਵ-ਨਿਰਮਾਣ ਦੀ ਬਾਤ ਅਧੂਰੀ ਹੀ ਰਹਿ ਜਾਵੇਗੀ।

ਲੋਕਵਾਦੀ ਕੋਮਲ ਕਲਾਵਾਂ ਮਨੁੱਖ ਦੇ ਭਾਵਨਾਤਮਕ ਅਤੇ ਵਿਚਾਰਧਾਰਕ ਬੋਧ ਨੂੰ ਮਘਾਉਂਦੀਆਂ ਅਤੇ ਰੂਪਾਂਤਰਤ ਹੀ ਨਹੀਂ ਕਰਦੀਆਂ ਸਗੋਂ ਇਹਨਾਂ ਦੀਆਂ ਸੰਚਾਰ-ਵਿਉਂਤਾਂ ਅਰਥਾਤ ਇਹਨਾਂ ਦੇ ਪ੍ਰਗਟਾਅ-ਪੱਖ ਵਿਚਲੀ ਕਲਾਤਮਕ ਪ੍ਰਭਾਵਸ਼ੀਲਤਾ ਮਨੁੱਖੀ ਸੁਹਜ-ਸੰਵੇਦਨਾ ਨੂੰ ਤੀਖਣ ਅਤੇ ਚੇਤੰਨ ਕਰਨ ਦੀ ਬੇਜੋੜ ਸਮਰੱਥਾ ਵੀ ਰੱਖਦੀ ਹੈ। ਇਸ ਪ੍ਰਭਾਵ ਅਧੀਨ ਮਨੁੱਖ ਦੀ ਜੀਵਨ-ਦ੍ਰਿਸ਼ਟੀ, ਜੀਵਨ-ਤੋਰ ਅਤੇ ਕਦਰਾਂ-ਕੀਮਤਾਂ ਦਾ ਤਰੰਗਤ, ਪਰਿਵਰਤਤ ਅਤੇ ਵਿਕਸਤ ਹੋਣਾ ਸੁਭਾਵਕ ਕਰਮ ਹੈ।

ਸਾਹਿਤਕਾਰ ਅਤੇ ਕਲਾਕਾਰ ਲੋਕ ਆਪਣੇ ਜੀਵਨ ਵਿਚਲੀਆਂ ਕਮੀਆਂ, ਅਪੂਰਣਤਾਵਾਂ, ਵਿਸੰਗਤੀਆਂ, ਸੀਮਾਵਾਂ ਆਦਿ ਤੋਂ ਵਿਆਕੁਲ ਹੋ ਕੇ ਸਾਹਿਤ ਅਤੇ ਕਲਾ ਦੇ ਮਾਧਿਅਮ ਰਾਹੀਂ ਸਿਰਜੇ ਕਲਪਤ ਅਤੇ ਕਲਾਤਮਕ ਜੀਵਨ-ਸੱਚ ਨੂੰ ਆਪਣਾ ਸੰਭਾਵੀ ਮਾਨਵੀ ਆਦਰਸ਼ ਮਿਥ ਕੇ ਉਸ ਦੇ ਅਨੁਰੂਪ ਆਚਾਰ-ਵਿਹਾਰ ਕਰਨ ਲਈ ਯਤਨਸ਼ੀਲ ਹੁੰਦੇ ਹਨ। ਕਿਉਂਕਿ 'ਜੋ ਹੈ' ਦੇ ਆਧਾਰ 'ਤੇ 'ਜੋ ਕੁਝ ਹੋ ਸਕਦਾ ਹੈ' ਦੀ ਸੰਭਾਵਨਾ ਪ੍ਰਗਟ ਕਰਨਾ ਇਕ ਲੋਕਪੱਖੀ ਸਾਹਿਤਕਾਰ/ਕਲਾਕਾਰ ਦਾ ਮੂਲ ਕਰਤੱਵ ਹੈ। ਕਲਾ ਅਤੇ ਸਾਹਿਤ ਦਾ ਆਮ ਲੋਕਾਂ ਅਤੇ ਸਭਿਆਚਾਰਕ ਕੀਮਤਾਂ ਉੱਪਰ ਪ੍ਰਭਾਵ ਉਸੇ ਅਨੁਪਾਤ ਅਤੇ ਅੰਦਾਜ਼ ਵਿਚ ਹੁੰਦਾ ਹੈ ਜਿਸ ਅਨੁਪਾਤ ਅਤੇ ਅੰਦਾਜ਼ ਵਿਚ ਕਲਾਕਾਰ ਦੀ ਕਥਨੀ ਅਤੇ ਕਰਨੀ ਵਿਚ ਇਕਸੁਰਤਾ ਜਾਂ ਪਾੜਾ ਹੋਵੇ। ਜੇਕਰ ਸਾਹਿਤਕਾਰ ਆਪ ਕਥਨੀ ਅਤੇ ਕਰਨੀ ਦਾ ਪੂਰਾ ਹੋਵੇ ਤਾਂ ਸੁਭਾਵਕ ਹੀ ਸੰਬੰਧਤ ਸਮਾਜ ਦੀਆਂ ਕਦਰਾਂ-ਕੀਮਤਾਂ ਉੱਪਰ ਉਸ ਦੇ ਪ੍ਰਤਿਭਾਸ਼ੀਲ ਚਿੰਤਨ ਅਤੇ ਵਿਵਹਾਰ ਦਾ ਸਿਰਜਣਾਤਮਕ ਅਸਰ ਹੋਵੇਗਾ ਅਤੇ ਜੇਕਰ ਅਜਿਹਾ ਨਹੀਂ ਤਾਂ ਸਿਫ਼ਤੀ ਪ੍ਰਭਾਵ ਅਤੇ ਮੋੜੇ ਦੀ ਆਸ ਨਿਰਮੂਲ ਹੈ।

ਅੰਤ ਵਿਚ ਨਿਰਣੇ ਵਜੋਂ ਸੰਖੇਪ ਵਿਚ ਆਖਿਆ ਜਾ ਸਕਦਾ ਹੈ ਕਿ ਦਿਸਦੇ ਸੰਸਾਰ ਦੇ ਸਮਵਿੱਥ ਸਤਯਮ, ਸ਼ਿਵਮ ਅਤੇ ਸੁੰਦਰਮ 'ਤੇ ਆਧਾਰਤ ਇਕ ਹੋਰ ਨਵੇਂ ਅਤੇ ਆਕਰਸ਼ਕ ਕਲਾਤਮਕ ਜਾਂ ਕਾਲਪਨਿਕ ਮਨੁੱਖੀ ਸੰਸਾਰ ਜਾਂ ਬੇਗ਼ਮਪੁਰਾ ਦੀ ਸਿਰਜਣਾ ਦੀ ਸੁਹਿਰਦ ਤਾਂਘ ਦਾ ਦੂਜਾ ਨਾਂ ਹੀ ਕਲਾ ਹੈ। ਕਿਉਂਕਿ ਬਾਹਰੀ ਪਦਾਰਥਕ ਜਗਤ ਅਤੇ ਮਨੁੱਖ ਦੇ ਵਸਾਏ ਜਗਤ ਦਰਮਿਆਨ ਇਕ ਪ੍ਰਕਾਰ ਦਾ ਸਦੀਵੀ ਪਾੜਾ ਅਤੇ ਅਸੰਤੁਲਨ ਹਮੇਸ਼ਾ ਹੀ ਕਾਇਮ ਰਹਿੰਦਾ ਹੈ ਅਤੇ ਇਹ ਪਾੜਾ ਸੰਵੇਦਨਸ਼ੀਲ ਅਤੇ ਪ੍ਰਤਿਭਾਵਾਨ ਕਲਾਕਾਰਾਂ ਦੇ ਮਨ-ਮਸਤਕ ਨੂੰ ਅਕਸਰ ਬੇਚੈਨ ਕਰਦਾ ਹੈ। ਇਸ ਪਾੜੇ ਅਤੇ ਬੇਚੈਨੀ ਨੂੰ ਮੇਟਣ ਅਤੇ ਸੰਬੰਧਤ ਭਾਈਚਾਰੇ ਅੰਦਰ ਇਕ ਪ੍ਰਕਾਰ ਦੀ ਸਿਰਜਣਾਤਮਕ ਸਥਿਰਤਾ ਅਤੇ ਇਕਸੁਰਤਾ ਲਿਆਉਣ ਦੇ ਸੁਪਨੇ ਨੂੰ ਸਾਕਾਰ ਕਰਨ ਦੇ ਸੁਹਿਰਦ ਯਤਨਾਂ ਅਧੀਨ ਹੀ ਕਲਾਕਾਰ-ਮਨ ਅਨੁਭਵ ਅਤੇ ਕਲਪਨਾ ਦੇ ਸਹਾਰੇ ਇਕ ਨਵਾਂ-ਨਰੋਆ ਆਦਰਸ਼ ਮਨੁੱਖੀ ਸੰਸਾਰ ਸਿਰਜਣ ਦੇ ਰਚਨਾਤਮਕ ਆਹਰੇ ਲੱਗੇ ਰਹਿੰਦੇ ਹਨ।

ਕਲਾਤਮਕ ਪੁਨਰ-ਨਿਰਮਾਣ ਦੀ ਨਿਰੰਤਰ ਪ੍ਰਵਾਹਮਾਨ ਪ੍ਰਕਿਰਿਆ ਅਧੀਨ ਜਿਹੋ ਜਿਹਾ ਵੀ ਸੰਸਾਰ ਸਿਰਜ ਲਿਆ ਜਾਵੇ, ਉਹ ਸਾਰੇ ਮਨੁੱਖਾਂ ਦੀਆਂ ਸਮੁੱਚੀਆਂ ਉਮੰਗਾਂ ਅਤੇ ਤਾਂਘਾਂ 'ਤੇ ਪੂਰਾ ਨਹੀਂ ਉੱਤਰੇਗਾ। ਇਸ ਲਈ ਮਨੁੱਖ ਨੂੰ ਕਲਾ ਜਾਂ ਕਲਪਨਾ ਦਾ ਸਹਾਰਾ ਲੈਣਾ ਪੈਂਦਾ ਰਹੇਗਾ ਅਤੇ ਇਵੇਂ ਹਰ ਯੁਗ ਵਿਚ ਮਨੁੱਖੀ ਜੀਵਨ, ਸੋਚਧਾਰਾ, ਵਿਅਕਤਿੱਤਵ ਅਤੇ ਕਦਰਾਂ-ਕੀਮਤਾਂ ਦੀ ਸਿਹਤਯਾਬੀ ਅਤੇ ਸਮੁੱਚੀਆਂ ਕੋਮਲ ਕਲਾਵਾਂ ਦੇ ਮਹੱਤਵ ਦਾ ਬਣਿਆ ਰਹਿਣਾ ਯਕੀਨੀ ਹੈ।□□

[ਲੈਕਚਰਾਰ, ਪੰਜਾਬੀ ਵਿਭਾਗ, ਮਾਤਾ ਗੁਜਰੀ ਕਾਲਿਜ, ਫ਼ਤਿਹਗੜ੍ਹ ਸਾਹਿਬ]





## ਦੋਸਤੀ ਦੀ ਰੁੱਤ [ਸੁਰਿੰਦਰ ਗਿੱਲ]

ਪੰਜਾਬੀ ਕਵਿਤਾ ਦੀ ਸਿਰਜਣਧਾਰਾ ਵਿਚ ਸਾਢੇ ਚਾਰ ਦਹਾਕਿਆਂ ਤੋਂ ਰਚਨਾਤਮਕ ਤੌਰ 'ਤੇ ਸਰਗਰਮ ਰਹਿਣ ਵਾਲੇ ਸੁਰਿੰਦਰ ਗਿੱਲ ਨੇ ਛੇ ਕਾਵਿ ਪੁਸਤਕਾਂ ਦੀ ਸਿਰਜਣਾ ਕੀਤੀ ਹੈ। 'ਦੋਸਤੀ ਦੀ ਰੁੱਤ' (ਤਰਲੋਚਨ ਪਬਲਿਸ਼ਰਜ਼, ਚੰਡੀਗੜ੍ਹ, ਪੰਨੇ 80, ਮੁੱਲ 100 ਰੁਪਏ, 2007) ਨਾਂ ਦੀ ਛੇਵੀਂ ਪੁਸਤਕ ਸਮੇਤ ਪਹਿਲੀਆਂ ਪੰਜ ਪੁਸਤਕਾਂ—'ਸ਼ਗਨ' 1963, 'ਸਫ਼ਰ ਤੇ ਸੂਰਜ' 1967, 'ਗੂੰਗਾ ਦਰਦ' 1987, 'ਆਵਾਜ਼' 1998 ਅਤੇ 'ਹੁਣ ਧੀਆਂ ਦੀ ਵਾਰੀ' 2005, ਵਿਚ ਉਸਦੇ ਨਿੱਜ ਦਾ ਦਖ਼ਲ ਹੈ। ਇਹ ਦਖ਼ਲ ਸੁਰਿੰਦਰ ਗਿੱਲ ਨੂੰ ਜਿੱਥੇ ਉਸਦੇ ਸਮਕਾਲੀ ਕਵੀਆਂ ਤੋਂ ਵਖਰਿਆਉਂਦਾ ਹੈ, ਉੱਥੇ ਉਸਦੀ ਕਾਵਿ ਪ੍ਰਤਿਭਾ ਦੀ ਵੱਖਰੀ ਪਛਾਣ ਦਾ ਸੂਚਕ ਵੀ ਬਣਦਾ ਹੈ। ਕਵਿਤਾ ਵਿਚ ਕਵੀ ਦੇ ਨਿੱਜ ਦਾ ਦਖ਼ਲ ਇਕ ਤਰੀਕੇ ਨਾਲ ਉਸਦਾ ਵਿਅਕਤੀਗਤ ਕਾਵਿ-ਮਾਰਗ ਹੈ ਜਿਸ ਰਾਹੀਂ ਉਸਨੇ ਸਮਾਜਕ ਯਥਾਰਥ ਦੀ ਤਹਿ ਹੇਠ ਕੰਮ ਕਰਦੇ ਵਿਭਿੰਨ ਸਮਾਜਕ ਪ੍ਰਬੰਧਾਂ ਨੂੰ ਕਲਾਤਮਕ ਤਰੀਕੇ ਨਾਲ ਵਾਚਣਾ ਹੁੰਦਾ ਹੈ। ਐਪਰ ਆਪਣੇ ਸਮੂਲਚੇ ਰਚਨਾਤਮਕ ਸਫ਼ਰ ਦੌਰਾਨ, ਡਾ. ਰਘਬੀਰ ਸਿੰਘ ਦੇ ਸ਼ਬਦਾਂ ਵਿਚ, "ਸੁਰਿੰਦਰ ਗਿੱਲ ਨੇ ਆਪਣੀ ਪਛਾਣ ਪ੍ਰਗਤੀਵਾਦੀ ਕਦਰਾਂ-ਕੀਮਤਾਂ ਨੂੰ ਅਪਣਾ ਕੇ ਪਰ ਰਵਾਇਤੀ ਪ੍ਰਗਤੀਵਾਦ ਦੇ ਸਮਵਿੱਥ ਚੱਲ ਕੇ ਕਾਵਿ-ਰਚਨਾ ਕਰਦੇ ਰਹਿਣ ਦੁਆਰਾ ਸਥਾਪਤ ਕੀਤੀ ਹੈ। ਇਹ ਗੱਲ ਉਸਦੇ ਪ੍ਰਗਤੀਵਾਦੀ ਧਾਰਾ ਨਾਲ ਰਿਸ਼ਤੇ ਉੱਤੇ ਹੀ ਲਾਗੂ ਨਹੀਂ ਹੁੰਦੀ, ਸੱਠਵਿਆਂ ਤੋਂ ਲੈ ਕੇ ਹੁਣ ਤਕ ਚੱਲੀਆਂ ਵੱਖ ਵੱਖ ਲਹਿਰਾਂ, ਪ੍ਰਯੋਗਵਾਦ, ਆਧੁਨਿਕਤਾ, ਜੁਝਾਰਧਾਰਾ ਅਤੇ ਰੁਮਾਂਟਿਕ ਪੁੱਠ ਵਾਲੀ ਸੁਹਜਵਾਦੀ ਕਾਵਿ-ਧਾਰਾ ਨਾਲ ਰਿਸ਼ਤੇ ਦੇ ਸੰਬੰਧ ਵਿਚ ਵੀ ਪੂਰੀ ਤਰ੍ਹਾਂ ਲਾਗੂ ਹੁੰਦੀ ਹੈ। ਉਹ ਇਹਨਾਂ ਸਭਨਾਂ ਹੀ ਧਾਰਾਵਾਂ ਨਾਲ ਪੱਲਾ ਤਾ ਮੇਚਦਾ ਰਿਹਾ ਹੈ ਪਰ ਇਹਨਾਂ ਵਿਚ ਰਲਣ ਦਾ ਉਸਨੇ ਕੋਈ ਯਤਨ ਨਹੀਂ ਕੀਤਾ।'

'ਦੋਸਤੀ ਦੀ ਰੁੱਤ' ਵਿਚ ਅਛੋਪਲੇ ਜਿਹੇ ਪ੍ਰਗਟ ਹੋਏ ਸੁਰਿੰਦਰ ਗਿੱਲ ਦੇ ਕਾਵਿ-ਸਿਧਾਂਤ ਨੂੰ ਪੇਸ਼ ਕਰਦੀਆਂ ਹੇਠਲੀਆਂ ਸਤਰਾਂ ਵੀ ਉਕਤ ਮੱਤ ਨੂੰ ਹੀ ਪੁਸ਼ਟ ਕਰਦੀਆਂ ਹਨ:

*ਜਦੋਂ ਕਦੀ ਵੀ ਮਨ ਅੰਬਰ 'ਤੇ/ਕੋਈ ਕਾਲਾ ਬੱਦਲ ਛਾਇਆ*
*ਕੋਈ ਦਿਲਾਸਾ ਕੋਈ ਸਿਧਾਂਤ ਕੰਮ ਨਾ ਆਇਆ*
*ਸੰਕਟ ਵੇਲੇ ਕਵਿਤਾ ਨੇ ਹੀ ਸਾਥ ਨਿਭਾਇਆ*
*ਕੋਈ ਪਿਆਰੀ ਲਹਿਰ ਜਾਂ ਕਰੜਾ ਕਹਿਰ ਵਰਤਦਾ*
*ਕਵਿਤਾ ਅੰਗ ਸੰਗ ਹੁੰਦੀ*
*ਗ਼ਮਾਂ ਵਿਚ ਡੁੱਬਦਾ ਤਾਂ ਕਾਵਿ ਦੀ ਕੋਈ ਛੱਲ ਜਿਹੀ ਉਠਦੀ*
*ਲਹਿਰੇਂ ਸੰਗ ਝੂਮਦਾ ਤਾਂ ਕਾਵਿ ਦਾ ਦਰਿਆ ਜਿਹਾ ਵਗਦਾ*

'ਦੋਸਤੀ ਦੀ ਰੁੱਤ' ਪੁਸਤਕ ਵਿਚ ਅੰਕਤ ਕਵਿਤਾਵਾਂ ਹੇਠ ਦਿੱਤੇ ਰਚਨਾ ਦੇ ਸਥਾਨ ਦੇ ਵੇਰਵੇ ਤੋਂ ਪਤਾ ਲਗਦਾ ਹੈ ਕਿ ਇਸ ਪੁਸਤਕ ਦੀ ਆਧਾਰ-ਸਮੱਗਰੀ ਆਸਟਰੇਲੀਆ, ਅਮਰੀਕਾ ਅਤੇ ਭਾਰਤ ਦੇ ਕੁਝ ਸ਼ਹਿਰਾਂ ਦੇ ਭੂ-ਖੰਡਾਂ ਵਿਚਲੇ ਜੀਵਨ ਵਿਚ ਕਾਰਜਸ਼ੀਲ ਭਾਵ ਹਨ। ਜੂਨ 2003 ਤੋਂ ਜੂਨ 2007 ਤਕ ਦੀਆਂ ਮਿਤੀਆਂ ਤੋਂ ਪਤਾ ਲਗਦਾ ਹੈ ਕਿ ਇਸ ਪੁਸਤਕ ਵਿਚ ਸੁਰਿੰਦਰ ਗਿੱਲ ਦੀ ਚਾਰ ਸਾਲ ਦੀ ਰਚਨਾਤਮਕ ਕਮਾਈ ਹੈ। ਐਪਰ ਕਵਿਤਾ ਦੀ ਧੁਨੀ ਕਾਲ ਤੇ ਵਿਸ਼ੇਸ਼ ਭੂ-ਖੰਡ ਦੇ ਜੀਵਨ-ਯਥਾਰਥ ਥਾਣੀਂ ਲੰਘਦੀ ਹੋਈ ਇਹਨਾਂ ਤੋਂ ਪਾਰ ਜਾ ਬਿਰਾਜਦੀ ਹੈ ਜਿੱਥੇ ਕਵਿਤਾ ਦਾ ਅਸਲ ਟਿਕਾਣਾ ਹੁੰਦਾ ਹੈ। ਯਾਨੀ ਕਵਿਤਾ ਆਪਣੇ ਨਿਰਵਿਸ਼ੇਸ਼ ਸੱਚ ਵਿਚ ਜਾ ਸਮਾਉਂਦੀ ਹੈ। ਕਵੀ ਦੇ ਨਿੱਜ ਦਾ ਦਖ਼ਲ ਸਰਵਵਿਆਪੀ ਸੱਚ ਵਿਚ ਲੀਨ ਹੋ ਜਾਂਦਾ ਹੈ।

'ਦੋਸਤੀ ਦੀ ਰੁੱਤ' ਪੁਸਤਕ ਦਾ ਨਾਮਕਰਣ ਵੀ ਸੁਰਿੰਦਰ ਗਿੱਲ ਦੀ ਕਵਿਤਾ ਦੀ ਮੂਲ ਧੁਨੀ ਵੱਲ ਸੰਕੇਤ ਕਰਦਾ ਹੈ। ਸੁਰਿੰਦਰ ਗਿੱਲ ਨੂੰ ਆਪਣੀ ਕਵਿਤਾ ਵਿਚ ਦੋਸਤੀ ਦੀ ਰੁੱਤ ਪੈਦਾ ਕਰਨ ਦੀ

ਲੋੜ ਕਿਉਂ ਪਈ ? ਇਸ ਪ੍ਰਸ਼ਨ ਦਾ ਉੱਤਰ ਸਮਕਾਲੀ ਜੀਵਨ-ਪਰਿਸਥਿਤੀਆਂ ਵਿਚੋਂ ਖੋਜਿਆ ਜਾ ਸਕਦਾ ਹੈ। ਅੰਤਰ ਰਾਸ਼ਟਰੀ, ਰਾਸ਼ਟਰੀ, ਪ੍ਰਾਂਤਕ, ਪਿੰਡ, ਸ਼ਹਿਰ, ਘਰ ਇਤਿਆਦਿ ਦੇ ਸਮਨਵੈ ਵਿਚੋਂ ਉਪਜਦੀਆਂ ਜੀਵਨ-ਸਥਿਤੀਆਂ ਨਵੀਆਂ ਸਾਂਝਾਂ, ਰਿਸ਼ਤਿਆਂ ਤੇ ਦੋਸਤੀਆਂ ਵੱਲ ਸੰਕੇਤ ਕਰਦੀਆਂ ਹਨ, ਜਿਹਨਾਂ ਨੂੰ ਅਰਥ ਦੇਣ ਲਈ ਸੁਰਿੰਦਰ ਗਿੱਲ ਦੀ ਕਵਿਤਾ ਦਾ ਜਨਮ ਹੋਇਆ। ਜੀਵਨ-ਸਥਿਤੀਆਂ ਨੂੰ ਅਰਥ ਦੇਣ ਸਮੇਂ ਕਵਿਤਾ ਕਦੇ ਭਾਵਮੂਲਕ ਸਥਿਤੀ ਵਾਲੀ ਕਵਿਤਾ ਦਾ ਰੂਪ ਧਾਰ ਜਾਂਦੀ ਹੈ ਅਤੇ ਕਦੇ ਸਥਿਤੀਮੂਲਕ ਭਾਵ ਵਾਲੀ ਕਵਿਤਾ ਦਾ।

ਸੁਰਿੰਦਰ ਗਿੱਲ ਦੀ ਪ੍ਰਾਪਤ ਪੁਸਤਕ ਵਿਚ ਕਾਰਜਸ਼ੀਲ ਭਾਵਾਂ ਦੇ ਵਰਗੀਕਰਣ ਦੇ ਆਧਾਰ ਉੱਤੇ ਕਿਹਾ ਜਾ ਸਕਦਾ ਹੈ ਕਿ ਇਸ ਵਿਚ ਕਵੀ ਦੇ ਨਿੱਜੀ ਭਾਵਾਂ ਦੇ ਨਾਲ ਨਾਲ ਸਮੂਹਕ ਭਾਵਾਂ ਦੀ ਪੇਸ਼ਕਾਰੀ ਵੀ ਹੋਈ ਹੈ। ਕਵਿਤਾ ਵਿਚ ਭਾਵ ਕੁਝ ਇਸ ਤਰ੍ਹਾਂ ਦੀ ਰਚਨਾਤਮਕ ਭੂਮਿਕਾ ਨਿਭਾਉਂਦੇ ਹਨ: ਔਰਤ ਤੇ ਮਰਦ ਦੇ ਪਿਆਰ ਪ੍ਰਸੰਗਾਂ ਨੂੰ ਉਘਾੜਦੇ ਹਨ (ਮੈਂ ਬਹੁਤ ਉਦਾਸ ਹਾਂ, ਘਸਮੈਲੀਆਂ ਲੀਕਾਂ, ਖਟਮਲ), ਪੂੰਜੀ ਪ੍ਰਭਾਵਤ ਦ੍ਰਿਸ਼ਟੀ ਵਾਲੇ ਪਰਵਾਸੀ ਵਿਅਕਤੀ ਦੇ ਦੀਰਘ ਦੁਖਾਂਤ ਨੂੰ ਪ੍ਰਗਟਾਉਂਦੇ ਹਨ (ਸੰਤਾਪ, ਲੋਕ ਸ਼ੋਭਾ, ਜੰਦਰੇ, ਦੀਰਘ ਦੁਖਾਂਤ, ਮੋਹ ਮਾਰੇ), ਆਧੁਨਿਕਤਾ ਨੂੰ ਪ੍ਰਚਾਰਨ ਵਾਲੇ ਵਿਦਵਾਨ ਦੀ ਪਰੰਪਰਕ ਜੀਵਨ-ਸ਼ੈਲੀ ਨੂੰ ਪਕੜਦੇ ਹਨ (ਦਰਿਆ), ਸਾਹਿਤ ਸਮਾਗਮਾਂ ਦੇ ਅਸਲ ਵਰਤਾਰੇ ਨੂੰ ਦਿਖਾਉਂਦੇ ਹਨ (ਸਾਹਿਤ ਸਮਾਗਮ), ਅਸਲ ਤੇ ਨਕਲ ਦੇ ਫ਼ਰਕ ਨੂੰ ਮਹਿਸੂਸ ਕਰਵਾਉਂਦੇ ਹਨ (ਕੁੱਖ ਦਾ ਰਿਸ਼ਤਾ), ਸਾਂਝ-ਪਿਆਰ-ਦੋਸਤੀ ਤੇ ਵਫ਼ਾ ਦੇ ਵਰਤਾਰਿਆਂ ਨੂੰ ਛਾਣਦੇ ਤੇ ਪਛਾਣਦੇ ਹਨ (ਅੱਜ ਕੱਲ੍ਹ, ਰੱਦੀ ਦੀ ਟੋਕਰੀ), ਜਾਤ-ਪਾਤ-ਨਸਲ-ਰੰਗ ਦੇ ਸੀਮਤ ਦ੍ਰਿਸ਼ਟੀ ਨਗ਼ਮਿਆਂ ਦੀ ਥਾਂ ਮਾਨਵਵਾਦੀ ਅਸੀਮਤ ਦ੍ਰਿਸ਼ਟੀ ਦਾ ਨਗ਼ਮਾ ਲੈ ਕੇ ਹਾਜ਼ਰ ਹੁੰਦੇ ਹਨ (ਗੀਤ), ਵਿਛੜੇ ਮਿੱਤਰ ਪਿਆਰੇ ਦੀ ਯਾਦ ਤਾਜ਼ਾ ਕਰਦੇ ਹਨ (ਫ਼ਾਸਲਾ, ਮੁਸਕਣੀ, ਕ੍ਰਿਸ਼ਮਾ, ਇਕ ਮਿਲਣੀ, ਹੁਣ ਕਦੇ ਆਉਣਾ), ਇਕਲਾਪੇ ਦੇ ਰੋਗੀਆਂ ਦੀ ਮਨੋਦਸ਼ਾ ਨੂੰ ਪਕੜਦੇ ਹਨ (ਤੁਰਦੇ ਰਹੀਏ, ਬਿੰਡੇ, ਵੀਜ਼ਾ), ਮਾਨਵੀ ਵਿਗੋਚਿਆਂ ਨੂੰ ਸਭਿਆਚਾਰਕ ਪ੍ਰਸੰਗਾਂ 'ਚ ਉਘਾੜਦੇ ਹਨ (ਕਾਲਾ ਅੰਬਰ ਪਾਟੀ ਟਾਕੀ, ਘੋੜਾ, ਮਨਹੂਸ ਦਿਨ), ਸਾਂਝੇ ਸੰਗਰਾਮ ਦੀ ਮੰਗ ਤੇ ਮਜਬੂਰੀ ਨੂੰ ਕੈਦ ਕਰਦੇ ਹਨ (ਕੱਖੋਂ ਹੌਲੇ, ਸਾਵਧਾਨ, ਉਦਾਸ ਰੁੱਤ, ਜ਼ਿੰਦਗੀ), ਸਾਹਿਤਕਾਰ ਦੇ ਸਿਰਜਣ ਕਰਮ ਅਤੇ ਉਸਦੀ ਸਿਰਜਣਾ ਤੋਂ ਦੁਖੀ ਸਾਹਿਤਕਾਰ ਦੇ ਅੰਦਰਲੇ ਨੂੰ ਪਕੜਦੇ ਹਨ (ਗੂੰਗੇ ਬੋਲੇ, ਸਿਆਣਪ, ਜਾਤੀ ਹਉਂ, ਸੁਲਗ਼ਦੀ ਅੱਖ), ਵਧਦੀ ਉਮਰ ਦੇ ਨਾਲ ਬਦਲਦੀ ਮਾਨਸਿਕਤਾ ਨੂੰ ਪਕੜਦੇ ਹਨ (ਉਮਰ ਦੇ ਨਾਲ ਨਾਲ)।

ਸੁਰਿੰਦਰ ਗਿੱਲ ਕਵਿਤਾ ਵਿਚ ਭਾਵਾਂ ਨੂੰ ਸਵੈ-ਵਿਰੋਧੀ ਭਾਸ਼ਕ ਸਥਿਤੀਆਂ ਰਾਹੀਂ ਸਿਰਜ ਕੇ ਆਪਣੇ ਸੰਕਲਪ ਨੂੰ ਸਪਸ਼ਟ ਕਰਦਾ ਹੈ। ਸੰਕਲਪ ਜੋ ਖਰੇ ਹਨ ਅਤੇ ਸਮੁੱਚੀ ਮਾਨਵ ਜਾਤੀ ਦੀ ਮਾਨਸਿਕ ਤੰਦਰੁਸਤੀ ਲਈ ਜ਼ਰੂਰੀ ਹਨ। ਕਵੀ ਨੇ ਆਪਣੇ ਸੰਕਲਪਾਂ ਦੀ ਸਪਸ਼ਟਤਾ ਲਈ ਵਿਰੋਧੀ ਸ਼ਬਦ-ਜੁੱਟਾਂ ਦੀ ਕਾਵਿਕ-ਜੁਗਤ ਵੀ ਅਪਨਾਈ ਹੈ। ਇਸੇ ਲਈ ਕਵਿਤਾ ਤਨਜ਼ ਦੀ ਧੁਨੀ ਨੂੰ ਪ੍ਰਗਟ ਕਰਦੀ ਹੈ। ਵੇਖੋ ਸਤਰਾਂ :

*ਓ ਮੂਰਖਾ!*
*ਤੂੰ ਕਿਉਂ ਮੁਰਦਾ ਹੋਈ ਮਰ ਮੁੱਕ ਗਈ*
*ਦੋਸਤੀ ਦੀ ਲਾਸ਼ ਚੁੱਕੀ ਫਿਰ ਰਿਹੈਂ ?*

o o o o o

*ਨਵੇਂ ਸਮੇਂ ਦੀ ਨਾੜ ਪਛਾਣੀਂ/ਮਾਲ ਪਰਾਇਆ ਸਤਿ ਕਰ ਜਾਣੀਂ*
*ਸਿਰ ਵਾਰਨ ਦੇ ਨਾਹਰੇ ਲਾਵੀਂ/ਜ਼ਰੀ ਝਰੀਟ ਨਾ ਲੱਗਣ ਦੇਵੀਂ*
*ਲਹੂ ਦੀ ਟਿੱਪ ਨਾ ਡੋਲ੍ਹੀਂ*
*ਮੱਥੇ ਤਿਉੜੀ ਕਦੇ ਨਾ ਪਾਵੀਂ/ਮੁਖ 'ਤੇ ਸਦ ਮੁਸਕਾਣ ਲਗਾਵੀਂ*
*ਭਰਮ ਜਾਲ ਸੰਸਾਰ ਸਿਰਜ ਕੇ/ਦੰਭ ਦੀ ਪੱਖੀ ਝੱਲੀਂ*



ਵਿਚ ਹੁੰਦੀਆਂ ਹਨ। ਆਸਾਂ, ਉਮੰਗਾਂ, ਉਤਸ਼ਾਹ, ਚਾਅ ਅਤੇ ਖੁਸ਼ੀਆਂ-ਖੇੜਿਆਂ ਦੇ ਭਾਵ ਲੋਕਾਂ ਦੇ ਮਨਾਂ ਵਿਚੋਂ ਉਮਲ੍ਹ ਉਮਲ੍ਹ ਪੈਂਦੇ ਹਨ। ਅਜਿਹੀ ਟਿਕਾਉਮੁਖ ਵਿਕਾਸਸ਼ੀਲ ਅਵਸਥਾ ਨੂੰ ਖੜੋਤ ਵਾਲੀ ਅਵਸਥਾ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਹ ਤਾਂ ਸਮੇਂ ਅਤੇ ਸਥਾਨ ਦੇ ਬੰਧਨਾਂ ਤੋਂ ਪਾਰ ਲੰਘ ਜਾਣ ਵਾਲੀ ਉਚੇਰੀ ਆਦਰਸ਼ਕ ਵਿਸਮਾਦੀ ਅਵਸਥਾ ਹੈ। ਪਰ ਜਦੋਂ ਮਨੁੱਖ ਦਾ ਕੋਮਲ ਆਪਾ ਬਾਹਰੀ ਪਦਾਰਥਕ ਸਥਿਤੀਆਂ-ਪਰਿਸਥਿਤੀਆਂ ਨਾਲ ਬੇਮੇਚ ਅਤੇ ਬੇਸੁਰ ਹੋਵੇ ਤਾਂ ਸੁਭਾਵਕ ਹੀ ਉਸ ਅੰਦਰ ਕਲੇਸ਼ਮਈ ਸਿਰਜਣਾ-ਵਿਹੂਣੀ ਟੁੱਟ-ਭੱਜ ਵਾਪਰਦੀ ਹੈ। ਪਛਾਣ ਦਾ ਸੰਕਟ ਵਿਕਰਾਲ ਰੂਪ ਧਾਰਦਾ ਹੈ। ਇਉਂ ਪੈਦਾ ਹੋਏ ਮਾਯੂਸੀ, ਉਦਾਸੀ, ਦਿਲਗੀਰੀ, ਵਿਆਕੁਲਤਾ ਅਤੇ ਵਿਦਰੋਹ ਦੇ ਤੀਬਰ ਭਾਵ ਆਪਣੇ ਵਿਸ਼ਾਦਮਈ ਰੰਗ ਵਿਚ ਮਨੁੱਖੀ ਸ਼ਖ਼ਸੀਅਤ, ਮਾਨਸਿਕਤਾ, ਗੌਰਵ, ਕਦਰਾਂ-ਕੀਮਤਾਂ ਅਤੇ ਕਲਾ ਨੂੰ ਖੋਰਨ ਅਤੇ ਵਿਗਠਤ ਕਰਨ ਦਾ ਕਾਰਣ ਬਣ ਜਾਂਦੇ ਹਨ, ਜੇ ਉਹ ਇਸ ਸਥਿਤੀ ਤੋਂ 'ਬਗ਼ਾਵਤ' ਨਾ ਕਰ ਸਕਣ ਤਾਂ।

ਮਨੁੱਖੀ ਭਾਵਨਾਵਾਂ ਅਤੇ ਤਮਾਮ ਕੋਮਲ-ਕਲਾਵਾਂ ਦੀ ਨਿਆਂਈਂ ਸਭਿਆਚਾਰਕ ਕੀਮਤਾਂ ਵੀ ਸੁਭਾਅ ਪੱਖੋਂ ਅਮੂਰਤ, ਸੂਖਮ ਅਤੇ ਤਰਲ ਹੁੰਦੀਆਂ ਹਨ। ਜਿਉਂ ਹੀ ਕਿਸੇ ਸਭਿਆਚਾਰ ਅੰਦਰ ਕਲਾ ਦੇ ਸੋਮੇ ਸੁੱਕਣ ਲਗਦੇ ਹਨ ਤਿਵੇਂ ਹੀ ਮਨੁੱਖੀ ਜੀਵਨ-ਹੋਂਦ, ਆਚਾਰ-ਵਿਹਾਰ ਅਤੇ ਕਦਰਾਂ-ਕੀਮਤਾਂ ਅੰਦਰ ਨਿਘਾਰ ਅਤੇ ਟੁੱਟ-ਭੱਜ ਵਾਪਰਨੀ ਆਰੰਭ ਹੋ ਜਾਂਦੀ ਹੈ। ਕਦਰਾਂ-ਕੀਮਤਾਂ ਦੀ ਟੁੱਟ-ਭੱਜ ਮੋੜਵੇਂ ਰੂਪ ਵਿਚ ਕਲਾ ਨੂੰ ਹੋਰ ਵੀ ਬੇਰੌਣਕ ਕਰਨ ਅਤੇ ਤੋੜਨ-ਭੰਨਣ ਦਾ ਕੰਮ ਕਰਦੀ ਹੈ। ਦੋਨਾਂ ਵਿਚਲਾ ਸੰਬੰਧ ਅੰਤਰ-ਕ੍ਰਿਆਵੀ ਹੈ।

ਜੀਵਨ-ਯਥਾਰਥ ਨੂੰ ਜਿਉਂ ਦਾ ਤਿਉਂ ਪ੍ਰਤਿਬਿੰਬਤ ਕਰਨ ਤੋਂ ਅਗਾਂਹ ਮਨੁੱਖੀ ਸੋਚ, ਅਨੁਭਵ ਅਤੇ ਕਲਪਨਾ ਦੇ ਸਹਾਰੇ ਪੁਨਰ-ਸਿਰਜਣ ਜਾਂ ਪੁਨਰ-ਨਿਰਮਾਣ ਦੇ ਅਰਥਾਂ ਵਿਚ ਰੂਪਾਇਤ ਕਰਕੇ ਇਕ ਪ੍ਰਕਾਰ ਦੇ ਕਲਾ-ਸੱਚ, ਕਲਾ-ਬਿੰਬ ਜਾਂ ਕਲਾਤਮਕ ਚਿੱਤਰ ਦਾ ਨਿਰਮਾਣ ਕਰਨ ਦੇ ਰਚਨਾਤਮਕ ਉਦੇਸ਼ ਦੇ ਨਾਲ ਨਾਲ ਰਚਨਾਕਾਰ ਅਤੇ ਪਾਠਕ, ਸਰੋਤੇ ਜਾਂ ਦਰਸ਼ਕ ਨੂੰ ਸੁਹਜ-ਤ੍ਰਿਪਤੀ ਪ੍ਰਦਾਨ ਕਰਨਾ ਹਰ ਕਲਾ-ਕਿਰਤ ਦੀ ਹੋਂਦ-ਵਿਧੀ ਦਾ ਮੂਲ ਆਧਾਰ ਜਾਂ ਸੋਮਾ ਹੁੰਦਾ ਹੈ। ਇਹਨਾਂ ਅਰਥਾਂ ਵਿਚ ਸਾਹਿਤ ਅਤੇ ਹੋਰ ਹਰ ਪ੍ਰਕਾਰ ਦੀ ਲਲਿਤ ਜਾਂ ਸੂਖਮ ਕਲਾ ਜਿਵੇਂ ਸੰਗੀਤ, ਚਿੱਤਰਕਾਰੀ ਆਦਿ ਆਪਣੀ ਹੋਂਦ-ਵਿਧੀ ਅਨੁਸਾਰ ਮਨੁੱਖ ਨੂੰ ਸੌਂਦਰਯ ਅਤੇ ਮੁਕਤੀ-ਬੋਧ ਪ੍ਰਦਾਨ ਕਰਨ ਲਈ ਵਚਨਬੱਧ ਹੁੰਦੀ ਹੈ। ਅਰਥਾਤ ਆਪੋ-ਆਪਣੇ ਢੰਗ ਨਾਲ ਮਨੁੱਖੀ ਜੀਵਨ, ਵਿਅਕਤਿੱਤਵ ਅਤੇ ਕਦਰਾਂ-ਕੀਮਤਾਂ ਨੂੰ ਸਿਹਤਮੰਦ ਸ਼ਾਇਰਾਨਾ ਰੰਗ, ਮਹਿਕ, ਅੰਦਾਜ਼ ਅਤੇ ਸੰਗੀਤਮਈ ਸੁਰਤਾਲ ਪ੍ਰਦਾਨ ਕਰਨ ਲਈ ਯਤਨਸ਼ੀਲ ਹੁੰਦੀ ਹੈ।

ਸਾਹਿਤ ਅਤੇ ਹੋਰ ਕਲਾਵਾਂ ਵਿਚ ਕਦਰਾਂ-ਕੀਮਤਾਂ ਦੀ ਯਥਾਰਥਕ ਸਥਿਤੀ ਦਾ ਪ੍ਰਤਿਬਿੰਬਨ ਤਾਂ ਹੁੰਦਾ ਹੀ ਹੈ, ਨਾਲ ਦੀ ਨਾਲ ਪ੍ਰਤਿਮਾਨਾਂ ਅਤੇ ਆਦਰਸ਼ਾਂ ਅਨੁਰੂਪ ਇਸ ਦੇ ਸੁਭਾਅ ਅਤੇ ਸਰੂਪ ਦਾ ਉੱਦਾਤੀਕ੍ਰਿਤ ਨਿਰਧਾਰਣ ਵੀ ਹੁੰਦਾ ਹੈ। ਸਾਹਿਤ ਵਿਚ ਉੱਦਾਤ ਅਤੇ ਆਕਰਸ਼ਕ ਕਲਾਤਮਕ ਮਨੁੱਖੀ ਹੋਂਦ ਅਤੇ ਕਦਰਾਂ-ਕੀਮਤਾਂ ਦੇ ਚਿਤਰਣ ਤੋਂ ਖੁਦ ਸਾਹਿਤਕਾਰ, ਉਸ ਦਾ ਪਾਠਕ ਅਤੇ ਆਲੋਚਕ ਨਿਸ਼ਚਿਤ ਤੌਰ 'ਤੇ ਪ੍ਰਭਾਵਤ ਹੁੰਦਾ ਹੈ ਅਤੇ ਆਪਣੀ ਜੀਵਨ-ਜਾਚ ਨੂੰ ਇਸੇ ਅਨੁਰੂਪ ਢਾਲਣ ਦਾ ਯਤਨ ਵੀ ਕਰਦਾ ਹੈ।

ਸਾਹਿਤ ਅਤੇ ਹੋਰ ਕੋਮਲ ਕਲਾਵਾਂ ਮਨੁੱਖ ਨੂੰ ਇਕ ਕਲਾਤਮਕ ਜਿਉਣ-ਚੱਜ ਪ੍ਰਦਾਨ ਕਰਦੀਆਂ ਹਨ। ਸ਼ਾਇਰਾਨਾ ਜਾਂ ਕਲਾਤਮਕ ਜੀਵਨ-ਵਿਧੀ ਤੋਂ ਸਾਡਾ ਭਾਵ ਉਸ ਜ਼ਿੰਦਗੀ ਤੋਂ ਹੈ ਜਿਸ ਵਿਚ ਲੈਅ, ਤਰੰਨੁਮ, ਤਾਜ਼ਗੀ ਅਤੇ ਤੰਦਰੁਸਤੀ ਹੋਵੇ। ਇਹ ਕਲਾਤਮਕ ਭਾਵ-ਭੂਮੀ ਹੀ ਹੈ ਜਿਹੜੀ ਮਨੁੱਖੀ ਵਜੂਦ ਅਤੇ ਕਦਰਾਂ-ਕੀਮਤਾਂ ਨੂੰ ਆਦਰਸ਼ਕ ਉੱਦਾਤੀਕ੍ਰਿਤ ਰੰਗ ਪ੍ਰਦਾਨ ਕਰਨ ਦੇ ਯਤਨਾਂ ਅਧੀਨ ਸੂਖਮ ਦਾਰਸ਼ਨਿਕ ਗਹਿਰਾਈ, ਸ਼ਾਇਰਾਨਾ ਨਿੱਘ ਅਤੇ ਤਾਜ਼ਗੀ ਪ੍ਰਦਾਨ ਕਰਦੀ ਹੈ। ਮਨੁੱਖੀ ਜੀਵਨ-ਹੋਂਦ ਅਤੇ ਕਦਰਾਂ-ਕੀਮਤਾਂ ਦੀ ਠੋਸ ਵਾਸਤਵਿਕ ਸਥਿਤੀ ਕਲਾਕਾਰ ਦੇ ਕੋਮਲ ਮਨ

ਨੂੰ ਮੁੜ-ਮੁੜ ਇਹ ਆਖਦੀ ਹੈ ਕਿ ਕਲਾ ਦੀ ਹਰੀ ਕਚੂਰ ਤਾਜ਼ਗੀ ਤੋਂ ਬਿਨਾਂ ਜ਼ਿੰਦਗੀ ਨਿਰਾਰਥਕ, ਬਾਂਝ ਅਤੇ ਬੇਰੌਣਕ ਹੋ ਜਾਵੇਗੀ ਅਰਥਾਤ ਮਨੁੱਖੀ ਆਚਰਣ ਅਤੇ ਕਦਰਾਂ-ਕੀਮਤਾਂ ਵਿਚ ਨਿਘਾਰ ਆ ਜਾਵੇਗਾ। ਮਨੁੱਖ ਦੇ ਅੰਤਰੀਵ ਕੋਮਲ ਆਪੇ ਅਤੇ ਕਦਰਾਂ-ਕੀਮਤਾਂ ਨੂੰ ਕਲਾਤਮਕ ਰੰਗ ਅਤੇ ਪਾਸਾਰ ਪ੍ਰਦਾਨ ਕੀਤੇ ਬਿਨਾਂ ਮਨੁੱਖੀ ਜੀਵਨ ਦੇ ਸੂਖਮ ਅਰਥਾਂ ਅਤੇ ਇਸ ਦੇ ਨਵ-ਨਿਰਮਾਣ ਦੀ ਬਾਤ ਅਧੂਰੀ ਹੀ ਰਹਿ ਜਾਵੇਗੀ।

ਲੋਕਵਾਦੀ ਕੋਮਲ ਕਲਾਵਾਂ ਮਨੁੱਖ ਦੇ ਭਾਵਨਾਤਮਕ ਅਤੇ ਵਿਚਾਰਧਾਰਕ ਬੋਧ ਨੂੰ ਮਘਾਉਂਦੀਆਂ ਅਤੇ ਰੂਪਾਂਤਰਤ ਹੀ ਨਹੀਂ ਕਰਦੀਆਂ ਸਗੋਂ ਇਹਨਾਂ ਦੀਆਂ ਸੰਚਾਰ-ਵਿਉਂਤਾਂ ਅਰਥਾਤ ਇਹਨਾਂ ਦੇ ਪ੍ਰਗਟਾਅ-ਪੱਖ ਵਿਚਲੀ ਕਲਾਤਮਕ ਪ੍ਰਭਾਵਸ਼ੀਲਤਾ ਮਨੁੱਖੀ ਸੁਹਜ-ਸੰਵੇਦਨਾ ਨੂੰ ਤੀਖਣ ਅਤੇ ਚੇਤੰਨ ਕਰਨ ਦੀ ਬੇਜੋੜ ਸਮਰੱਥਾ ਵੀ ਰੱਖਦੀ ਹੈ। ਇਸ ਪ੍ਰਭਾਵ ਅਧੀਨ ਮਨੁੱਖ ਦੀ ਜੀਵਨ-ਦ੍ਰਿਸ਼ਟੀ, ਜੀਵਨ-ਤੋਰ ਅਤੇ ਕਦਰਾਂ-ਕੀਮਤਾਂ ਦਾ ਤਰੰਗਤ, ਪਰਿਵਰਤਤ ਅਤੇ ਵਿਕਸਤ ਹੋਣਾ ਸੁਭਾਵਕ ਕਰਮ ਹੈ।

ਸਾਹਿਤਕਾਰ ਅਤੇ ਕਲਾਕਾਰ ਲੋਕ ਆਪਣੇ ਜੀਵਨ ਵਿਚਲੀਆਂ ਕਮੀਆਂ, ਅਪੂਰਣਤਾਵਾਂ, ਵਿਸੰਗਤੀਆਂ, ਸੀਮਾਵਾਂ ਆਦਿ ਤੋਂ ਵਿਆਕੁਲ ਹੋ ਕੇ ਸਾਹਿਤ ਅਤੇ ਕਲਾ ਦੇ ਮਾਧਿਅਮ ਰਾਹੀਂ ਸਿਰਜੇ ਕਲਪਤ ਅਤੇ ਕਲਾਤਮਕ ਜੀਵਨ-ਸੱਚ ਨੂੰ ਆਪਣਾ ਸੰਭਾਵੀ ਮਾਨਵੀ ਆਦਰਸ਼ ਮਿਥ ਕੇ ਉਸ ਦੇ ਅਨੁਰੂਪ ਆਚਾਰ-ਵਿਹਾਰ ਕਰਨ ਲਈ ਯਤਨਸ਼ੀਲ ਹੁੰਦੇ ਹਨ। ਕਿਉਂਕਿ 'ਜੋ ਹੈ' ਦੇ ਆਧਾਰ 'ਤੇ 'ਜੋ ਕੁਝ ਹੋ ਸਕਦਾ ਹੈ' ਦੀ ਸੰਭਾਵਨਾ ਪ੍ਰਗਟ ਕਰਨਾ ਇਕ ਲੋਕਪੱਖੀ ਸਾਹਿਤਕਾਰ/ਕਲਾਕਾਰ ਦਾ ਮੂਲ ਕਰਤੱਵ ਹੈ। ਕਲਾ ਅਤੇ ਸਾਹਿਤ ਦਾ ਆਮ ਲੋਕਾਂ ਅਤੇ ਸਭਿਆਚਾਰਕ ਕੀਮਤਾਂ ਉੱਪਰ ਪ੍ਰਭਾਵ ਉਸੇ ਅਨੁਪਾਤ ਅਤੇ ਅੰਦਾਜ਼ ਵਿਚ ਹੁੰਦਾ ਹੈ ਜਿਸ ਅਨੁਪਾਤ ਅਤੇ ਅੰਦਾਜ਼ ਵਿਚ ਕਲਾਕਾਰ ਦੀ ਕਥਨੀ ਅਤੇ ਕਰਨੀ ਵਿਚ ਇਕਸੁਰਤਾ ਜਾਂ ਪਾੜਾ ਹੋਵੇ। ਜੇਕਰ ਸਾਹਿਤਕਾਰ ਆਪ ਕਥਨੀ ਅਤੇ ਕਰਨੀ ਦਾ ਪੂਰਾ ਹੋਵੇ ਤਾਂ ਸੁਭਾਵਕ ਹੀ ਸੰਬੰਧਤ ਸਮਾਜ ਦੀਆਂ ਕਦਰਾਂ-ਕੀਮਤਾਂ ਉੱਪਰ ਉਸ ਦੇ ਪ੍ਰਤਿਭਾਸ਼ੀਲ ਚਿੰਤਨ ਅਤੇ ਵਿਵਹਾਰ ਦਾ ਸਿਰਜਣਾਤਮਕ ਅਸਰ ਹੋਵੇਗਾ ਅਤੇ ਜੇਕਰ ਅਜਿਹਾ ਨਹੀਂ ਤਾਂ ਸਿਫ਼ਤੀ ਪ੍ਰਭਾਵ ਅਤੇ ਮੋੜੇ ਦੀ ਆਸ ਨਿਰਮੂਲ ਹੈ।

ਅੰਤ ਵਿਚ ਨਿਰਣੇ ਵਜੋਂ ਸੰਖੇਪ ਵਿਚ ਆਖਿਆ ਜਾ ਸਕਦਾ ਹੈ ਕਿ ਦਿਸਦੇ ਸੰਸਾਰ ਦੇ ਸਮਵਿੱਥ ਸਤਯਮ, ਸ਼ਿਵਮ ਅਤੇ ਸੁੰਦਰਮ 'ਤੇ ਆਧਾਰਤ ਇਕ ਹੋਰ ਨਵੇਂ ਅਤੇ ਆਕਰਸ਼ਕ ਕਲਾਤਮਕ ਜਾਂ ਕਾਲਪਨਿਕ ਮਨੁੱਖੀ ਸੰਸਾਰ ਜਾਂ ਬੇਗ਼ਮਪੁਰਾ ਦੀ ਸਿਰਜਣਾ ਦੀ ਸੁਹਿਰਦ ਤਾਂਘ ਦਾ ਦੂਜਾ ਨਾਂ ਹੀ ਕਲਾ ਹੈ। ਕਿਉਂਕਿ ਬਾਹਰੀ ਪਦਾਰਥਕ ਜਗਤ ਅਤੇ ਮਨੁੱਖ ਦੇ ਵਸਾਏ ਜਗਤ ਦਰਮਿਆਨ ਇਕ ਪ੍ਰਕਾਰ ਦਾ ਸਦੀਵੀ ਪਾੜਾ ਅਤੇ ਅਸੰਤੁਲਨ ਹਮੇਸ਼ਾ ਹੀ ਕਾਇਮ ਰਹਿੰਦਾ ਹੈ ਅਤੇ ਇਹ ਪਾੜਾ ਸੰਵੇਦਨਸ਼ੀਲ ਅਤੇ ਪ੍ਰਤਿਭਾਵਾਨ ਕਲਾਕਾਰਾਂ ਦੇ ਮਨ-ਮਸਤਕ ਨੂੰ ਅਕਸਰ ਬੇਚੈਨ ਕਰਦਾ ਹੈ। ਇਸ ਪਾੜੇ ਅਤੇ ਬੇਚੈਨੀ ਨੂੰ ਮੇਟਣ ਅਤੇ ਸੰਬੰਧਤ ਭਾਈਚਾਰੇ ਅੰਦਰ ਇਕ ਪ੍ਰਕਾਰ ਦੀ ਸਿਰਜਣਾਤਮਕ ਸਥਿਰਤਾ ਅਤੇ ਇਕਸੁਰਤਾ ਲਿਆਉਣ ਦੇ ਸੁਪਨੇ ਨੂੰ ਸਾਕਾਰ ਕਰਨ ਦੇ ਸੁਹਿਰਦ ਯਤਨਾਂ ਅਧੀਨ ਹੀ ਕਲਾਕਾਰ-ਮਨ ਅਨੁਭਵ ਅਤੇ ਕਲਪਨਾ ਦੇ ਸਹਾਰੇ ਇਕ ਨਵਾਂ-ਨਰੋਆ ਆਦਰਸ਼ ਮਨੁੱਖੀ ਸੰਸਾਰ ਸਿਰਜਣ ਦੇ ਰਚਨਾਤਮਕ ਆਹਰੇ ਲੱਗੇ ਰਹਿੰਦੇ ਹਨ।

ਕਲਾਤਮਕ ਪੁਨਰ-ਨਿਰਮਾਣ ਦੀ ਨਿਰੰਤਰ ਪ੍ਰਵਾਹਮਾਨ ਪ੍ਰਕਿਰਿਆ ਅਧੀਨ ਜਿਹੋ ਜਿਹਾ ਵੀ ਸੰਸਾਰ ਸਿਰਜ ਲਿਆ ਜਾਵੇ, ਉਹ ਸਾਰੇ ਮਨੁੱਖਾਂ ਦੀਆਂ ਸਮੁੱਚੀਆਂ ਉਮੰਗਾਂ ਅਤੇ ਤਾਂਘਾਂ 'ਤੇ ਪੂਰਾ ਨਹੀਂ ਉੱਤਰੇਗਾ। ਇਸ ਲਈ ਮਨੁੱਖ ਨੂੰ ਕਲਾ ਜਾਂ ਕਲਪਨਾ ਦਾ ਸਹਾਰਾ ਲੈਣਾ ਪੈਂਦਾ ਰਹੇਗਾ ਅਤੇ ਇਵੇਂ ਹਰ ਯੁਗ ਵਿਚ ਮਨੁੱਖੀ ਜੀਵਨ, ਸੋਚਧਾਰਾ, ਵਿਅਕਤਿੱਤਵ ਅਤੇ ਕਦਰਾਂ-ਕੀਮਤਾਂ ਦੀ ਸਿਹਤਯਾਬੀ ਅਤੇ ਸਮੁੱਚੀਆਂ ਕੋਮਲ ਕਲਾਵਾਂ ਦੇ ਮਹੱਤਵ ਦਾ ਬਣਿਆ ਰਹਿਣਾ ਯਕੀਨੀ ਹੈ।□□

[ਲੈਕਚਰਾਰ, ਪੰਜਾਬੀ ਵਿਭਾਗ, ਮਾਤਾ ਗੁਜਰੀ ਕਾਲਿਜ, ਫ਼ਤਿਹਗੜ੍ਹ ਸਾਹਿਬ]





## ਦੋਸਤੀ ਦੀ ਰੁੱਤ [ਸੁਰਿੰਦਰ ਗਿੱਲ]

ਪੰਜਾਬੀ ਕਵਿਤਾ ਦੀ ਸਿਰਜਣਧਾਰਾ ਵਿਚ ਸਾਢੇ ਚਾਰ ਦਹਾਕਿਆਂ ਤੋਂ ਰਚਨਾਤਮਕ ਤੌਰ 'ਤੇ ਸਰਗਰਮ ਰਹਿਣ ਵਾਲੇ ਸੁਰਿੰਦਰ ਗਿੱਲ ਨੇ ਛੇ ਕਾਵਿ ਪੁਸਤਕਾਂ ਦੀ ਸਿਰਜਣਾ ਕੀਤੀ ਹੈ। 'ਦੋਸਤੀ ਦੀ ਰੁੱਤ' (ਤਰਲੋਚਨ ਪਬਲਿਸ਼ਰਜ਼, ਚੰਡੀਗੜ੍ਹ, ਪੰਨੇ 80, ਮੁੱਲ 100 ਰੁਪਏ, 2007) ਨਾਂ ਦੀ ਛੇਵੀਂ ਪੁਸਤਕ ਸਮੇਤ ਪਹਿਲੀਆਂ ਪੰਜ ਪੁਸਤਕਾਂ—'ਸ਼ਗਨ' 1963, 'ਸਫ਼ਰ ਤੇ ਸੂਰਜ' 1967, 'ਗੂੰਗਾ ਦਰਦ' 1987, 'ਆਵਾਜ਼' 1998 ਅਤੇ 'ਹੁਣ ਧੀਆਂ ਦੀ ਵਾਰੀ' 2005, ਵਿਚ ਉਸਦੇ ਨਿੱਜ ਦਾ ਦਖ਼ਲ ਹੈ। ਇਹ ਦਖ਼ਲ ਸੁਰਿੰਦਰ ਗਿੱਲ ਨੂੰ ਜਿੱਥੇ ਉਸਦੇ ਸਮਕਾਲੀ ਕਵੀਆਂ ਤੋਂ ਵਖਰਿਆਉਂਦਾ ਹੈ, ਉੱਥੇ ਉਸਦੀ ਕਾਵਿ ਪ੍ਰਤਿਭਾ ਦੀ ਵੱਖਰੀ ਪਛਾਣ ਦਾ ਸੂਚਕ ਵੀ ਬਣਦਾ ਹੈ। ਕਵਿਤਾ ਵਿਚ ਕਵੀ ਦੇ ਨਿੱਜ ਦਾ ਦਖ਼ਲ ਇਕ ਤਰੀਕੇ ਨਾਲ ਉਸਦਾ ਵਿਅਕਤੀਗਤ ਕਾਵਿ-ਮਾਰਗ ਹੈ ਜਿਸ ਰਾਹੀਂ ਉਸਨੇ ਸਮਾਜਕ ਯਥਾਰਥ ਦੀ ਤਹਿ ਹੇਠ ਕੰਮ ਕਰਦੇ ਵਿਭਿੰਨ ਸਮਾਜਕ ਪ੍ਰਬੰਧਾਂ ਨੂੰ ਕਲਾਤਮਕ ਤਰੀਕੇ ਨਾਲ ਵਾਚਣਾ ਹੁੰਦਾ ਹੈ। ਐਪਰ ਆਪਣੇ ਸਮੂਲਚੇ ਰਚਨਾਤਮਕ ਸਫ਼ਰ ਦੌਰਾਨ, ਡਾ. ਰਘਬੀਰ ਸਿੰਘ ਦੇ ਸ਼ਬਦਾਂ ਵਿਚ, "ਸੁਰਿੰਦਰ ਗਿੱਲ ਨੇ ਆਪਣੀ ਪਛਾਣ ਪ੍ਰਗਤੀਵਾਦੀ ਕਦਰਾਂ-ਕੀਮਤਾਂ ਨੂੰ ਅਪਣਾ ਕੇ ਪਰ ਰਵਾਇਤੀ ਪ੍ਰਗਤੀਵਾਦ ਦੇ ਸਮਵਿੱਥ ਚੱਲ ਕੇ ਕਾਵਿ-ਰਚਨਾ ਕਰਦੇ ਰਹਿਣ ਦੁਆਰਾ ਸਥਾਪਤ ਕੀਤੀ ਹੈ। ਇਹ ਗੱਲ ਉਸਦੇ ਪ੍ਰਗਤੀਵਾਦੀ ਧਾਰਾ ਨਾਲ ਰਿਸ਼ਤੇ ਉੱਤੇ ਹੀ ਲਾਗੂ ਨਹੀਂ ਹੁੰਦੀ, ਸੱਠਵਿਆਂ ਤੋਂ ਲੈ ਕੇ ਹੁਣ ਤਕ ਚੱਲੀਆਂ ਵੱਖ ਵੱਖ ਲਹਿਰਾਂ, ਪ੍ਰਯੋਗਵਾਦ, ਆਧੁਨਿਕਤਾ, ਜੁਝਾਰਧਾਰਾ ਅਤੇ ਰੁਮਾਂਟਿਕ ਪੁੱਠ ਵਾਲੀ ਸੁਹਜਵਾਦੀ ਕਾਵਿ-ਧਾਰਾ ਨਾਲ ਰਿਸ਼ਤੇ ਦੇ ਸੰਬੰਧ ਵਿਚ ਵੀ ਪੂਰੀ ਤਰ੍ਹਾਂ ਲਾਗੂ ਹੁੰਦੀ ਹੈ। ਉਹ ਇਹਨਾਂ ਸਭਨਾਂ ਹੀ ਧਾਰਾਵਾਂ ਨਾਲ ਪੱਲਾ ਤਾ ਮੇਚਦਾ ਰਿਹਾ ਹੈ ਪਰ ਇਹਨਾਂ ਵਿਚ ਰਲਣ ਦਾ ਉਸਨੇ ਕੋਈ ਯਤਨ ਨਹੀਂ ਕੀਤਾ।'

'ਦੋਸਤੀ ਦੀ ਰੁੱਤ' ਵਿਚ ਅਛੋਪਲੇ ਜਿਹੇ ਪ੍ਰਗਟ ਹੋਏ ਸੁਰਿੰਦਰ ਗਿੱਲ ਦੇ ਕਾਵਿ-ਸਿਧਾਂਤ ਨੂੰ ਪੇਸ਼ ਕਰਦੀਆਂ ਹੇਠਲੀਆਂ ਸਤਰਾਂ ਵੀ ਉਕਤ ਮੱਤ ਨੂੰ ਹੀ ਪੁਸ਼ਟ ਕਰਦੀਆਂ ਹਨ:

*ਜਦੋਂ ਕਦੀ ਵੀ ਮਨ ਅੰਬਰ 'ਤੇ/ਕੋਈ ਕਾਲਾ ਬੱਦਲ ਛਾਇਆ*
*ਕੋਈ ਦਿਲਾਸਾ ਕੋਈ ਸਿਧਾਂਤ ਕੰਮ ਨਾ ਆਇਆ*
*ਸੰਕਟ ਵੇਲੇ ਕਵਿਤਾ ਨੇ ਹੀ ਸਾਥ ਨਿਭਾਇਆ*
*ਕੋਈ ਪਿਆਰੀ ਲਹਿਰ ਜਾਂ ਕਰੜਾ ਕਹਿਰ ਵਰਤਦਾ*
*ਕਵਿਤਾ ਅੰਗ ਸੰਗ ਹੁੰਦੀ*
*ਗ਼ਮਾਂ ਵਿਚ ਡੁੱਬਦਾ ਤਾਂ ਕਾਵਿ ਦੀ ਕੋਈ ਛੱਲ ਜਿਹੀ ਉਠਦੀ*
*ਲਹਿਰਾਂ ਸੰਗ ਝੂਮਦਾ ਤਾਂ ਕਾਵਿ ਦਾ ਦਰਿਆ ਜਿਹਾ ਵਗਦਾ*

'ਦੋਸਤੀ ਦੀ ਰੁੱਤ' ਪੁਸਤਕ ਵਿਚ ਅੰਕਤ ਕਵਿਤਾਵਾਂ ਹੇਠ ਦਿੱਤੇ ਰਚਨਾ ਦੇ ਸਥਾਨ ਦੇ ਵੇਰਵੇ ਤੋਂ ਪਤਾ ਲਗਦਾ ਹੈ ਕਿ ਇਸ ਪੁਸਤਕ ਦੀ ਆਧਾਰ-ਸਮੱਗਰੀ ਆਸਟਰੇਲੀਆ, ਅਮਰੀਕਾ ਅਤੇ ਭਾਰਤ ਦੇ ਕੁਝ ਸ਼ਹਿਰਾਂ ਦੇ ਭੂ-ਖੰਡਾਂ ਵਿਚਲੇ ਜੀਵਨ ਵਿਚ ਕਾਰਜਸ਼ੀਲ ਭਾਵ ਹਨ। ਜੂਨ 2003 ਤੋਂ ਜੂਨ 2007 ਤਕ ਦੀਆਂ ਮਿਤੀਆਂ ਤੋਂ ਪਤਾ ਲਗਦਾ ਹੈ ਕਿ ਇਸ ਪੁਸਤਕ ਵਿਚ ਸੁਰਿੰਦਰ ਗਿੱਲ ਦੀ ਚਾਰ ਸਾਲ ਦੀ ਰਚਨਾਤਮਕ ਕਮਾਈ ਹੈ। ਐਪਰ ਕਵਿਤਾ ਦੀ ਧੁਨੀ ਕਾਲ ਤੇ ਵਿਸ਼ੇਸ਼ ਭੂ-ਖੰਡ ਦੇ ਜੀਵਨ-ਯਥਾਰਥ ਥਾਣੀਂ ਲੰਘਦੀ ਹੋਈ ਇਹਨਾਂ ਤੋਂ ਪਾਰ ਜਾ ਬਿਰਾਜਦੀ ਹੈ ਜਿੱਥੇ ਕਵਿਤਾ ਦਾ ਅਸਲ ਟਿਕਾਣਾ ਹੁੰਦਾ ਹੈ। ਯਾਨੀ ਕਵਿਤਾ ਆਪਣੇ ਨਿਰਵਿਸ਼ੇਸ਼ ਸੱਚ ਵਿਚ ਜਾ ਸਮਾਉਂਦੀ ਹੈ। ਕਵੀ ਦੇ ਨਿੱਜ ਦਾ ਦਖ਼ਲ ਸਰਵਵਿਆਪੀ ਸੱਚ ਵਿਚ ਲੀਨ ਹੋ ਜਾਂਦਾ ਹੈ।

'ਦੋਸਤੀ ਦੀ ਰੁੱਤ' ਪੁਸਤਕ ਦਾ ਨਾਮਕਰਣ ਵੀ ਸੁਰਿੰਦਰ ਗਿੱਲ ਦੀ ਕਵਿਤਾ ਦੀ ਮੂਲ ਧੁਨੀ ਵੱਲ ਸੰਕੇਤ ਕਰਦਾ ਹੈ। ਸੁਰਿੰਦਰ ਗਿੱਲ ਨੂੰ ਆਪਣੀ ਕਵਿਤਾ ਵਿਚ ਦੋਸਤੀ ਦੀ ਰੁੱਤ ਪੈਦਾ ਕਰਨ ਦੀ

ਲੋੜ ਕਿਉਂ ਪਈ ? ਇਸ ਪ੍ਰਸ਼ਨ ਦਾ ਉੱਤਰ ਸਮਕਾਲੀ ਜੀਵਨ-ਪਰਿਸਥਿਤੀਆਂ ਵਿਚੋਂ ਖੋਜਿਆ ਜਾ ਸਕਦਾ ਹੈ। ਅੰਤਰ ਰਾਸ਼ਟਰੀ, ਰਾਸ਼ਟਰੀ, ਪ੍ਰਾਂਤਕ, ਪਿੰਡ, ਸ਼ਹਿਰ, ਘਰ ਇਤਿਆਦਿ ਦੇ ਸਮਨਵੈ ਵਿਚੋਂ ਉਪਜਦੀਆਂ ਜੀਵਨ-ਸਥਿਤੀਆਂ ਨਵੀਆਂ ਸਾਂਝਾਂ, ਰਿਸ਼ਤਿਆਂ ਤੇ ਦੋਸਤੀਆਂ ਵੱਲ ਸੰਕੇਤ ਕਰਦੀਆਂ ਹਨ, ਜਿਹਨਾਂ ਨੂੰ ਅਰਥ ਦੇਣ ਲਈ ਸੁਰਿੰਦਰ ਗਿੱਲ ਦੀ ਕਵਿਤਾ ਦਾ ਜਨਮ ਹੋਇਆ। ਜੀਵਨ-ਸਥਿਤੀਆਂ ਨੂੰ ਅਰਥ ਦੇਣ ਸਮੇਂ ਕਵਿਤਾ ਕਦੇ ਭਾਵਮੂਲਕ ਸਥਿਤੀ ਵਾਲੀ ਕਵਿਤਾ ਦਾ ਰੂਪ ਧਾਰ ਜਾਂਦੀ ਹੈ ਅਤੇ ਕਦੇ ਸਥਿਤੀਮੂਲਕ ਭਾਵ ਵਾਲੀ ਕਵਿਤਾ ਦਾ।

ਸੁਰਿੰਦਰ ਗਿੱਲ ਦੀ ਪ੍ਰਾਪਤ ਪੁਸਤਕ ਵਿਚ ਕਾਰਜਸ਼ੀਲ ਭਾਵਾਂ ਦੇ ਵਰਗੀਕਰਣ ਦੇ ਆਧਾਰ ਉੱਤੇ ਕਿਹਾ ਜਾ ਸਕਦਾ ਹੈ ਕਿ ਇਸ ਵਿਚ ਕਵੀ ਦੇ ਨਿੱਜੀ ਭਾਵਾਂ ਦੇ ਨਾਲ ਨਾਲ ਸਮੂਹਕ ਭਾਵਾਂ ਦੀ ਪੇਸ਼ਕਾਰੀ ਵੀ ਹੋਈ ਹੈ। ਕਵਿਤਾ ਵਿਚ ਭਾਵ ਕੁਝ ਇਸ ਤਰ੍ਹਾਂ ਦੀ ਰਚਨਾਤਮਕ ਭੂਮਿਕਾ ਨਿਭਾਉਂਦੇ ਹਨ: ਔਰਤ ਤੇ ਮਰਦ ਦੇ ਪਿਆਰ ਪ੍ਰਸੰਗਾਂ ਨੂੰ ਉਘਾੜਦੇ ਹਨ (ਮੈਂ ਬਹੁਤ ਉਦਾਸ ਹਾਂ, ਘਸਮੈਲੀਆਂ ਲੀਕਾਂ, ਖਟਮਲ), ਪੂੰਜੀ ਪ੍ਰਭਾਵਤ ਦ੍ਰਿਸ਼ਟੀ ਵਾਲੇ ਪਰਵਾਸੀ ਵਿਅਕਤੀ ਦੇ ਦੀਰਘ ਦੁਖਾਂਤ ਨੂੰ ਪ੍ਰਗਟਾਉਂਦੇ ਹਨ (ਸੰਤਾਪ, ਲੋਕ ਸ਼ੋਭਾ, ਜੰਦਰੇ, ਦੀਰਘ ਦੁਖਾਂਤ, ਮੋਹ ਮਾਰੇ), ਆਧੁਨਿਕਤਾ ਨੂੰ ਪ੍ਰਚਾਰਨ ਵਾਲੇ ਵਿਦਵਾਨ ਦੀ ਪਰੰਪਰਕ ਜੀਵਨ-ਸ਼ੈਲੀ ਨੂੰ ਪਕੜਦੇ ਹਨ (ਦਰਿਆ), ਸਾਹਿਤ ਸਮਾਗਮਾਂ ਦੇ ਅਸਲ ਵਰਤਾਰੇ ਨੂੰ ਦਿਖਾਉਂਦੇ ਹਨ (ਸਾਹਿਤ ਸਮਾਗਮ), ਅਸਲ ਤੇ ਨਕਲ ਦੇ ਫ਼ਰਕ ਨੂੰ ਮਹਿਸੂਸ ਕਰਵਾਉਂਦੇ ਹਨ (ਕੁੱਖ ਦਾ ਰਿਸ਼ਤਾ), ਸਾਂਝ-ਪਿਆਰ-ਦੋਸਤੀ ਤੇ ਵਫ਼ਾ ਦੇ ਵਰਤਾਰਿਆਂ ਨੂੰ ਛਾਣਦੇ ਤੇ ਪਛਾਣਦੇ ਹਨ (ਅੱਜ ਕੱਲ੍ਹ, ਰੱਦੀ ਦੀ ਟੋਕਰੀ), ਜਾਤ-ਪਾਤ-ਨਸਲ-ਰੰਗ ਦੇ ਸੀਮਤ ਦ੍ਰਿਸ਼ਟੀ ਨਗ਼ਮਿਆਂ ਦੀ ਥਾਂ ਮਾਨਵਵਾਦੀ ਅਸੀਮਤ ਦ੍ਰਿਸ਼ਟੀ ਦਾ ਨਗ਼ਮਾ ਲੈ ਕੇ ਹਾਜ਼ਰ ਹੁੰਦੇ ਹਨ (ਗੀਤ), ਵਿਛੜੇ ਮਿੱਤਰ ਪਿਆਰੇ ਦੀ ਯਾਦ ਤਾਜ਼ਾ ਕਰਦੇ ਹਨ (ਫ਼ਾਸਲਾ, ਮੁਸਕਣੀ, ਕ੍ਰਿਸ਼ਮਾ, ਇਕ ਮਿਲਣੀ, ਹੁਣ ਕਦੇ ਆਉਣਾ), ਇਕਲਾਪੇ ਦੇ ਰੋਗੀਆਂ ਦੀ ਮਨੋਦਸ਼ਾ ਨੂੰ ਪਕੜਦੇ ਹਨ (ਤੁਰਦੇ ਰਹੀਏ, ਥਿੰਡੇ, ਵੀਜ਼ਾ), ਮਾਨਵੀ ਵਿਗੋਚਿਆਂ ਨੂੰ ਸਭਿਆਚਾਰਕ ਪ੍ਰਸੰਗਾਂ 'ਚ ਉਘਾੜਦੇ ਹਨ (ਕਾਲਾ ਅੰਬਰ ਪਾਟੀ ਟਾਕੀ, ਘੋੜਾ, ਮਨਹੂਸ ਦਿਨ), ਸਾਂਝੇ ਸੰਗਰਾਮ ਦੀ ਮੰਗ ਤੇ ਮਜਬੂਰੀ ਨੂੰ ਕੈਦ ਕਰਦੇ ਹਨ (ਕੱਖੋਂ ਹੌਲੇ, ਸਾਵਧਾਨ, ਉਦਾਸ ਰੁੱਤ, ਜ਼ਿੰਦਗੀ), ਸਾਹਿਤਕਾਰ ਦੇ ਸਿਰਜਣ ਕਰਮ ਅਤੇ ਉਸਦੀ ਸਿਰਜਣਾ ਤੋਂ ਦੁਖੀ ਸਾਹਿਤਕਾਰ ਦੇ ਅੰਦਰਲੇ ਨੂੰ ਪਕੜਦੇ ਹਨ (ਗੂੰਗੇ ਬੋਲੇ, ਸਿਆਣਪ, ਜਾਤੀ ਹਉਂ, ਸੁਲਗਦੀ ਅੱਖ), ਵਧਦੀ ਉਮਰ ਦੇ ਨਾਲ ਬਦਲਦੀ ਮਾਨਸਿਕਤਾ ਨੂੰ ਪਕੜਦੇ ਹਨ (ਉਮਰ ਦੇ ਨਾਲ ਨਾਲ)।

ਸੁਰਿੰਦਰ ਗਿੱਲ ਕਵਿਤਾ ਵਿਚ ਭਾਵਾਂ ਨੂੰ ਸਵੈ-ਵਿਰੋਧੀ ਭਾਸ਼ਕ ਸਥਿਤੀਆਂ ਰਾਹੀਂ ਸਿਰਜ ਕੇ ਆਪਣੇ ਸੰਕਲਪ ਨੂੰ ਸਪਸ਼ਟ ਕਰਦਾ ਹੈ। ਸੰਕਲਪ ਜੋ ਖਰੇ ਹਨ ਅਤੇ ਸਮੁੱਚੀ ਮਾਨਵ ਜਾਤੀ ਦੀ ਮਾਨਸਿਕ ਤੰਦਰੁਸਤੀ ਲਈ ਜ਼ਰੂਰੀ ਹਨ। ਕਵੀ ਨੇ ਆਪਣੇ ਸੰਕਲਪਾਂ ਦੀ ਸਪਸ਼ਟਤਾ ਲਈ ਵਿਰੋਧੀ ਸ਼ਬਦ-ਜੁੱਟਾਂ ਦੀ ਕਾਵਿਕ-ਜੁਗਤ ਵੀ ਅਪਨਾਈ ਹੈ। ਇਸੇ ਲਈ ਕਵਿਤਾ ਤਨਜ਼ ਦੀ ਧੁਨੀ ਨੂੰ ਪ੍ਰਗਟ ਕਰਦੀ ਹੈ। ਵੇਖੋ ਸਤਰਾਂ :

*ਓ ਮੂਰਖਾ!*
*ਤੂੰ ਕਿਉਂ ਮੁਰਦਾ ਹੋਈ ਮਰ ਮੁੱਕ ਗਈ*
*ਦੋਸਤੀ ਦੀ ਲਾਸ਼ ਚੁੱਕੀ ਫਿਰ ਰਿਹੈਂ ?*

o o o o o

*ਨਵੇਂ ਸਮੇਂ ਦੀ ਨਾੜ ਪਛਾਣੀਂ/ਮਾਲ ਪਰਾਇਆ ਸਤਿ ਕਰ ਜਾਣੀਂ*
*ਸਿਰ ਵਾਰਨ ਦੇ ਨਾਹਰੇ ਲਾਵੀਂ/ਜ਼ਰੀ ਝਰੀਟ ਨਾ ਲੱਗਣ ਦੇਵੀਂ*
*ਲਹੂ ਦੀ ਟਿੱਪ ਨਾ ਡੋਲ੍ਹੀਂ*
*ਮੱਥੇ ਤਿਊੜੀ ਕਦੇ ਨਾ ਪਾਵੀਂ/ਮੁਖ 'ਤੇ ਸਦ ਮੁਸਕਾਣ ਲਗਾਵੀਂ*
*ਭਰਮ ਜਾਲ ਸੰਸਾਰ ਸਿਰਜ ਕੇ/ਦੰਭ ਦੀ ਪੱਖੀ ਝੱਲੀਂ*



ਸੁਰਿੰਦਰ ਗਿੱਲ ਦੀ ਕਵਿਤਾ ਵਿਚ 'ਜਾਗਦੀ ਅੱਖ' ਤੇ 'ਪਾਰਖੂ ਅੱਖ' ਕ੍ਰਮਵਾਰ 'ਚੰਦਰੀ ਅੱਖ' ਤੇ 'ਕਲਹਿਣੀ ਅੱਖ' ਦਾ ਰੂਪ ਵੀ ਇਸੇ ਪ੍ਰਸੰਗ ਵਿਚ ਧਾਰਦੀਆਂ ਹਨ। ਪਹਿਲੀਆਂ ਦੋਵੇਂ ਅੱਖਾਂ ਪ੍ਰਗਤੀਸ਼ੀਲ-ਮਾਨਵਵਾਦੀ ਸੋਚ ਦੀ ਗਵਾਹ ਬਣੀਆਂ ਹਨ ਤੇ ਦੂਸਰੀਆਂ ਅੱਖਾਂ ਅਮਾਨਵਵਾਦੀ-ਅਰਾਜਕੀ ਵਰਤਾਰੇ ਦੀਆਂ ਸੂਚਕ ਹਨ। ਸਮਾਜ ਵਿਚ ਅਮਾਨਵਵਾਦੀ ਅਰਾਜਕਤਾਵਾਦੀ ਵਰਤਾਰਾ ਏਨੇ ਵਿਕਰਾਲ ਰੂਪ ਵਿਚ ਕਾਰਜਸ਼ੀਲ ਹੈ ਕਿ ਕਵਿਤਾ ਵਰਗਾ ਸੂਖ਼ਮ ਸਾਹਿਤ-ਰੂਪ ਵੀ ਆਪਣੇ ਆਪ ਨੂੰ ਪ੍ਰਸ਼ਨ ਕਰਦਾ ਹੈ। ਸੁਰਿੰਦਰ ਗਿੱਲ ਦੀ ਕਵਿਤਾ ਦਾ ਸੁਭਾਉ ਵੀ ਕੁਝ ਇਸੇ ਕਿਸਮ ਦਾ ਹੈ। ਵੇਖੋ ਸਤਰਾਂ:

*ਗੀਤ ਹੀ ਕਿਉਂ ਨਹੀਂ ਹੈ ?*
*ਗੀਤ ਕਿਉਂ ਗ਼ੈਰ ਹਾਜ਼ਰ ਹੈ ?*
*ਗੀਤ ਕਿੱਥੇ ਤੁਰ ਗਏ ?*
*ਗੀਤ ਕਿਸ ਕਾਲੀ ਕਬਰ ਵਿਚ ਦਫ਼ਨ ਕਰ ਦਿੱਤੇ ਕਿਸੇ ਨੇ ?*

ਸੁਰਿੰਦਰ ਗਿੱਲ ਨੇ 'ਗੀਤ' ਸ਼ਬਦ ਦਾ ਪ੍ਰਯੋਗ ਕਵਿਤਾ ਤੇ ਜੀਵਨ-ਯਥਾਰਥ ਦੇ ਦਵੰਦ-ਪ੍ਰਸੰਗਾਂ ਨੂੰ ਉਘਾੜਨ ਲਈ ਕੀਤਾ ਹੈ। 'ਗੀਤ' ਸ਼ਬਦ ਦੇ ਅਨੇਕਾਂ ਪਾਸਾਰ ਬਣ ਜਾਂਦੇ ਹਨ ਜਿਹਨਾਂ ਵਿਚੋਂ ਵਿਆਪਕ ਪਾਸਾਰ ਹੈ ਜੀਵਨ ਦਾ ਗੀਤ।

ਸੁਰਿੰਦਰ ਗਿੱਲ ਨੇ ਆਪਣੀ ਕਵਿਤਾ ਵਿਚ ਸਮਾਜ ਦੇ ਕੁਹਜ ਤੇ ਸੁਹਜ ਦੇ ਚਿਤਰਣ ਰਾਹੀਂ ਮਾਨਵੀ ਜੀਵਨ ਦੇ ਗੀਤ ਨੂੰ ਨਵੇਂ ਅਰਥ ਪ੍ਰਦਾਨ ਕੀਤੇ ਹਨ ਜਿਹਨਾਂ ਵਿਚੋਂ ਪ੍ਰਮੁੱਖ ਹਨ: ਵਿਅਕਤੀ ਕੁਹਜ ਨਾਲ ਨਜਿੱਠਣ ਲਈ ਜਾਨ ਹਥੇਲੀ ਉੱਤੇ ਧਰ ਕੇ ਸੱਚ ਦਾ ਢੋਲ ਵਜਾਵੇ, ਹਉਮੈਂ ਦੀ ਭੱਠੀ ਵਿਚ ਜਲਣ ਤੋਂ ਬਚੇ, ਬੁਤ ਦੀ ਸਮਾਧ ਉੱਤੇ ਭਾਵਨਾ ਦੇ ਦੀਵੇ ਨਾ ਬਾਲੇ, ਮੁਰਦਾ ਮਨ-ਮਸਤਕ ਅੰਦਰ ਆਸ਼ਾ ਦੇ ਦੀਪ ਜਗਾਵੇ, ਹਾਦਸਿਆਂ ਦੇ ਹੜ੍ਹਾਂ ਨੂੰ ਡੱਕਣ ਲਈ ਦਰਦ ਵੰਡਾਉਣ ਦੀ ਰੀਤ ਪਾਲੇ, ਪਲ ਪਲ ਦੂਸਰੇ ਵਿਅਕਤੀ ਦੀ ਲੋੜ ਬਣੇ, ਘਰਾਂ ਵਿਚ ਸਦਾ ਹੀ ਨਿੱਕੇ ਨਿੱਕੇ ਰੁਝੇਵਿਆਂ ਦੀ ਰੌਣਕ ਲਾਈ ਰੱਖੇ, ਨਿੱਕੀਆਂ ਨਿੱਕੀਆਂ ਗੱਲਾਂ ਦੀ ਚਿੰਤਾ ਦੇ ਅਸਾਧ ਰੋਗ ਤੋਂ ਬਚੇ, ਖ਼ੁਸ਼ੀ ਦੀ ਭਾਲ ਲਈ ਮੇਲ ਮਿਲਾਪ ਦੇ ਮੇਲੇ ਲਾਈ ਰੱਖੇ, ਪੈਰੀਂ ਰੁੱਖੀਆਂ ਰਾਹੀਆਂ ਰੱਕੜਾਂ ਨੂੰ ਸਿਰੜ ਸਹਾਰੇ ਕੱਢੇ ...ਕਿਉਂ ? ਕਿਉਂ ਦਾ ਜਵਾਬ ਕਵਿਤਾ ਵਿਚ ਹੀ ਵਿਦਮਾਨ ਹੈ ਅਤੇ ਜਿਸਦੇ ਛੇ ਰੂਪਾਂ ਦੀ ਕ੍ਰਮਵਾਰ ਪਛਾਣ ਹੈ: ਪਹਿਲਾ, *ਜ਼ਿੰਦਗੀ ਦੀ ਮੁੱਖ ਧਾਰਾ/ਹੋ ਗਈ ਘੋਗੇ ਦੀ ਜੂਨ/ਹਰ ਵਿਅਕਤੀ ਆਪਣੇ ਸੀਮਤ ਖੋਲ ਅੰਦਰ ਸਿਮਟਿਆ।* ਦੂਸਰਾ, *ਆਪੋ ਆਪਣੇ ਕੋਠੇ ਸਭ ਨੇ/ ਜਿੱਤ ਦੇ ਝੰਡੇ ਨੇ ਗੱਡੇ/ਜਿੱਤਾਂ ਦੀ ਸੰਤੁਸ਼ਟੀ ਸਿਰ ਚੜ੍ਹ ਬੋਲੇ/ਆਪ ਸਹੇੜੇ ਖੋਲ਼ 'ਚ ਸਿਮਟੇ/ਹੋ ਗਏ ਕੱਖੋਂ ਹੌਲੇ।* ਤੀਸਰਾ, *ਜਦ ਕਦੇ ਕਿਸੇ ਖ਼ੁਸ਼ੀ ਦੀ ਭਾਲ 'ਚ ਨਿਕਲੇ/ਭਾਵਾਂ ਚਾਵਾਂ ਇੱਛਾਵਾਂ ਦੇ ਸਭ ਦਰਵਾਜ਼ੇ ਬੰਦ ਮਿਲੇ।* ਚੌਥਾ, *ਤਿੜਕ ਗਏ ਸਭ ਰਿਸ਼ਤੇ ਨਾਤੇ, ਟੁੱਟ ਗਏ ਵਿਸ਼ਵਾਸ/ਕਿਹੜੀ ਗੱਲ ਸਦੀਵੀ ਏਥੇ, ਕਿਹੜਾ ਬੋਲ ਅਡੋਲ।* ਪੰਜਵਾਂ, *ਕਿਸ ਰਾਜੇ ਦੀ ਹੈ ਇਹ ਨਗਰੀ, ਕੂੜ ਕੁਸੱਤਿ ਪ੍ਰਧਾਨ/ਹੱਕ ਸੱਚ ਮੂੰਹ ਜੰਦਰੇ ਲੱਗੇ ਚੋਰ ਵਜਾਵੇ ਢੋਲ।* ਛੇਵਾਂ, *ਜਬਰ ਜ਼ੁਲਮ ਦੇ ਸੰਕਟ ਸਾਹਵੇਂ/ਕਦੇ ਨਾ ਡੋਲੇ/ਕੰਬੇ/ਕਦੇ ਨਾ ਹੰਭੇ।*

ਉਦਾਸੀ, ਨਿਰਾਸ਼ਾ, ਆਸ਼ਾਮਈ ਸੰਗਰਾਮੀ ਸੋਚ, ਇਕਲਾਪਾ ਇਤਿਆਦਿ ਸੁਚੇਤ/ ਅਚੇਤ ਮਾਨਸਿਕ ਵਰਤਾਰਿਆਂ ਸੰਗ ਖਹਿੰਦੀ ਸੁਰਿੰਦਰ ਗਿੱਲ ਦੀ ਸੁਚੇਤ ਰਚਨਾਤਮਕ ਅਥਵਾ ਵਿਚਾਰਧਾਰਕ ਸੋਚ 'ਦੋਸਤੀ ਦੀ ਰੁੱਤ' ਵਿਚ ਪ੍ਰਗਟ 46 ਕਵਿਤਾਵਾਂ ਅਤੇ 7 ਗ਼ਜ਼ਲਾਂ ਦੇ ਰੂਪ ਵਿਚ ਜਿਸ ਕਾਵਿ ਨੂੰ ਜਨਮ ਦਿੰਦੀ ਹੈ, ਉਹ ਕਾਵਿ, ਸਮਕਾਲੀ, ਸਵੈ-ਕੇਂਦਰਤ ਕਾਵਿ ਸਿਰਜਣ-ਪ੍ਰਕਿਰਿਆ ਵਿਚ ਵਿਲੱਖਣ ਦਰਜਾ ਗ੍ਰਹਿਣ ਕਰਨ ਦੀ ਅਥਾਹ ਸ਼ਕਤੀ ਨਾਲ ਲਬਰੇਜ਼ ਹੈ।

[ਚੰਦਰ ਮੋਹਨ]

# ਅੰਬਰ ਦਾ ਪਰਛਾਵਾਂ [ਭਗਤ ਰਾਮ ਸ਼ਰਮਾ]

'ਅੰਬਰ ਦਾ ਪਰਛਾਵਾਂ' (ਰੂਹੀ ਪ੍ਰਕਾਸ਼ਨ, ਅੰਮ੍ਰਿਤਸਰ, ਪੰਨੇ 96, ਮੁੱਲ 70 ਰੁਪਏ) ਭਗਤ ਰਾਮ ਸ਼ਰਮਾ ਦੀ ਤੀਸਰੀ ਕਾਵਿ-ਪੁਸਤਕ ਹੈ। ਇਸ ਤੋਂ ਪਹਿਲਾਂ 'ਆਤਸ਼ੀ ਰੰਗ' ਅਤੇ 'ਮੈਂ ਖ਼ੁਦ ਹਿੰਦੋਸਤਾਨ ਬਣਾਂਗਾ' ਸਿਰਲੇਖਾਂ ਹੇਠ ਉਸ ਦੀਆਂ ਦੋ ਕਾਵਿ-ਪੁਸਤਕਾਂ ਪ੍ਰਕਾਸ਼ਤ ਹੋ ਚੁੱਕੀਆਂ ਹਨ। ਸਿਰਜਣਾਤਮਕ ਪੰਜਾਬੀ ਕਾਵਿ ਖੇਤਰ ਵਿਚ ਉਸਦੇ ਨਾਮ ਵਾਂਗ ਉਸਦੀ ਕਵਿਤਾ ਦੀ ਵੀ ਬਹੁਤੀ ਚਰਚਾ ਨਹੀਂ ਹੋਈ। 'ਅੰਬਰ ਦਾ ਪਰਛਾਵਾਂ' ਪੁਸਤਕ ਦੇ ਪੜ੍ਹਨ ਉਪਰੰਤ ਸੋਚ ਆਈ, ਕਿਉਂ ਨਹੀਂ ?

ਸਮਕਾਲੀ ਜ਼ਿੰਦਗੀ ਦੇ ਯਥਾਰਥ ਦੇ ਵਿਭਿੰਨ ਰੰਗਾਂ ਨੂੰ ਉਘਾੜਦੀ ਭਗਤ ਰਾਮ ਸ਼ਰਮਾ ਦੀ ਕਵਿਤਾ ਮਾਨਵੀ ਸੰਵੇਦਨਾ ਨੂੰ ਜਿਸ ਕਲਾਤਮਕ ਸ਼ਿੱਦਤ ਨਾਲ ਪਕੜ ਕੇ ਪਾਠਕਾਂ ਦੇ ਸਨਮੁਖ ਕਰਦੀ ਹੈ ਉਸਦੀ ਥਾਹ ਤਾਂ ਕਵਿਤਾ ਨੂੰ ਪੜ੍ਹ ਕੇ ਹੀ ਲਗਾਈ ਜਾ ਸਕਦੀ ਹੈ। ਪਰ ਆਪਣੀ ਗੱਲ ਹੱਥਲੀ ਪੁਸਤਕ ਵਿਚ ਦਰਜ ਹੇਠ ਲਿਖੀਆਂ ਕਾਵਿ-ਸਤਰਾਂ ਤੋਂ ਸ਼ੁਰੂ ਕਰਦੇ ਹਾਂ:

*ਜ਼ਿੰਦਗੀ ਦੀ ਪਿੱਠ ਵਿਚ*
*ਛੁਰਾ ਕੋਈ ਖੋਭ ਗਿਆ*
*ਕੌਣ ਗਿਆ ਕਿੱਲਾਂ ਇਹ ਖਿਲਾਰ ?*

ਕਵਿਤਾ ਵਿਚ ਵਰਤੇ 'ਛੁਰਾ' ਤੇ 'ਕਿੱਲਾਂ' ਸ਼ਬਦ ਵਰਤਮਾਨ ਵਿਅਕਤੀ ਦੀ ਭਾਵਬੋਧਕ ਸਥਿਤੀ ਦਾ ਪ੍ਰਗਟਾਅ ਹਨ। ਕਿੱਲਾਂ ਐਸਾ ਪ੍ਰਤੀਕ ਹੈ ਜਿਹੜਾ ਅੱਜ ਦੇ ਮਨੁੱਖ ਦੀ ਵਸਤੂਗਤ ਸਥਿਤੀ ਦਾ ਸੰਕੇਤ ਦਿੰਦਾ ਹੈ। ਉਂਝ ਵੀ ਕਵਿਤਾ ਵਿਚਲੇ ਪ੍ਰਤੀਕਾਂ ਨੇ ਵਸਤੂਗਤ ਸਥਿਤੀ ਦੇ ਸੰਕੇਤ ਦੀ ਥਾਂ ਲੈ ਕੇ ਮਾਨਵੀ ਸੰਵੇਦਨਾ ਨੂੰ ਪਕੜਨਾ ਹੁੰਦਾ ਹੈ। ਜਿਵੇਂ 'ਕਿੱਲਾਂ ਖਿਲਾਰਨਾ' ਤੇ 'ਛੁਰਾ ਖੋਭਣਾ' ਸੰਕੇਤ ਬਣਦੇ ਹਨ ਕਿ ਛੁਰਾ ਖੋਭਣ ਤੇ ਕਿੱਲਾਂ ਖਿਲਾਰਨ ਵਾਲਾ ਵਿਅਕਤੀ/ਸਮਾਜ/ਪ੍ਰਬੰਧ ਬੇਰਹਿਮ ਤੇ ਜ਼ਾਲਮ ਹੋਵੇਗਾ। ਐਸਾ ਜ਼ਾਲਮ, ਜਿਸਨੇ ਮਨੁੱਖੀ ਹਾਸਿਆਂ ਨੂੰ ਚੁਰਾ ਕੇ ਲੋਕਾਂ ਦੇ ਖ਼ੂਨ ਨੂੰ ਸਫ਼ੈਦ ਕਰ ਦਿੱਤਾ ਹੋਵੇ ਅਤੇ ਜਾਤ-ਧਰਮ ਦੇ ਦੈਂਤਾਂ ਨੂੰ ਸਮਾਜ ਵਿਚ ਕਾਰਜਸ਼ੀਲ ਕਰਵਾ ਕੇ ਮਾਨਵੀ ਹਾਸਿਆਂ ਨੂੰ ਸੋਗੀ ਸੋਗੀ ਫਿਜ਼ਾ ਵਿਚ ਤਬਦੀਲ ਕਰ ਦਿੱਤਾ ਹੋਵੇ। ਉਪਰੰਤ ਪਿਆਰ ਦੇ ਭਾਵਾਂ ਨੂੰ ਲੋਕਾਂ ਦੇ ਦਿਲਾਂ 'ਚੋਂ ਉਡਾ ਦੇਵੇ। ਭਗਤ ਰਾਮ ਸ਼ਰਮਾ ਦੀ ਕਵਿਤਾ ਅਜਿਹੀ ਫ਼ਿਜ਼ਾ 'ਚੋਂ ਜਨਮ ਲੈ ਕੇ ਅਜਿਹੀ ਫ਼ਿਜ਼ਾ ਨੂੰ ਹੀ ਪ੍ਰਗਟਾਉਂਦੀ ਹੈ ਜਦੋਂ ਉਹ ਲਿਖਦਾ ਹੈ:

*ਦਿਲ ਦੀ ਵੇਦਨ ਕਿਸ ਨੂੰ ਕਹੀਏ ?*
*ਚੁੱਪ ਵੀ ਆਖ਼ਰ ਕੀਕੁਰ ਰਹੀਏ ?*

ਸ਼ਰਮਾ ਦੀ ਕਵਿਤਾ ਲੋਕ-ਦਿਲ ਦੀ ਚੁੱਪ-ਵੇਦਨ ਨੂੰ ਕਾਵਿ-ਸੰਵੇਦਨਾ ਵਿਚ ਤਬਦੀਲ ਕਰਕੇ ਪਾਠਕਾਂ ਸਨਮੁਖ ਹਾਜ਼ਰ ਹੁੰਦੀ ਹੈ। ਵਰਤਮਾਨ ਸਥਿਤੀ ਵਿਚ ਆਮ ਵਿਅਕਤੀ ਦੀ ਹਾਜ਼ਰੀ ਦਾ ਕਾਵਿ ਰੂਪਾਂਤਰਣ ਇਝ ਕਰਦੀ ਹੈ:

*ਏਸ ਸਰਾਪੇ ਸ਼ਹਿਰ ਦੀ ਵਿਥਿਆ/ਦੱਸੋ ਕਿਸਨੂੰ ਕਹੀਏ ?*
*ਬੂਹਿਆਂ ਅੰਦਰ ਬਲ ਤਪਦੇ ਨੇ/ਗਲੀਏਂ ਵਗੇ ਝਨਾਅ*

ਭਗਤ ਰਾਮ ਸ਼ਰਮਾ ਦੀ ਕਵਿਤਾ ਉਹਦੇ ਸਵੈ ਦਾ ਪ੍ਰਗਟਾਅ ਹੈ ਅਤੇ ਸਵੈ ਦਾ ਪ੍ਰਗਟਾਅ ਹੀ ਕਵਿਤਾ ਦਾ ਧਰਮ ਹੈ। ਇਸ ਧਰਮ ਨੇ ਕਲਾ-ਧਰਮ ਵਿਚ ਉਦੋਂ ਵਟਣਾ ਹੁੰਦਾ ਹੈ ਜਦੋਂ ਇਹ ਸਵੈ ਦੀ ਪੁਨਰ-ਸਿਰਜਣ ਪ੍ਰਕਿਰਿਆ ਵਿਚ ਪੈਂਦਾ ਹੈ। ਸ਼ਰਮਾ ਦੀ ਕਵਿਤਾ ਵਿਚੋਂ ਉਸਦੇ ਸਵੈ ਦੀ ਪੁਨਰ-ਸਿਰਜਣਾ ਦਾ ਸਬੂਤ ਹੇਠਲੀਆਂ ਸਤਰਾਂ 'ਚੋਂ ਮਿਲਦਾ ਹੈ:

*ਵਰਤਮਾਨ ਨੂੰ ਰੌਂਦ ਕੇ ਲੰਘ ਗਏ*
*ਸਮੇਂ ਦੇ ਰੱਥ ਦੇ ਜ਼ਾਲਮ ਪਹੀਏ*

ਭਗਤ ਰਾਮ ਸ਼ਰਮਾ ਦੀ ਕਵਿਤਾ ਵਿਚ ਕਾਲ ਦਾ ਨਾ ਕੇਵਲ ਵਰਤਮਾਨ ਰੂਪ ਹਾਜ਼ਰ ਹੈ ਸਗੋਂ



ਵਰਤਮਾਨ ਨੂੰ ਬਣਾਉਣ ਵਾਲੇ ਭੂਤਕਾਲੀ ਅਤੇ ਭਵਿੱਖਕਾਲੀ ਰੂਪਾਂ ਦਾ ਕਾਰਜਸ਼ੀਲ ਸਿਲਸਿਲਾ ਵੀ ਦਿਖਾਈ ਦਿੰਦਾ ਹੈ। ਕਵੀ ਦੀ ਕਾਵਿ ਦ੍ਰਿਸ਼ਟੀ ਅਨੁਸਾਰ ਵਿਅਕਤੀ ਦਾ ਵਰਤਮਾਨ ਧੁਆਂਖਿਆ ਹੋਇਆ ਹੈ ਕਿਉਂਕਿ ਉਸਦਾ ਭੂਤਕਾਲ ਵਿਕਰਾਲ ਸੀ। ਉਸ ਦਾ ਭੂਤਕਾਲ ਵਿਕਰਾਲ ਸੀ ਤੇ ਵਰਤਮਾਨ ਧੁਆਂਖਿਆ ਹੋਇਆ ਹੈ, ਇਸ ਕਰਕੇ ਉਸਦਾ ਭਵਿੱਖ 'ਬਦ-ਨੀਅਤ' ਹੈ। ਤਿੰਨਾਂ ਕਾਲਾਂ ਵਿਚ ਵਿਚਰਦੇ ਅਜਨਬੀ ਚਿਹਰਿਆਂ 'ਚੋਂ ਅਪਨਾਪਣ ਢੂੰਡਣ ਕਰਕੇ ਹੀ ਸ਼ਾਇਦ ਭਗਤ ਰਾਮ ਸ਼ਰਮਾ ਨੇ ਹਿੰਦੂ, ਮੁਸਲਮ, ਸਿੱਖ, ਈਸਾਈ ਫਿਰਕਿਆਂ ਦੇ ਇਤਿਹਾਸਕ-ਮਿਥਿਹਾਸਕ ਸ਼ਬਦਾਂ/ਸੰਕਲਪਾਂ ਦਾ ਪ੍ਰਯੋਗ ਕੀਤਾ ਹੈ। ਇਹ ਵੀ ਤਾਂ ਹੋ ਸਕਦਾ ਹੈ ਕਿ ਅਜਿਹਾ ਪ੍ਰਯੋਗ ਉਸਨੇ ਹਿੰਦੂ ਪੰਜਾਬੀ ਕਵੀ, ਸਿੱਖ ਪੰਜਾਬੀ ਕਵੀ, ਮੁਸਲਮ ਪੰਜਾਬੀ ਕਵੀ ਦੀ ਬਣ ਚੁੱਕੀ ਸਾਹਿਤਕ ਇਤਿਹਾਸਕ ਮਨੌਤ ਨੂੰ ਤੋੜ ਕੇ ਪੰਜਾਬੀ ਕਵੀ ਦੀ ਸਰਬ ਸਾਂਝੀ ਸਥਾਪਨਾ ਨੂੰ ਸਥਾਪਤ ਕਰਨ ਲਈ ਕੀਤਾ ਹੋਵੇ। ਸਪਸ਼ਟਤਾ ਲਈ ਕਾਵਿ ਪੁਸਤਕ ਦੀ 'ਅੰਤਿਕਾ' ਵਿਚ ਦਿੱਤੇ ਅਗਾਂਹ ਲਿਖਤ ਸ਼ਬਦਾਂ/ਸੰਕਲਪਾਂ/ਨਾਵਾਂ/ਥਾਂਵਾਂ ਨੂੰ ਸਮਝਿਆ ਤੇ ਵਿਚਾਰਿਆ ਜਾ ਸਕਦੈ; ਕਮੰਦ, ਜਟਾਯੂ, ਪਰਸ ਰਾਮ, ਹਰਿ ਕੀ ਪਉੜੀ, ਜ਼ਮ ਜ਼ਮ, ਨੂਹ-ਤੂਫ਼ਾਨ, ਹਸਨ-ਹੁਸੈਨ, ਰਾਹੂ, ਭਵੀਖਣ, ਹਲਾਕੂ ਤੇ ਚੰਗੇਜ਼, ਨਾਦਰ ਸ਼ਾਹ ਅਬਦਾਲੀ, ਪਹਾੜਾ ਸਿੰਘ, ਤੇਜਾ ਸਿੰਘ ਤੇ ਲਾਲ ਸਿੰਘ, ਜੈ ਚੰਦ, ਚੰਦੂ ਖੱਤਰੀ, ਗੰਗੂ ਬ੍ਰਾਹਮਣ, ਬ੍ਰਹਮ-ਫਾਸ, ਬ੍ਰਹਮਾ, ਯਖ਼ਸ਼, ਕਲਪ-ਬ੍ਰਿਛ, ਕਾਮ-ਧੇਨੂੰ ਗਾਂ, ਕੁਕਨੁਸ, ਕਿਆਮਤ, ਕਲਪ, ਸ਼ੈਲ-ਪੁੱਤਰੀ, ਸਿੱਧ ਦਾਤਰੀ, ਮਹਾਂ-ਗੌਰੀ, ਕਾਦਰ, ਇਲਹਾਮ, ਸਤੀ ਸਵਿੱਤਰੀ, ਸਤੀ ਅਨੁਸੂਇਆ ਇਤਿਆਦਿ। ਇਹਨਾਂ ਤੋਂ ਬਿਨਾਂ ਕਈ ਹੋਰ ਅਜਿਹੇ ਸ਼ਬਦਾਂ/ਨਾਂਵਾਂ/ਥਾਵਾਂ, ਸੰਕਲਪਾਂ ਦਾ ਜ਼ਿਕਰ ਵੀ ਕਵਿਤਾ ਵਿਚ ਆਇਆ ਹੈ ਜਿਹਨਾਂ ਦਾ ਮਕਸਦ ਕਵਿਤਾ ਦੀ ਰਚਨਾ ਪ੍ਰਕਿਰਿਆ ਅਤੇ ਅਭਿਵਿਅਕਤੀ ਦਾ ਮਾਧਿਅਮ ਬਣ ਕੇ ਵਰਤਮਾਨ ਯਥਾਰਥ ਦਾ ਬੋਧ ਕਰਵਾਉਣਾ ਹੈ।

ਭਗਤ ਰਾਮ ਸ਼ਰਮਾ ਦਾ ਯਥਾਰਥ ਪ੍ਰਤੀ ਦ੍ਰਿਸ਼ਟੀਕੋਣ ਇਹ ਹੈ ਕਿ ਸਮਾਜਕ ਸੱਚ ਜਾਂ ਸਮਾਜਕ ਯਥਾਰਥ ਗੁਫ਼ਾ ਅੰਦਰ ਬੰਦ 'ਸੱਚ' ਹੈ ਅਤੇ ਜਿਸ ਦੀ ਰਿਹਾਈ ਕਰਨਾ ਕਵਿਤਾ ਦਾ ਮੂਲ ਪ੍ਰਯੋਜਨ ਹੁੰਦਾ ਹੈ। ਕਿਹਾ ਜਾ ਸਕਦਾ ਹੈ ਕਿ ਭਗਤ ਰਾਮ ਸ਼ਰਮਾ ਦੀ ਕਵਿਤਾ ਗੁਫਾ ਅੰਦਰ ਬੰਦ ਸਮਾਜਕ ਸੱਚ ਤਕ ਪਹੁੰਚਣ ਦਾ ਰਚਨਾਤਮਕ ਸੰਘਰਸ਼ ਹੈ। ਇਹ ਗੁਫ਼ਾ ਅੰਦਰ ਬੰਦ ਸੱਚ ਦੀ ਤਲਾਸ਼ ਦੀ ਕਵਿਤਾ ਹੈ। ਸ਼ਰਮਾ ਦੀ ਕਵਿਤਾ ਸਮਾਜਕ ਗੁਫ਼ਾ ਅੰਦਰ ਬੰਦ ਸੱਚ ਦੇ ਦੀਦਾਰ ਇੰਝ ਕਰਵਾਉਂਦੀ ਹੈ: ਮਜ਼ਹਬਾਂ, ਜਾਤਾਂ ਤੇ ਫਿਰਕਿਆਂ ਦੀ ਕੈਦ 'ਚ ਤਿਲਮਿਲਾਂਦੇ ਵਿਅਕਤੀ ਦੇ ਦਰਸ਼ਨ ਹੁੰਦੇ ਹਨ, ਊਜਾਂ, ਤੁਹਮਤਾਂ ਤੇ ਬੇਗ਼ਾਨੇਪਣ ਦਾ ਸੇਕ ਮਹਿਸੂਸਦੇ ਵਿਅਕਤੀ ਦੀ ਮਨੋ-ਸਮਾਜਕ ਦਸ਼ਾ ਰੂਪਮਾਨ ਹੁੰਦੀ ਹੈ, ਸਮਾਜਕ ਤੁਹਮਤਾਂ ਤੇ ਦੂਸ਼ਣਾਂ ਦੀ ਵਾਛੜ ਤੋਂ ਬਚਣ ਦਾ ਹੋਕਾ ਸੁਣਾਈ ਦਿੰਦਾ ਹੈ, ਹਨੇਰਿਆਂ ਨੂੰ ਹੰਢਾਉਣ ਵਾਲੇ ਸਰਾਪ ਤੇ ਸੰਤਾਪ ਨੂੰ ਵੰਗਾਰਦੀ ਸੋਚ ਕਾਰਜਸ਼ੀਲ ਦਿਖਾਈ ਦਿੰਦੀ ਹੈ। ਘਰ ਨੂੰ ਨਿੱਜ ਤੋਂ ਦੇਸ਼/ਦੁਨੀਆਂ ਤੇ ਸਮੁੱਚੀ ਕਾਇਨਾਤ ਤਕ ਫੈਲਣ ਦੀ ਬੇਨਤੀ ਪ੍ਰਾਪਤ ਹੈ, ਕਾਨੂੰਨ ਤੇ ਸਰਕਾਰ ਨੇ ਰਾਜਨੀਤਕ ਵਿਅਕਤੀ ਦੀ ਬੇ-ਗ਼ੈਰਤ ਲਾਲਸਾ ਦਾ ਸਾਥ ਦੇ ਕੇ ਆਮ ਵਿਅਕਤੀ ਦੀ ਜ਼ਿੰਦਗੀ ਨੂੰ ਤ੍ਰਿਸ਼ੂਲਾਂ ਤੇ ਕ੍ਰਿਪਾਨਾਂ ਸੰਗ ਭਿੜਾ ਕੇ ਭੌਰ ਭੌਰ ਕਰ ਦਿੱਤਾ ਹੈ, ਸਭਿਆਚਾਰਕ ਰਸਮਾਂ ਤੇ ਰਿਵਾਜਾਂ ਤੇ ਸਮਾਜਕ ਰਿਸ਼ਤਿਆਂ ਉੱਤੇ ਪੱਛਮੀ ਪਿਉਂਦ ਚੜ੍ਹ ਗਈ ਹੈ, ਭੁੱਖਾਂ ਤੇ ਥੁੜਾਂ ਵਿਚੋਂ ਉਪਜੇ ਦੁੱਖਾਂ ਦੀ ਪੰਡ ਚੁੱਕੇ ਅਦਨੇ ਇਨਸਾਨ ਦੀ ਗੱਲ ਅਦਨੇ ਇਨਸਾਨ ਦੇ ਦ੍ਰਿਸ਼ਟੀ-ਬਿੰਦੂ ਤੋਂ ਕੀਤੀ ਗਈ ਹੈ। ਮਿਸਾਲ ਦੇ ਤੌਰ 'ਤੇ ਵੇਖੋ ਹੇਠਲੀਆਂ ਸਤਰਾਂ:

*ਪਰ ਮੈਂ ਵਾਪਸ ਪਰਤ ਆਇਆ ਹਾਂ*
*ਤਾਂ ਕਿ ਅਦਨੇ ਆਦਮੀ ਨੂੰ ਦੱਸ ਸਕਾਂ*
*ਕੌਣ ? ਭਵੀਖਣ ਬਣਕੇ ਸਾਡੇ ਤੰਬੂਆਂ 'ਚ ਸੌਦਾ ਰਿਹਾ*
*ਕੌਣ ?? ਨਾਰਦ ਬਣ ਸਾਡੇ ਭੇਦਾਂ ਤੀਕਰ ਪਹੁੰਚਿਆ*
*ਕਿਵੇਂ/ਜਿੱਤਾਂ ਹਾਰਾਂ ਵਿਚ ਬਦਲੀਆਂ ?*

ਭਗਤ ਰਾਮ ਸ਼ਰਮਾ ਦੀ ਕਵਿਤਾ ਅਦਨੇ ਇਨਸਾਨ ਦੀ ਦੁੱਖਾਂ ਭਰੀ ਜ਼ਿੰਦਗੀ ਉੱਤੇ ਉਂਗਲ ਤਾਂ ਧਰਦੀ ਹੀ ਹੈ, ਨਾਲ ਦੀ ਨਾਲ ਸਮਾਜ ਵਿਚ ਵਿਚਰਦੇ ਭਭੀਖਣਾਂ ਤੇ ਨਾਰਦਾਂ (ਮਖੌਟਾਧਾਰੀ ਵਿਅਕਤੀਆਂ) ਦੇ ਘਰਾਂ ਦੀਆਂ ਸਰਦਲਾਂ ਟੱਪਦੀ ਹੋਈ ਮਾਨਵ ਜਾਤੀ ਨੂੰ ਤਿੰਨ ਹੋਕੇ ਦਿੰਦੀ ਹੈ:

ਹੋਕਾ ਨੰਬਰ ਇਕ

*ਮੈਨੂੰ ਨਹੀਂ ਚਾਹੀਦਾ ਲਹੂ ਲਿਬੜਿਆ ਇਤਿਹਾਸ*
*ਸਰੀਰ ਨਾਲੋਂ ਕੱਟੀ ਕੋਈ ਖੜਗ-ਭੁਜਾ*
*ਦੁਸ਼ਮਣਾਂ 'ਚ ਘਿਰਿਆ ਸੂਈ ਦੇ ਨੱਕੇ ਜਿੰਨਾ ਦੇਸ਼*
*ਜਿੱਥੇ ਮਹਾਂ-ਸ਼ਕਤੀਆਂ ਦੇ ਘੋੜੇ ਸਦਾ ਦਨਦਨਾਉਂਦੇ ਰਹਿਣ*

ਹੋਕਾ ਨੰਬਰ ਦੋ

*ਮੈਂ ਨਹੀਂ ਜਰ ਸਕਦਾ/ਗੁਰਬਤ*
*ਅਜਗਰ ਦੀ ਜ਼ਹਿਰ ਵਾਂਗਰਾਂ*
*ਜਿਸਮਾਂ 'ਚ ਫੈਲ ਜਾਏ*

ਹੋਕਾ ਨੰਬਰ ਤਿੰਨ

*ਮੈਨੂੰ ਤਾਂ ਚਾਹੀਦਾ ਹੈ/ਮੇਰਾ ਰੋਸ਼ਨੀਆਂ 'ਚ ਤੈਰਦਾ ਸ਼ਹਿਰ*
*ਮਿਰਗਾਂ ਵਾਂਗ ਚੁੰਘੀਆਂ ਭਰਦੀ/ਆਜ਼ਾਦ ਤੇ ਬੇਫ਼ਿਕਰ ਜ਼ਿੰਦਗੀ*
*ਗਲੀਆਂ 'ਚ ਭੰਗੜੇ ਪਾਉਂਦੇ/ਲੋਕਾਂ ਦੇ ਹਜੂਮ*

ਭਗਤ ਰਾਮ ਸ਼ਰਮਾ ਦੇ ਕਾਵਿ ਦੀ ਪ੍ਰਕਿਰਤੀ ਵਿਚ ਜਿੱਥੇ ਵਿਅਕਤੀ ਦੇ ਨਿੱਜ ਤੋਂ ਨਿੱਜ ਦੇ ਗੁੰਮ ਹੋਣ ਦਾ ਖ਼ਦਸ਼ਾ ਵਿਦਮਾਨ ਹੈ ਉੱਥੇ ਪਰ ਤੇ ਨਿੱਜ ਵਿਚਲੀ ਦਰਾੜ ਵੀ ਦਰਕਾਰ ਹੈ। ਦੋਹਾਂ ਕਿਸਮਾਂ ਦੇ ਫਾਸਲਿਆਂ ਨੂੰ ਉਸਨੇ ਮਾਨਵ ਜਾਤੀ ਦੀ ਕਮਾਈ ਦੇ ਸਥਾਈ ਭਾਵਾਂ ਰਾਹੀਂ ਮਾਪਿਆ ਵੀ ਹੈ ਤੇ ਇਹਨਾਂ ਰਾਹੀਂ ਮਿਟਾਉਣ ਦਾ ਸੰਦੇਸ਼ ਵੀ ਦਿੱਤਾ ਹੈ। ਕਵਿਤਾ ਵਿਚ ਕਾਰਜਸ਼ੀਲ ਸਥਾਈ ਭਾਵਾਂ ਦਾ ਸੰਜੁਗਤ ਰੂਪ ਹੀ ਭਗਤ ਰਾਮ ਸ਼ਰਮਾ ਦੀ ਕਾਵਿ-ਦ੍ਰਿਸ਼ਟੀ ਨੂੰ ਨਿਰਧਾਰਤ ਕਰਦਾ ਹੈ। ਜਿਵੇਂ ਪ੍ਰੇਮ ਇਕ ਸਥਾਈ ਭਾਵ ਹੈ ਜਿਸਦੇ ਸਰੂਪ ਅਤੇ ਸ਼ਕਤੀ ਦੀ ਪਛਾਣ ਲਈ ਸ਼ਰਮਾ ਨੇ ਚਾਨਣ ਦਾ ਦਰਿਆ, ਝਾਂਜਰ ਦੀ ਛਣਕਾਰ, ਰੁੱਤਾਂ ਦੀ ਖ਼ੁਸ਼ਬੂ, ਇਸ਼ਕੇ ਦੀ ਇੰਤਹਾ, ਗੰਗਾ-ਜਲ ਦੀ ਧਾਰ, ਜੰਨਤ ਦੀ ਦਰਗਾਹ ਇਤਿਆਦਿ ਅਲੰਕਾਰਕ ਸ਼ਬਦਾਂ ਦਾ ਇਸਤੇਮਾਲ ਇਸ ਤਰ੍ਹਾਂ ਕੀਤਾ ਹੈ ਕਿ ਖੰਡਰ ਬਣੀ ਸਭਿਅਤਾ ਦਾ ਇਤਿਹਾਸ ਵੀ ਖ਼ਾਮੋਸ਼ ਨਹੀਂ ਰਿਹਾ। ਉਤਸ਼ਾਹ ਵੀ ਇਕ ਸਥਾਈ ਭਾਵ ਹੈ, ਜਿਸਨੂੰ ਪ੍ਰਗਟਾਉਣ ਲਈ ਕਵੀ ਨੇ ਸੁਪਨਿਆਂ ਦੇ ਖੇਤਾਂ, ਹੌਂਸਲਿਆਂ ਦੇ ਬੀਜ, ਬਾਰੂਦ ਬੀਜਣ ਦਾ ਸੰਕਲਪ, ਸੁਪਨ-ਲੋਕ ਦੀ ਮਹਿਕ, ਖ਼ੁਸ਼ਹਾਲੀ ਦੇ ਵਾਅਦੇ, ਹਾਸਿਆਂ ਦਾ ਸੁਨੇਹਾ, ਬਾਹਾਂ ਦੇ ਹਾਰ ਦਾ ਨਿੱਘ, ਮੁਹੱਬਤ ਦੀ ਇਬਾਰਤ, ਮੋਹ ਦੇ ਆਲ੍ਹਣੇ, ਜਿੱਤ ਦੇ ਜਸ਼ਨ, ਹੰਝੂਆਂ ਨੂੰ ਛੁਪਾਣ ਦੀ ਕੋਸ਼ਿਸ਼ ਆਦਿ ਸ਼ਬਦਾਵਲੀ ਦਾ ਇਸਤੇਮਾਲ ਕੀਤਾ ਹੈ। ਕਹਿਣ ਦਾ ਭਾਵ ਹੈ ਕਿ ਭਗਤ ਰਾਮ ਸ਼ਰਮਾ ਨੇ ਆਪਣੀਆਂ ਵਿਅਕਤੀਗਤ-ਰੂਪ ਸ਼ਕਤੀਆਂ ਦੀ ਵਰਤੋਂ ਰਾਹੀਂ ਜਿਹੜਾ ਵੀ ਪ੍ਰਤੀਕ ਸੰਸਾਰ ਸਿਰਜਿਆ ਹੈ ਉਹ ਅੱਜ ਦੇ ਮਨੁੱਖ ਦੀ ਸਮੂਰਤ ਸੰਜੁਗਤ ਸਥਿਤੀ ਹੈ। ਹੱਥਲੀ ਪੁਸਤਕ ਦਾ ਦੂਸਰਾ ਭਾਗ 'ਰਿਸ਼ਤਿਆਂ ਦੇ ਕੁਕਨੁਸ' ਵੀ ਇਸੇ ਸਥਿਤੀ ਦਾ ਫੈਲਾਉ ਹੈ। ਔਰਤ-ਮਰਦ ਦੇ ਰਿਸ਼ਤੇਮੂਲਕ ਪ੍ਰਸੰਗਾਂ ਨੂੰ ਉਘਾੜਦਾ ਇਹ ਖੰਡ-ਕਾਵਿ ਦੱਸ ਪਾਉਂਦਾ ਹੈ ਕਿ ਕਵਿਤਾ ਸਵੈ-ਵਿਰੋਧੀ ਕਲਾਤਮਕ ਅਮਲ ਹੈ। ਸ਼ਾਇਦ ਇਸੇ ਲਈ ਹੱਥਲੀ ਪੁਸਤਕ ਦੀ 'ਕੁਕਨੁਸ ਦੇ ਸੈਭੰ ਰਿਸ਼ਤੇ ਦੀ ਗਾਥਾ' ਸਿਰਲੇਖ ਵਿਚ ਡਾ. ਤੇਜਵੰਤ ਮਾਨ ਨੇ ਖ਼ੁਦ 'ਚੋਂ ਖ਼ੁਦ ਦੀ ਸਿਰਜਣਾ ਕਰਨ ਦੀ ਭਗਤ ਰਾਮ ਸ਼ਰਮਾ ਦੀ ਮੁਕਤੀ-ਜੁਗਤ ਦਾ ਸੁਆਗਤ ਕੀਤਾ ਹੈ। ਸੱਚ ਹੀ, ਇਸ ਕਾਵਿ-ਪੁਸਤਕ ਦਾ ਸੁਆਗਤ ਕਰਨਾ ਬਣਦਾ ਹੈ।

[ਚੰਦਰ ਮੋਹਨ]



## ਕਿੱਥੇ ਗਏ ਉਹ ਦਿਨ ? [ਜਸਦੇਵ ਸਿੰਘ ਧਾਲੀਵਾਲ]

ਨਿਬੰਧਨੁਮਾ ਪੰਝੀ ਸਿਰਲੇਖਾਂ ਵਿਚ ਵੰਡੀ 'ਕਿੱਥੇ ਗਏ ਉਹ ਦਿਨ ?' (ਸੰਗਮ ਪਬਲੀਕੇਸ਼ਨਜ਼, ਪਟਿਆਲਾ, ਪੰਨੇ 128, ਮੁੱਲ 150 ਰੁਪਏ) ਪੁਸਤਕ ਵਿਚ ਜਸਦੇਵ ਸਿੰਘ ਧਾਲੀਵਾਲ ਨੇ ਵਰਤਮਾਨ ਦੇ ਦ੍ਰਿਸ਼ਟੀ-ਬਿੰਦੂ ਤੋਂ ਪੰਜਾਬ ਦੇ ਲਗਪਗ ਅੱਧੀ ਸਦੀ ਦੇ ਬਦਲਦੇ ਸਮਾਜਕ-ਸਭਿਆਚਾਰਕ ਅਤੇ ਆਰਥਿਕ-ਰਾਜਨੀਤਕ ਵਰਤਾਰੇ ਨੂੰ ਮੂਰਤੀਮਾਨ ਕੀਤਾ ਹੈ। ਅਜਿਹੇ ਵਰਤਾਰਿਆਂ ਨੂੰ ਉਘਾੜਣ ਵਾਸਤੇ ਲੇਖਕ ਨੇ ਭਾਰਤੀ ਇਤਿਹਾਸਕ ਵਰਤਾਰੇ ਦੀਆਂ ਦੋ ਮਹੱਤਵਪੂਰਨ ਘਟਨਾਵਾਂ ਨੂੰ ਆਧਾਰ ਬਣਾਉਣ ਦੇ ਨਾਲ ਨਾਲ ਸਮਕਾਲ ਦੇ ਪ੍ਰਸ਼ਾਸਕੀ ਪ੍ਰਬੰਧਾਂ ਦੀ ਕਾਰਜ-ਵਿਧੀ ਨੂੰ ਵੀ ਧਿਆਨਗੋਚਰ ਕੀਤਾ ਹੈ। ਪਹਿਲੀ, 1947 ਦੀ ਭਾਰਤ-ਪਾਕਿ ਵੰਡ। ਦੂਸਰੀ, ਪੈਪਸੂ ਦਾ ਪੰਜਾਬ ਵਿਚ ਮਿਲਾਉਣਾ ਜਾਂ ਰਲਣਾ। ਦੋਹਾਂ ਘਟਨਾਵਾਂ ਨੂੰ ਲੇਖਕ ਨੇ ਮਾਨਵਵਾਦੀ ਪੈਂਤੜੇ ਤੋਂ ਵਿਗਿਆਨਕ ਨਜ਼ਰੀਏ ਨਾਲ ਵੇਖ-ਪਰਖ ਕੇ ਦੋ ਤਰਕ ਦਿੱਤੇ ਹਨ। ਪਹਿਲਾ, 1947 ਦੀ ਵੰਡ ਦੀ ਘਟਨਾ ਨੇ ਆਜ਼ਾਦੀ ਦਿੱਤੀ ਕਿ ਬਰਬਾਦੀ ? ਜਿਸਦਾ ਨਿਆਇਕ ਨਿਰਣਾ ਦੇਣਾ ਔਖਾ ਹੈ। ਦੂਸਰਾ, ਦੇਸ਼ ਆਜ਼ਾਦ ਹੋਣ ਮਗਰੋਂ ਕਈ ਬਿਸਵੇਦਾਰ ਤੇ ਵੱਡੇ ਸਰਦਾਰ ਪੈਪਸੂ ਵਿਚ ਐੱਮ. ਐੱਲ. ਏ. ਅਤੇ ਵਜ਼ੀਰ ਬਣ ਗਏ ਸਨ। ਅਜਿਹੇ ਹਾਲਾਤ ਵਿਚ ਜੇ ਆਈ. ਸੀ. ਐੱਸ. ਅਧਿਕਾਰੀ ਪੀ. ਐੱਸ. ਰਾਉ ਪੈਪਸੂ ਵਿਚਲੀ ਅਰਾਜਕਤਾ, ਬਦਅਮਨੀ ਅਤੇ ਲਾ-ਕਾਨੂੰਨੀ ਦੀ ਹਨੇਰੀ ਨੂੰ ਆਪਣੀ ਦੂਰ-ਅੰਦੇਸ਼ੀ ਤੇ ਇਮਾਨਦਾਰੀ ਨਾਲ ਨਾ ਨਜਿੱਠਦਾ ਤਾਂ ਪੈਪਸੂ ਦੇ ਆਮ ਲੋਕਾਂ ਦੀ ਕੀ ਦਸ਼ਾ ਹੁੰਦੀ ? ਇਹਨਾਂ ਦੋਹਾਂ ਰਾਜਨੀਤਕ ਘਟਨਾਵਾਂ ਵਾਂਗ ਹੀ 'ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਦੂਰ ਦ੍ਰਿਸ਼ਟੀ' ਵਾਲਾ ਨਿਬੰਧ ਵੀ ਇਕ ਤਰੀਕੇ ਨਾਲ ਪੰਜਾਬ ਦੇ ਇਕ ਇਮਾਨਦਾਰ ਤੇ ਸਖਤ ਮੁੱਖ-ਮੰਤਰੀ ਦੇ ਦਰਸ਼ਨ ਕਰਵਾਉਂਦਾ ਹੈ। ਕੈਰੋਂ ਦੀ ਮੁੱਖ ਮੰਤਰੀ ਦੀ ਕਾਰਜ-ਵਿਧੀ ਲਈ ਪੁਸਤਕ ਦੇ ਲੇਖਕ ਨੂੰ ਇਹ ਸ਼ਬਦ ਲਿਖਣੇ ਪਏ: "ਉਦੋਂ ਹਾਲਾਤ ਵੀ ਸੁਖਾਵੇਂ ਸਨ, ਨਾਲੇ ਲੋਕਾਂ ਨੂੰ ਆਪਣੇ ਲੀਡਰਾਂ 'ਤੇ ਵਿਸ਼ਵਾਸ ਸੀ, ਅਮਾਨਤ ਵਿਚ ਖਿਆਨਤ ਬਹੁਤ ਘੱਟ ਹੁੰਦੀ.. ਮਾੜਿਆਂ ਲਈ ਉਹ ਦਹਿਸ਼ਤ ਸੀ, ਚੰਗਿਆਂ ਲਈ ਰਹਿਮਤ ...ਉਦੋਂ ਲੀਡਰ ਈਮਾਨਦਾਰ ਸਨ, ਦੇਸ਼ ਭਗਤੀ ਵਾਲੇ ਗੁਣ ਸਨ। ਜਦੋਂ ਮੁਰੱਬਾਬੰਦੀ ਦਾ ਪੰਜਾਬ ਵਿਚ ਪੂਰਾ ਜ਼ੋਰ ਸੀ, ਪ੍ਰਤਾਪ ਸਿੰਘ ਕੈਰੋਂ ਮੁੱਖ ਮੰਤਰੀ ਸੀ।"

ਪੁਸਤਕ ਦੀ ਖ਼ੂਬੀ ਕਹਿ ਲਵੋ ਕਿ ਇਸ ਵਿਚ ਈਮਾਨਦਾਰ ਸਕਰਾਰੀ ਅਫ਼ਸਰਾਂ ਤੇ ਮੰਤਰੀਆਂ ਦੀ ਦਿਆਨਤਦਾਰੀ ਦੀ ਭਾਵਨਾ ਨੂੰ ਅੱਜੋਕੇ ਛਲਾਵੇ ਅਤੇ ਵਿਗੜੇ ਵਿਭਿੰਨ ਸਮਾਜਕ ਪ੍ਰਬੰਧਾਂ ਦੇ ਪ੍ਰਸੰਗ ਵਿਚ ਉਘਾੜਿਆ ਗਿਆ ਹੈ। ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਅਤੇ ਪੈਪਸੂ ਦੇ ਮੁੱਖ ਮੰਤਰੀ ਬਾਬੂ ਬ੍ਰਿਸ਼ਭਾਨ ਜਿਹੇ ਵੱਡੇ ਰਾਜਨੀਤੀਵਾਨਾਂ ਦੇ ਨਾਲ ਨਾਲ ਨੌਕਰੀ ਪੇਸ਼ੇ ਵਾਲੇ ਸਰਕਾਰੀ ਅਧਿਕਾਰੀ, ਜਿਹਨਾਂ ਵਿਚੋਂ ਹੈਡਮਾਸਟਰ ਧਿਆਨ ਸਿੰਘ, ਪੀ. ਟੀ. ਸਾਹਿਬ, ਕੰਵਰ ਮਹਿੰਦਰ ਸਿੰਘ ਬੇਦੀ, ਤਹਿਸੀਲਦਾਰ ਬਚਿੱਤਰ ਸਿੰਘ, ਪੰਜਾਬ ਸੇਵਾ ਕਮਿਸ਼ਨ ਦਾ ਸਾਬਕਾ ਚੇਅਰਮੈਨ ਜਸਵੰਤ ਸਿੰਘ ਬਸੂਰ, ਨਾਇਬ ਤਹਿਸੀਲਦਾਰ ਮਹਿੰਦਰ ਸਿੰਘ ਉਰਫ ਬਾਬਾ ਕਾਮਰੇਡ, ਨ੍ਰਿਪਇੰਦਰ ਸਿੰਘ ਰਤਨ, ਧੰਨਾ ਸਿੰਘ ਗੁਲਸ਼ਨ, ਮਾਮਾ ਤੁਗਲਕ, ਕਾਮਰੇਡ ਹਰਨਾਮ ਸਿੰਘ ਚਮਕ, ਬਾਬਾ ਸਰਵਣ ਸਿੰਘ, ਬੀ. ਡੀ. ਪੀ. ਓ. ਦੇ ਰੂਪ ਵਿਚ ਖੁਦ ਜਸਦੇਵ ਸਿੰਘ ਧਾਲੀਵਾਲ ਇਤਿਆਦਿ ਦੇ ਰਾਜਸੀ ਪ੍ਰਸ਼ਾਸਕੀ ਕੰਮਾਂ ਨੂੰ ਇਸੇ ਸੰਦਰਭ ਵਿਚ ਚਿਤਰਿਆ ਗਿਆ ਹੈ। ਅਜਿਹੇ ਵਿਅਕਤੀ-ਚਿਤਰਣ ਦਾ ਮੂਲ ਮੰਤਵ ਪ੍ਰਬੰਧਕੀ ਢਾਂਚੇ ਦੇ 'ਉਦੋਂ' ਤੇ 'ਹੁਣ' ਦੇ ਫ਼ਰਕ ਨੂੰ ਦਰਸਾਉਣ ਦੇ ਨਾਲ ਨਾਲ ਵਿਅਕਤੀ-ਵਿਸ਼ੇਸ਼ ਦੀਆਂ ਚੰਗੀਆਂ ਕਦਰਾਂ-ਕੀਮਤਾਂ ਨੂੰ ਵਿਰਾਸਤ ਦਾ ਰੂਪ ਪ੍ਰਵਾਨ ਕਰਕੇ ਸੰਚਾਰਨਾ ਵੀ ਬਣਿਆ ਹੈ। ਪੁਸਤਕ ਦਾ ਪ੍ਰਸ਼ਨਸੂਚਕ ਸਿਰਲੇਖ ( ?) ਵੀ ਇਸੇ ਵਿਚਾਰ ਦੀ ਪੁਸ਼ਟੀ ਕਰਦਾ ਹੈ।

ਹੱਥਲੀ ਪੁਸਤਕ ਬੁਨਿਆਦੀ ਤੌਰ 'ਤੇ ਅਗਾਂਹਲਿਖਤ ਪੰਜ ਸੰਦੇਸ਼ ਸੰਚਾਰਦੀ ਹੈ। ਪਹਿਲਾ, ਕੀ ਅੱਜ ਦੇ ਤਰੱਕੀ ਯਾਫਤਾ ਯੁਗ ਵਿਚ ਕੋਈ ਹੈੱਡਮਾਸਟਰ ਕਿਸੇ ਠਾਣੇਦਾਰ ਨੂੰ ਨਾਂਹ ਕਰਨ ਦੀ

ਜੁਰਅੱਤ ਕਰ ਸਕਦਾ ਹੈ ? ਦੂਸਰਾ, ਪਤਾ ਨਹੀਂ ਰਾਉ ਸਾਹਿਬ, ਇਸ ਵੇਲੇ ਇਸ ਸੰਸਾਰ ਵਿਚ ਹਨ ਜਾਂ ਨਹੀਂ ? ਪਰ ਪੈਪਸੂ ਦੇ ਪੁਰਾਣੇ ਬਜ਼ੁਰਗ ਕਦੇ ਕਦੇ ਅੱਜ ਵੀ ਰਾਉ ਸਾਹਿਬ ਨੂੰ, ਉਹਦੇ ਕੀਤੇ ਕੰਮ ਨੂੰ, ਯਾਦ ਕਰ ਲੈਂਦੇ ਹਨ। ਅਜਿਹੇ ਸੂਰਮੇ ਨਿੱਤ ਨਿੱਤ ਥੋੜ੍ਹਾ ਜੰਮਦੇ ਹਨ। ਕਾਸ਼! ਵਰਤਮਾਨ ਸਮੇਂ ਵਿਚ ਵੀ ਅਜਿਹਾ ਹੋ ਸਕਦਾ ? ਕਾਸ਼... ? ਤੀਸਰਾ, ਪੁਰਾਣੇ ਲੋਕ ਅੱਜ ਵੀ ਉਸਦੀ ਈਮਾਨਦਾਰੀ ਅਤੇ ਸਾਫਗੋਈ ਦੀਆਂ ਗੱਲਾਂ ਕਰ ਲੈਂਦੇ ਹਨ। ਅੱਜ ਵੀ ਜਦੋਂ, ਕਦੇ ਕਦੇ ਕੋਈ ਕਿਸੇ ਵਿਰਲੇ ਟਾਵੇਂ, ਈਮਾਨਦਾਰ ਅਫਸਰ ਦੀ ਗੱਲ ਕਰਦਾ ਹੈ, ਬਾਬਾ ਮਹਿੰਦਰ ਸਿੰਘ ਉਰਫ ਕਾਮਰੇਡ ਦੀ ਯਾਦ ਮਨ ਵਿਚ ਤਾਜ਼ਾ ਹੋ ਜਾਂਦੀ ਹੈ। ਜਿਵੇਂ ਉਹ ਮਰਿਆ ਨਹੀਂ, ਜਿਉਂਦਾ ਹੋਵੇ। ਅਜਿਹੇ ਵਿਅਕਤੀ ਨੂੰ ਮੌਤ ਮਾਰ ਨਹੀਂ ਸਕਦੀ, ਅੱਗ ਸਾੜ ਨਹੀਂ ਸਕਦੀ। ਚੌਥਾ, ਹਰ ਯੁਗ ਵਿਚ ਲੋਕ ਸਿਆਣੇ ਬੰਦੇ ਨੂੰ ਮੂਰਖ ਹੀ ਸਮਝਦੇ ਹਨ—ਇਸ ਵਿਚ ਨਵੀਂ ਗੱਲ ਕਿਹੜੀ ਹੈ ? ਪੰਜਵਾਂ, ਉਸਨੇ (ਬਾਬਾ ਸਰਵਣ ਸਿੰਘ) ਆਪਣੇ ਸਮੇਂ ਵਿਚ ਇਕ ਅਜਿਹੀ ਵਿਰਾਸਤ ਨੂੰ ਸਾਂਭਣ ਦਾ ਜਤਨ ਕੀਤਾ ਸੀ ਜਿਸਨੂੰ ਸਾਂਭਣ ਲਈ ਸੁਕਰਾਤ, ਗਲੀਲੀਉ, ਵਗੈਰਾ ਨੇ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਦਿੱਤੀ ਸੀ। ਵਰਤਮਾਨ ਸਮੇਂ ਵਿਚ ਇੰਜੀਨੀਅਰ ਦੂਬੇ ਵਰਗੇ ਈਮਾਨਦਾਰ ਵਿਅਕਤੀ ਮੌਜੂਦ ਰਹੇ ਹਨ, ਜਿਹਨਾਂ ਅਸੂਲਾਂ ਦੀ ਖ਼ਾਤਰ ਆਪਣੀ ਜਾਨ ਤਕ ਦੀ ਪ੍ਰਵਾਹ ਨਹੀਂ ਕੀਤੀ। ਅਜਿਹੇ ਵਿਅਕਤੀਆਂ ਦੀ ਵਿਰਾਸਤ ਨੂੰ ਸਾਂਭਣ ਵਾਲੇ ਹਰ ਯੁਗ ਵਿਚ ਮੌਜੂਦ ਰਹਿੰਦੇ ਹਨ।

ਉਪਰੋਕਤ ਸੰਚਾਰੇ ਪੰਜੇ ਵਿਚਾਰ ਇਸ ਵਸਤੂਗਤ ਸੱਚ ਤੇ ਤੱਥ ਵੱਲ ਸੰਕੇਤ ਦਿੰਦੇ ਹਨ ਕਿ ਵਰਤਮਾਨ ਪੰਜਾਬ ਦੇ ਮਾੜੇ ਹਾਲਾਤ ਨੂੰ ਸੁਧਾਰਨ ਲਈ ਪ੍ਰਤਾਪ ਸਿੰਘ ਕੈਰੋਂ ਵਰਗੇ ਮੁੱਖ ਮੰਤਰੀ ਦੀ ਲੋੜ ਹੈ।

ਪੁਸਤਕ ਵਿਚਲੇ ਤਿੰਨ ਨਿਬੰਧ ‘ਖ਼ੂਨੀ ਝਨਾਂ ਮੈਂ ਤਰਨੀ ਏ, ਜੀਹਨੇ ਡੋਬਿਆ ਆਪਣੇ ਯਾਰਾਂ ਨੂੰ’, ‘ਬੇ ਜੀ’ ਅਤੇ ‘ਖਾਲੀ ਥਾਂ ਕੌਣ ਭਰੇਗਾ’ ਲੇਖਕ ਉੱਤੇ ਪਏ ਵਿਅਕਤੀ-ਵਿਸ਼ੇਸ਼ ਦੇ ਪ੍ਰਭਾਵ ਨੂੰ ਕ੍ਰਮਵਾਰ ਇੰਝ ਦਰਸਾਉਂਦੇ ਹਨ: ਲੇਖਕ ਵਜੋਂ ਜਸਵੰਤ ਸਿੰਘ ਦਾ ਪ੍ਰਭਾਵ, ਲੇਖਕ ਦੇ ਕਥਾਕਾਰ ਬਣਨ ਵਿਚ ਉਸਦੇ ਬੇ ਜੀ ਦਾ ਪ੍ਰਭਾਵ ਅਤੇ ਪ੍ਰਭਾਵ ਉਸਦੀ ਮਹਿਬੂਬਾ ਦਾ, ਜੋ ਪਰਿਸਥਿਤੀਆਂ ਕਰਕੇ ਉਸਦੀ ਹਮਸਫ਼ਰ ਨਹੀਂ ਬਣ ਸਕੀ ਪਰ ਉਸਦੀਆਂ ਬਹੁਤ ਸਾਰੀਆਂ ਰਚਨਾਵਾਂ ਵਿਚ ਉਸਦੇ ਅੰਗ-ਸੰਗ ਰਹਿੰਦੀ ਹੈ। ਗੱਲ ਕੀ, ਹੱਥਲੀ ਪੁਸਤਕ ਲੇਖਕ ਦੀ ਨਿੱਜੀ ਜ਼ਿੰਦਗੀ ਦੇ ਤਜਰਬੇ ਦੀ ਦੇਣ ਹੈ। ਐਪਰ ਪੁਸਤਕ ਵਿਚ ਵਰਤੀਂਦੀ ਇਕ ਅਫਸਰ-ਲੇਖਕ ਦੀ ਰਚਨਾ-ਦ੍ਰਿਸ਼ਟੀ ਉਹਦੇ ਨਿੱਜ ਨੂੰ ਪਰ ਵਿਚ ਬਦਲ ਦਿੰਦੀ ਹੈ। ਇੰਝ ਇਹ ਪੁਸਤਕ ਨਿਬੰਧ, ਡਾਇਰੀ, ਜੀਵਨੀ, ਸਵੈ-ਜੀਵਨੀ, ਸੰਸਮਰਣ ਇਤਿਆਦਿ ਵਾਰਤਕ ਸਾਹਿਤ-ਰੂਪਾਂ ਦੀਆਂ ਰੂਪਗਤ ਜੁਗਤਾਂ ਵਿਚੋਂ ਸ਼ਕਤੀ ਗ੍ਰਹਿਣ ਕਰਕੇ ਆਪਣਾ ਰਚਨਾਤਮਕ ਵਜੂਦ ਧਾਰਨ ਕਰਦੀ ਹੈ। ਪੁਸਤਕ ਵਿਚ ਵਰਤੇ ਬੇਸ਼ੁਮਾਰ ਮੁਹਾਵਰੇ ਲੇਖਕ ਦੀ ਮੁਹਾਵਰੇਦਾਰ ਸ਼ੈਲੀ ਦੀ ਸੂਚਨਾ ਪ੍ਰਦਾਨ ਕਰਦੇ ਹਨ। ਇਕ ਹੋਰ ਸ਼ੈਲੀਗਤ ਗੁਣ ਇਸਦੇ ਗਲਪੀ ਵਿਧਾ ਵਾਲੀ ਸ਼ੈਲੀ ਦੇ ਨੇੜੇ ਹੋਣ ’ਚ ਨਿਹਿਤ ਹੈ। ਸ਼ੈਲੀ ਦੇ ਇਹ ਦੋਵੇਂ ਗੁਣ ਪੁਸਤਕ ਵਿਚ ਜਿੱਥੇ ਗਲਪ ਵਰਗਾ ਰਸ ਭਰਦੇ ਹਨ ਉੱਥੇ ਪਾਠਕਾਂ ਨੂੰ ਅਨੰਦ ਦੇਣ ਦੇ ਨਾਲ ਨਾਲ ਸਮਾਜਕ ਪ੍ਰਬੰਧਾਂ ਦੇ ਬਾਰੇ ਵਿਹਾਰਕ ਜਾਣਕਾਰੀ ਵੀ ਪ੍ਰਦਾਨ ਕਰਦੇ ਹਨ। ਪੁਸਤਕ ਵਿਚ ਪੇਸ਼ ਹੋਇਆ ਇਤਿਹਾਸ ਤੇ ਵਰਤਮਾਨ ਪ੍ਰਭਾਵਸ਼ਾਲੀ ਹੈ ਤੇ ਤੱਥ ਦੇ ਵਿਹਾਰਕ ਰੂਪ ਉੱਤੇ ਕੇਂਦਰਤ ਹੋਣ ਕਰਕੇ ਪਾਠਕਾਂ ਨੂੰ ਕੀਲਣ ਦੀ ਸਮਰੱਥਾ ਵੀ ਰੱਖਦਾ ਹੈ।

ਸਮੁੱਚੇ ਤੌਰ ’ਤੇ ਕਿਹਾ ਜਾ ਸਕਦਾ ਹੈ ਕਿ ਪ੍ਰਾਪਤ ਪੁਸਤਕ ਅਜਿਹੇ ਗਲਪਕਾਰ ਦੀ ਲਿਖੀ ਹੋਈ ਲਗਦੀ ਹੈ ਜਿਸਨੂੰ ਸਮਕਾਲੀ ਸਮਾਜਕ-ਸਭਿਆਚਾਰਕ ਅਤੇ ਰਾਜਨੀਤਕ-ਆਰਥਿਕ ਵਰਤਾਰਿਆਂ ਦੀ ਨਾ ਕੇਵਲ ਡੂੰਘੀ ਸਮਝ ਹੈ ਬਲਕਿ ਇਸ ਸਮਝ ਨੂੰ ਕਲਾਤਮਕ ਬਿੰਬ ਵਿਚ ਢਾਲ ਕੇ ਪ੍ਰਚਾਰਨ ਦੀ ਪ੍ਰਬੀਨਤਾ ਵੀ ਹਾਸਲ ਹੈ। ਪੁਸਤਕ ਦੇ ਮੁੱਢ ਵਿਚ ‘ਦੋ ਸ਼ਬਦ’ ਸਿਰਲੇਖ ਵਿਚ ਪ੍ਰਗਟਾਏ ਪਰਗਟ ਸਿੰਘ ਸਿੱਧੂ ਦੇ ਇਹ ਵਿਚਾਰ ਦਰੁਸਤ ਜਾਪਦੇ ਹਨ ਕਿ ਜਿਵੇਂ ਜਿਵੇਂ ਵਕਤ ਗੁਜ਼ਰੇਗਾ, ਆਪਣੇ ਸਮੇਂ ਦੇ ਪ੍ਰਮਾਣਿਕ ਚਿੱਤਰ ਕਾਰਨ ‘ਕਿੱਥੇ ਗਏ ਉਹ ਦਿਨ ?’ ਪੁਸਤਕ ਦੀ ਕੀਮਤ ਵਧਦੀ ਜਾਵੇਗੀ। [ਚੰਦਰ ਮੋਹਨ]



## ‘ਪੰਜਵਾਂ ਸਾਹਿਬਜ਼ਾਦਾ [ਬਲਦੇਵ ਸਿੰਘ]

‘ਪੰਜਵਾਂ ਸਾਹਿਬਜ਼ਾਦਾ’ ਬਲਦੇਵ ਸਿੰਘ ਦਾ ਉਸ ਦੇ ਪਹਿਲੇ ਨਾਵਲਾਂ ਨਾਲੋਂ ਵੱਖਰੀ ਕਿਸਮ ਦਾ ਨਾਵਲ ਹੈ। ਇਕ ਇਤਿਹਾਸਕ ਕਾਲ ਦਾ ਕਥਾ-ਪ੍ਰਬੰਧ ਹੋਣ ਦੇ ਬਾਵਜੂਦ ਲੇਖਕ ਨੇ ਇਸ ਨੂੰ ਇਤਿਹਾਸਕ ਨਾਵਲ ਨਾ ਕਹਿ ਕੇ ‘ਜੀਵਨੀ ਮੂਲਕ ਨਾਵਲ’ ਦੀ ਸੰਗਿਆ ਦਿੱਤੀ ਹੈ। ਨਾਵਲ ਨੂੰ ਸੁਚੇਤ ਤੌਰ ’ਤੇ ਇਤਿਹਾਸਕ ਦੀ ਥਾਂ ‘ਜੀਵਨੀ-ਮੂਲਕ’ ਬਣਾਉਣ ਲਈ ਉਸਨੇ ਫੋਕਸੀਕਰਨ ਦੀ ਗਲਪ ਵਿਧੀ ਰਾਹੀਂ ਨਾਵਲ ਦੇ ਮੁੱਖ-ਪਾਤਰ ਦੀ ਪਾਤਰ-ਉਸਾਰੀ ਦੁਆਲੇ ਹੀ ਬਿਰਤਾਂਤਕ ਘਟਨਾਵਾਂ ਨਿਰਮਾਣਨ ਤੇ ਸਿਰਜਣ ਦਾ ਯਤਨ ਕੀਤਾ ਹੈ। ਉਸ ਦੀ ਗਲਪ-ਦ੍ਰਿਸ਼ਟੀ ਭਾਈ ਜੈਤਾ ਦੇ ਸਾਖੀ-ਮੂਲਕ ਜੀਵਨ-ਬਿਰਤਾਂਤਾਂ ਉੱਤੇ ਹੀ ਫੋਕਸ ਰਹਿੰਦੀ ਹੈ। ਜਿਸ ਕਰਕੇ ਸਮੇਂ ਤੇ ਸਥਾਨ ਦੇ ਇਤਿਹਾਸਕ ਤੱਥਾਂ ਉੱਤੇ ਆਧਾਰਤ ਘਟਨਾਵਾਂ ਦੇ ਗਲਪੀ ਬਿੰਬ ਸੁਤੰਤਰ ਰੂਪ ਵਿਚ ਸਿਰਜੇ ਹੋਏ ਨਹੀਂ ਮਿਲਦੇ। ਸਗੋਂ ਸਾਰੇ ਕਥਾਨਕ ਦੀ ਉਸਾਰੀ ਵਿਚ ਭਾਈ ਜੈਤਾ ਦਾ ਨਿਰਧਾਰਤ ਕਿਰਦਾਰ ਹੀ ਅਹਿਮ ਹੈ। ਇਸ ਉਸਾਰੀ ਵਿਚ ਘਟਨਾਵਾਂ ਸਹਾਇਕ ਸਮੱਗਰੀ ਹੀ ਬਣਦੀਆਂ ਹਨ।

‘ਪੰਜਵਾਂ ਸਾਹਿਬਜ਼ਾਦਾ’ ਦਾ ਸਾਰਾ ਕਥਾਨਕ ਉਹਨਾਂ ਵੇਰਵਿਆਂ ਉੱਤੇ ਆਧਾਰਤ ਹੈ, ਜਿਹੜੇ ਭਾਈ ਜੈਤਾ ਤੇ ਉਸਦੇ ਪਰਿਵਾਰ ਵੱਲੋਂ ਨੌਵੇਂ-ਦਸਵੇਂ ਗੁਰੂ ਸਾਹਿਬਾਨ ਅਤੇ ਗੁਰੂ-ਘਰ ਪ੍ਰਤੀ ਕੀਤੀਆਂ ਨਿਸ਼ਕਾਮ ਸੇਵਾਵਾਂ ਤੇ ਕੁਰਬਾਨੀਆਂ ਨਾਲ ਸੰਬੰਧਤ ਹਨ। ਇਹ ਵੇਰਵੇ ਉਹ ਚਾਰ ਸਥਿਤੀਆਂ ਉਸਾਰਦੇ ਹਨ, ਜਿਹੜੀਆਂ ਭਾਈ ਜੈਤੇ ਦੇ ਆਦਰਸ਼ੀਕ੍ਰਿਤ ਕਿਰਦਾਰ ਨੂੰ ਬਾਖ਼ੂਬੀ ਪੇਸ਼ ਕਰਦੀਆਂ ਹਨ। ਪਹਿਲੀ ਸਥਿਤੀ ਭਾਈ ਜੈਤਾ ਦੀ ਅਨੂਠੀ ਦਲੇਰੀ ਨਾਲ ਸੰਬੰਧਤ ਹੈ। ਇਸ ਦਲੇਰੀ ਨਾਲ ਹੀ ਉਸ ਦੇ ਕਿਰਦਾਰ ਨੂੰ ਆਦਰਸ਼ੀਕ੍ਰਿਤ ਰੂਪ ਮਿਲਦਾ ਹੈ। ਗੁਰੂ ਤੇਗ ਬਹਾਦਰ ਦੀ ਸ਼ਹਾਦਤ ਉਪਰੰਤ ਦਿੱਲੀ ਦੇ ਸਿੱਖ ਉਹਨਾਂ ਦਾ ਸੀਸ ਆਨੰਦਪੁਰ ਲਿਆਉਣਾ ਚਾਹੁੰਦੇ ਹਨ। ਭਾਈ ਜੈਤਾ ਇਹ ਕਾਰਜ ਆਪਣੇ ਹੱਥ ਲੈਂਦਾ ਹੈ। ਸਮੱਸਿਆ ਇਸ ਕਾਰਜ ਨੂੰ ਸਿਰੇ ਲਾਉਣ ਦੀ ਹੈ। ਇਕ ਪਾਸੇ ਗੁਰੂ ਸਾਹਿਬ ਦੀ ਸ਼ਹਾਦਤ ਨਾਲ ਗਰਮਾਇਆ ਮਾਹੌਲ ਹੈ ਤੇ ਦੂਜੇ ਪਾਸੇ ਔਰੰਗਜ਼ੇਬ ਦੀ ਹਕੂਮਤ ਦੀ ਦਹਿਸ਼ਤ ਦਾ ਬੋਲ-ਬਾਲਾ ਹੈ। ਗੁਰੂ ਸਾਹਿਬ ਦੀ ਧੜ ਕੀ, ਸੀਸ ਨੂੰ ਦਿੱਲੀਓਂ ਲੈ ਕੇ ਜਾਣਾ ਵੀ ਮੁਮਕਿਨ ਨਹੀਂ ਸੀ। ਫਿਰ ਵੀ ਗੁਰੂ ਜੀ ਦੇ ਇਕ ਹਮਦਰਦ, ਹਕੂਮਤੀ ਮਸ਼ੀਨਰੀ ਦੇ ਇਕ ਅਹਿਮ ਪੁਰਜ਼ੇ, ਕੋਤਵਾਲ ਅਬਦੁਲਾ ਦੀ ਸਹਾਇਤਾ ਨਾਲ ਇਹ ਕਾਰਜ ਸੰਪੰਨ ਹੋ ਜਾਂਦਾ ਹੈ। ਵਿਧੀ ਇਹ ਬਣਾਈ ਜਾਂਦੀ ਹੈ ਕਿ ਹਕੂਮਤ ਨੂੰ ਚਕਮਾ ਦੇਣ ਲਈ ਤੇ ਦਿੱਲੀ ਰਹਿੰਦੇ ਸਿੱਖਾਂ ਨੂੰ ਸੰਭਾਵੀ ਸ਼ਾਹੀ ਤਸ਼ੱਦਦ ਤੋਂ ਬਚਾਉਣ ਲਈ ਭਾਈ ਜੈਤਾ ਦੇ ਪਿਤਾ ਦੀ ਵੀ ਕੁਰਬਾਨੀ ਲਈ ਜਾਵੇ। ਉਹਦੇ ਸੀਸ ਨੂੰ ਗੁਰੂ ਸਾਹਿਬ ਦੇ ਸੀਸ ਦੀ ਥਾਂ ਰੱਖਿਆ ਗਿਆ। ਪਿਤਾ ਦੀ ਜਾਨ ਦਾ ਮੁੱਲ ਤਾਰ ਕੇ ਗੁਰੂ ਜੀ ਦੇ ਸੀਸ ਨੂੰ ਆਨੰਦਪੁਰ ਪਹੁੰਚਾਉਣਾ ਭਾਈ ਜੈਤਾ ਲਈ ਪਰਖ ਦੀ ਘੜੀ ਸੀ, ਜਿਸ ਵਿਚ ਉਹ ਪੂਰਾ ਉਤਰਿਆ। ਇਸ ਸਥਿਤੀ ਵਿਚ ਉਸਦੀ ਭੂਗੋਲਕ ਸੂਝ ਤੇ ਪੈਂਡੇ ਦੀਆਂ ਦੁਸ਼ਵਾਰੀਆਂ ਦੇ ਵੇਰਵਿਆਂ ਦਾ ਵੀ ਅਹਿਮ ਸਥਾਨ ਹੈ।

ਦੂਸਰੀ ਸਥਿਤੀ ਵਿਚ ਜਿਹੜੇ ਉੱਚੇ ਕਿਰਦਾਰ ਦੀ ਉਸਾਰੀ ਭਾਈ ਜੈਤਾ ਦੀ ਸ਼ਖ਼ਸੀਅਤ ਵਿਚੋਂ ਉਭਰਦੀ ਦ੍ਰਿਸ਼ਟੀਗੋਚਰ ਹੁੰਦੀ ਹੈ, ਉਸਦਾ ਪਹਿਲੀ ਸਥਿਤੀ ਦੇ ਕਿਰਦਾਰ ਨਾਲ ਗੂੜ੍ਹਾ ਸੰਬੰਧ ਹੈ। ਪਹਿਲੀ ਸਥਿਤੀ ਵਿਚ ਉਹ ਕਸਵੱਟੀ ’ਤੇ ਪਰਖਿਆ ਸ਼ੁੱਧ ਸੋਨਾ ਬਣ ਕੇ ਨਿਕਲਦਾ ਹੈ, ਜਦਕਿ ਦੂਜੀ ਸਥਿਤੀ ਵਿਚ ਲੜਾਈਆਂ ਤੇ ਜੰਗਾਂ ਵਿਚ ਦਸਵੇਂ ਗੁਰੂ ਦੇ ਅੰਗ-ਸੰਗ ਰਹਿਕੇ ਪੂਰਾ ਉਤਰਦਾ ਹੈ। ਪਹਿਲਾਂ ਪਹਾੜੀ ਰਾਜਿਆਂ, ਫਿਰ ਮੁਗਲ ਫੌਜਾਂ ਅਤੇ ਫਿਰ ਉਹਨਾਂ ਦੇ ਸਾਂਝੇ ਮਨਸੂਬਿਆਂ ਨੂੰ ਸ਼ਿਕਸਤ ਦੇਣ ਵਿਚ ਭਾਈ ਜੈਤਾ ਦੀ ਬਹਾਦਰੀ, ਵਿਉਂਤਬੰਦੀ, ਸਿਆਣਪ ਤੇ ਚੁਸਤੀ ਦੇ ਅਨੇਕਾਂ ਵੇਰਵੇ ਇਸ ਸਥਿਤੀ ਵਿਚ ਮੂਰਤੀਮਾਨ ਹੁੰਦੇ ਹਨ। ਇਸ ਨਾਇਕ ਦਾ ਕਿਰਦਾਰ ਇਕ ਨਿਪੁੰਨ ਸੈਨਾਪਤੀ ਤੇ ਵਫ਼ਾਦਾਰ ਅੰਗ-ਰੱਖਿਅਕ ਵਜੋਂ ਉਭਰਦਾ ਤੇ ਸਥਾਪਤ ਹੁੰਦਾ ਹੈ। ਪਹਿਲੀ ਸਥਿਤੀ ਵਿਚ ਉਸ ਨੂੰ

ਇਉਂ ਢਾਲਿਆ ਜਾਂਦਾ ਹੈ ਕਿ ਉਹ ਉਹਨਾਂ ਹਥਿਆਰਾਂ ਨੂੰ ਚੁੱਕਣ, ਵਰਤਣ ਤੇ ਬਣਾਉਣ ਦਾ ਹੌਸਲਾ ਫੜ ਜਾਂਦਾ ਹੈ, ਜਿਹਨਾਂ ਉੱਤੇ ਕਦੇ ਕਸ਼ੱਤਰੀਆਂ ਵਰਗੀ ਉੱਚ ਜਾਤੀ ਦਾ ਹੀ ਏਕਾਧਿਕਾਰ ਹੁੰਦਾ ਸੀ। ਲੜਨ ਦੀ ਚੇਤਨਾ ਤੇ ਹੱਕਾਂ ਲਈ ਮਰਨ ਦੀ ਤੱਤਪਰਤਾ ਜਿਹੜੀ ਭਾਈ ਜੈਤਾ ਦੀ ਨੀਵੀਂ ਜਾਤੀ ਵਾਲੇ ਪਾਤਰ ਵਿਚੋਂ ਉਗਮਦੀ ਹੈ, ਉਸ ਦੇ ਅੰਸ਼ ਅੱਜੋਕੀ ਦਲਿਤ-ਚੇਤਨਾ ਵਿਚ ਨਿਹਿਤ ਹਨ। ਨੀਵੀਂ ਜਾਤੀ ਦਾ ਖਾੜਕੂ ਸੁਭਾਅ ਕਿਸਦੇ ਪੱਖ ਵਿਚ ਭੁਗਤੇ? ਇਸ ਪ੍ਰਸ਼ਨ ਦਾ ਹੱਲ ਭਾਈ ਜੈਤਾ ਦਾ ਕਿਰਦਾਰ ਭਲੀ ਭਾਂਤ ਪ੍ਰਸਤੁਤ ਕਰਦਾ ਹੈ। ਭਾਰਤੀ ਜਾਤ-ਪਾਤ-ਪ੍ਰਬੰਧ ਦੀਆਂ ਉੱਚ ਜਾਤੀਆਂ ਦੇ ਸਰਦਾਰ ਸਦਾ ਹੀ ਨੀਵੀਂ ਜਾਤੀ ਦੇ ਇਸ ਸੁਭਾਅ ਨੂੰ ਆਪਣੇ ਨਿੱਜੀ ਤੇ ਮਾਨਵ-ਵਿਰੋਧੀ ਹਿਤਾਂ ਦੀ ਪੂਰਤੀ ਲਈ ਵਰਤਦੇ ਹਨ। ਪਰ ਗੁਰੂ ਜੀ ਨੇ ਇਸ ਵਰਤਾਰੇ ਵਿਚ ਇਨਕਲਾਬੀ ਮੋੜ ਲਿਆਂਦਾ।

ਭਾਰਤੀ ਇਤਿਹਾਸ ਵਿਚ ਖਾਲਸੇ ਦੀ ਸਿਰਜਣਾ ਦਾ ਵਰਤਾਰਾ ਇਕ ਅਹਿਮ ਕਾਂਡ ਹੈ। 1699 ਵਿਚ ਵਿਸਾਖੀ ਪਹਿਲਾਂ ਵਰਗੀ ਨਹੀਂ ਸੀ, ਕਿਉਂਕਿ ਇਸ ਦਿਨ ਖਾਲਸੇ ਦੀ ਸਿਰਜਣਾ ਹੋਈ। ਇਸ ਸਿਰਜਣਾ ਦੇ ਵੇਰਵੇ ਬੜੇ ਹੈਰਾਨੀਜਨਕ ਅਤੇ ਦਿਲਚਸਪ ਹਨ। ਭਾਈ ਜੈਤਾ ਤੋਂ ਪੰਜ ਬੱਕਰੇ ਮੰਗਵਾਏ ਜਾਂਦੇ ਹਨ। ਵਿਸਾਖੀ ਦੇ ਦਿਹਾੜੇ ਭਰੇ ਦਰਬਾਰ ਵਿਚ ਗੁਰੂ ਗੋਬਿੰਦ ਸਿੰਘ ਪੰਜ ਸੀਸ ਮੰਗਦੇ ਹਨ। ਦਰਬਾਰ ਵਿਚ ਖੌਫ਼ ਤੇ ਹੈਰਾਨੀ ਦਾ ਮਾਹੌਲ ਤਾਰੀ ਹੋ ਜਾਂਦਾ ਹੈ। ਇਸ ਸਾਰੇ ਨਾਟਕੀ ਕਾਰਜ ਵਿਚ ਗੁਰੂ ਸਾਹਿਬ ਨੇ ਦਖ਼ਲ ਨਾ ਦੇਣ ਦਾ ਬਚਨ ਸਾਰੇ ਪਰਿਵਾਰ ਤੋਂ ਪਹਿਲਾਂ ਹੀ ਲਿਆ ਹੋਇਆ ਸੀ। ਭਾਈ ਜੈਤਾ ਵੀ ਇਸ ਬਚਨ ਦਾ ਪਾਬੰਦ ਹੈ। ਭਾਰਤ ਦੇ ਦੂਰ-ਦਰਾਜ਼ ਖਿੱਤਿਆਂ ਤੋਂ ਸੀਸ ਦੇਣ ਲਈ ਗੁਰੂ ਸਾਹਿਬ ਅੱਗੇ ਪੇਸ਼ ਹੋਣ ਵਾਲਿਆਂ ਵਿਚ ਦਇਆ ਰਾਮ ਖੱਤਰੀ, ਧਰਮ ਰਾਇ ਜੱਟ, ਹਿੰਮਤ ਰਾਏ ਰਸੋਈਆ, ਮੋਹਕਮ ਚੰਦ ਛੀਂਬਾ ਅਤੇ ਸਾਹਿਬ ਚੰਦ ਨਾਈ ਹੈ। ਇਹ ਜਾਤੀਆਂ ਨਾ ਹੀ ਉੱਚ ਜਾਤੀਆਂ ਹਨ ਤੇ ਨਾ ਹੀ ਅਛੂਤ। ਇਹਨਾਂ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਮਾਨਸਿਕ ਤੌਰ 'ਤੇ ਨਵੇਂ ਸਿਰਿਉਂ ਡੌਲਿਆ ਜਾਂਦਾ ਹੈ ਤੇ ਨਵਾਂ ਪਹਿਰਾਵਾ ਪੁਆ ਕੇ ਸਰੀਰਕ ਤੌਰ 'ਤੇ ਜਾਤ-ਰਹਿਤ ਕੀਤਾ ਜਾਂਦਾ ਹੈ। ਪੰਜ ਕਕਾਰਾਂ ਤੇ ਹਥਿਆਰਾਂ ਨਾਲ ਲੈਸ ਕਰਕੇ ਨਾ ਡਰਨ ਤੇ ਨਾ ਡਰਾਉਣ ਦਾ ਸੰਕਲਪ ਪਕਿਆਇਆ ਜਾਂਦਾ ਹੈ। ਭਾਈ ਜੈਤਾ ਇਸ ਸਾਰੇ ਕੌਤਕ ਵਿਚ ਬੜਾ ਬੇਚੈਨ ਹੈ। ਉਹ ਇਹਨਾਂ ਅਰਪਤ ਪੰਜ ਸੀਸਾਂ ਵਿਚ ਆਪਣਾ ਸੀਸ ਵੀ ਭੇਟ ਕਰਨਾ ਚਾਹੁੰਦਾ ਸੀ। ਦਰਬਾਰ ਵਿਚ ਸਜੇ-ਸਜਾਏ ਖੜ੍ਹੇ ਪੰਜ ਪਿਆਰਿਆਂ ਵਿਚ ਆਪਣੇ ਆਪ ਨੂੰ ਨਾ ਵੇਖਕੇ ਉਹ ਝੂਰਦਾ ਹੈ, ਖਿਝਦਾ ਹੈ। ਐਪਰ, ਗੁਰੂ ਜੀ ਮੰਚ 'ਤੇ ਉਸ ਨੂੰ ਬੁਲਾ ਕੇ ਅੰਮ੍ਰਿਤ ਹੀ ਨਹੀਂ ਛਕਾਉਂਦੇ ਸਗੋਂ ਇਹ ਵੀ ਐਲਾਨ ਕਰਦੇ ਹਨ, "ਅੱਜ ਤੋਂ ਜੈਤੇ ਭਾਈ ਦਾ ਵੀ ਨਵਾਂ ਜਨਮ ਹੋਇਆ ਹੈ। ਅੱਜ ਤੋਂ ਇਸ ਦਾ ਨਾਮ ਜੀਵਨ ਸਿੰਘ ਹੈ। ਇਸ ਨੂੰ ਅਸਾਂ ਦਾ ਪੰਜਵਾਂ ਸਾਹਿਬਜ਼ਾਦਾ ਜਾਣੋ।"

ਨਾਵਲ ਦੇ ਕਥਾਨਕ ਵਿਚ ਚੌਥੀ ਸਥਿਤੀ ਚਮਕੌਰ ਦੇ ਜੰਗ ਦੀ ਹੈ। ਗੁਰੂ ਗੋਬਿੰਦ ਸਿੰਘ ਆਪਣੇ ਦੋਵੇਂ ਵੱਡੇ ਸਾਹਿਬਜ਼ਾਦਿਆਂ ਅਤੇ ਭਾਈ ਜੈਤੇ ਸਮੇਤ ਚਾਲੀ ਸਿੰਘਾਂ ਨਾਲ ਚਮਕੌਰ ਦੀ ਗੜ੍ਹੀ ਵਿਚ ਘਿਰੇ ਹੋਏ ਹਨ। ਇਹ ਸਥਿਤੀ ਭਾਈ ਜੈਤੇ ਦੇ ਜੀਵਨ-ਬਿਰਤਾਂਤ ਦੇ ਆਖਰੀ ਕਾਂਡ ਉੱਤੇ ਉਸਾਰੀ ਹੋਈ ਹੈ। ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨੇ ਲੱਖਾਂ ਸਿਪਾਹੀਆਂ ਨਾਲ ਗੁਰੂ ਤੇ ਉਸਦੇ ਸਿੰਘਾਂ ਨੂੰ ਘੇਰਿਆ ਹੋਇਆ ਹੈ। ਦੋ ਦਿਨਾਂ ਦੀ ਘਮਸਾਨ ਲੜਾਈ ਮਗਰੋਂ ਦੋਵਾਂ ਧਿਰਾਂ ਦਾ ਕਾਫੀ ਨੁਕਸਾਨ ਹੁੰਦਾ ਹੈ। ਗੁਰੂ ਧਿਰ ਦੀ ਇਹਨਾਂ ਹਾਲਾਤ ਵਿਚ ਹਾਰ ਅਟੱਲ ਹੈ। ਭਾਈ ਜੈਤਾ ਤੇ ਬਾਕੀ ਬਚੇ ਸਿੰਘ ਗੁਰੂ ਸਾਹਿਬ ਨੂੰ ਸੁਰੱਖਿਅਤ ਨਿਕਲ ਜਾਣ ਦੀ ਸਲਾਹ ਦਿੰਦੇ ਹਨ। ਗੁਰੂ ਜੀ ਇੰਝ ਜਾਣ ਲਈ ਤਿਆਰ ਨਹੀਂ। ਸਿੱਖ ਲਹਿਰ ਦੀ ਨਿਰੰਤਰਤਾ ਖਾਤਰ ਪੰਜ ਪਿਆਰਿਆਂ ਦੀ ਸਥਾਪਤ ਪਰੰਪਰਾ ਦੀ ਸਹਾਇਤਾ ਨਾਲ ਗੁਰੂ ਸਾਹਿਬ ਨੂੰ ਜਾਣ ਦਾ ਹੁਕਮ ਦੇ ਦਿੱਤਾ ਜਾਂਦਾ ਹੈ, ਜਿਸਦੀ ਗੁਰੂ ਸਾਹਿਬ ਤਾਮੀਲ ਕਰਦੇ ਹਨ। ਇਸ ਸਥਿਤੀ ਵਿਚ ਗੁਰੂ ਸਾਹਿਬ ਨੂੰ ਗੜ੍ਹੀ ਤੋਂ ਬਾਹਰ ਕੱਢਣ ਲਈ ਵੀ ਇਕ ਤਰਕੀਬ ਬਣਾਈ ਜਾਂਦੀ ਹੈ, ਜੋ ਬੜੀ ਜੋਖ਼ਮ-ਭਰੀ ਤੇ ਕੁਰਬਾਨੀ-ਭਰਪੂਰ ਹੈ।



ਤਰਕੀਬ ਮੁਤਾਬਕ ਗੁਰੂ ਸਾਹਿਬ ਨੇ ਇਸਲਾਮੀ ਪਹਿਰਾਵੇ ਵਿਚ ਗੜ੍ਹੀ ਤੋਂ ਬਾਹਰ ਜਾਣਾ ਹੈ। ਗੁਰੂ ਜੀ ਆਪਣੀ ਪੁਸ਼ਾਕ ਅਤੇ ਕਲਗੀ ਭਾਈ ਜੈਤੇ ਨੂੰ ਦੇ ਕੇ ਗੜ੍ਹੀ ਤੋਂ ਨਿਕਲ ਜਾਂਦੇ ਹਨ। ਵਜ਼ੀਰ ਖਾਨ ਦੇ ਸਿਪਾਹੀ ਗੜ੍ਹੀ ਉੱਤੇ ਕਬਜ਼ਾ ਕਰਕੇ ਇਸਦੇ ਅੰਦਰਲੇ ਬਾਕੀ ਬਚੇ ਸਿੰਘਾਂ ਅਤੇ ਭਾਈ ਜੈਤੇ ਨੂੰ ਸ਼ਹੀਦ ਕਰ ਦਿੰਦੇ ਹਨ ਅਤੇ ਜਿੱਤ ਦੀ ਖ਼ੁਸ਼ੀ ਵਿਚ ਖੂਬ ਨੱਚਦੇ ਟੱਪਦੇ ਹਨ। ਜਦੋਂ ਉਹਨਾਂ ਨੂੰ ਗਿਆਨ ਹੁੰਦਾ ਹੈ ਕਿ ਗੁਰੂ ਦੇ ਭੇਸ ਵਿਚ ਮਰਿਆ ਭਾਈ ਜੈਤਾ ਹੈ ਤਾਂ ਸ਼ਾਹੀ ਫੌਜਾਂ ਨੂੰ ਬਹੁਤ ਨਿਰਾਸ਼ਾ ਹੁੰਦੀ ਹੈ।

ਇਸ ਤਰ੍ਹਾਂ ਭਾਈ ਜੈਤਾ ਦੀ ਜੀਵਨ-ਲੀਲ੍ਹਾ ਇਕ ਦਲੇਰ ਯੋਧੇ, ਗੁਰੂ-ਘਰ ਦੇ ਇਕ ਸਿਦਕਵਾਨ ਸਿੱਖ ਅਤੇ ਨੀਵੀਂ ਜਾਤੀ ਦੇ ਉੱਚੇ ਆਦਰਸ਼ਾਂ ਲਈ ਲੜਨ ਵਾਲੇ ਸ਼ਹੀਦ ਦੇ ਰੂਪ ਵਿਚ ਖਤਮ ਹੁੰਦੀ ਹੈ। ਉਸਦਾ ਸਾਰਾ ਜੀਵਨ-ਬਿਰਤਾਂਤ ਸਿੱਖ ਲਹਿਰ ਦੇ ਇਤਿਹਾਸ ਨਾਲ ਓਤ-ਪੋਤ ਹੈ। ਇਹ ਨਾਵਲ 49 ਕਾਂਡਾਂ ਵਿਚ ਭਾਈ ਜੈਤੇ ਦੀ ਜੀਵਨ-ਲੀਲ੍ਹਾ ਨੂੰ ਵਿਭਿੰਨ ਵੇਰਵਿਆਂ ਤੇ ਸਥਿਤੀਆਂ ਨਾਲ ਪੇਸ਼ ਕਰਦਾ ਹੈ। ਪਰ ਨਾਵਲਕਾਰ ਨੇ 'ਉਤਰ-ਕਥਾ' ਨਾਮੀ ਇਕ ਹੋਰ ਕਾਂਡ ਲਿਖਕੇ ਗੁਰੂ ਗੋਬਿੰਦ ਸਿੰਘ ਦੀ ਜੀਵਨ-ਲੀਲ੍ਹਾ ਦੀ ਸਮਾਪਤੀ ਨੂੰ ਵੀ ਅੰਜਾਮ ਦਿੱਤਾ ਹੈ। ਇਸ ਤਰ੍ਹਾਂ ਲੇਖਕ ਨੇ ਭਾਈ ਜੈਤੇ ਦੇ ਜੀਵਨ ਨਾਲ ਸੰਬੰਧਤ ਸਾਖੀਗਤ ਵੇਰਵਿਆਂ ਤੇ ਤੱਥਾਂ ਉੱਤੇ ਆਧਾਰਤ ਇਕ ਗਲਪੀ ਬਿੰਬ ਉਸਾਰਨ ਦਾ ਯਤਨ ਕੀਤਾ ਹੈ। ਸਾਖੀ ਤੋਂ ਗਲਪ ਤਕ ਦੇ ਕਲਾਤਮਕ ਸਫ਼ਰ ਵਿਚ ਲੇਖਕ ਮੰਜ਼ਿਲ ਤਕ ਕਿੰਨਾ ਕੁ ਪੁੱਜਿਆ ਹੈ? ਇਸ ਸੰਬੰਧੀ ਕਈ ਪ੍ਰਸ਼ਨ ਸਿਰ ਉਠਾਉਂਦੇ ਹਨ।

ਨਾਵਲ ਬਤੌਰ ਵਿਧਾ, ਪੂੰਜੀਵਾਦੀ ਦੌਰ ਦੀ ਉਪਜ ਹੈ। ਸਮਾਜਕ ਵਿਕਾਸ ਦੇ ਇਕ ਉਚਤਮ ਪੜਾਅ ਉੱਤੇ ਪੂੰਜੀਵਾਦੀ ਵਿਵਸਥਾ ਸਥਾਪਤ ਹੁੰਦੀ ਹੈ ਤਾਂ ਚੇਤਨਤਾ, ਤਰਕ ਤੇ ਯਥਾਰਥ ਆਪਣੀ ਅਹਿਮ ਥਾਂ ਬਣਾਉਂਦੇ ਹਨ। ਨਾਵਲ ਦੀ ਵਿਧਾਗਤ ਬਣਤਰ ਵਿਚ ਇਹਨਾਂ ਤਿੰਨਾਂ ਦੀ ਮੌਜੂਦਗੀ ਜ਼ਰੂਰੀ ਹੈ। ਕਥਾ-ਵਸਤੂ ਦੇ ਰੁਮਾਂਟਿਕ ਬਿਰਤਾਂਤਾਂ ਦੀ ਥਾਂ ਯਥਾਰਥਕ ਬਿਰਤਾਂਤਾਂ ਦੀ ਸਿਰਜਣਾ ਹੋਣੀ ਹੁੰਦੀ ਹੈ। 'ਪੰਜਵਾਂ ਸਾਹਿਬਜ਼ਾਦਾ' ਭਾਵੇਂ ਭਾਈ ਜੈਤਾ ਦਾ ਜੀਵਨ-ਮੂਲਕ ਬਿਰਤਾਂਤ ਹੈ ਪਰ ਇਹ ਬਿਰਤਾਂਤ ਨਾਵਲੀ ਵਿਧਾ ਵਿਚ ਹੋਣ ਕਰਕੇ ਇਸ ਤੋਂ ਇਕ ਗਲਪੀ ਬਿੰਬ ਸਿਰਜੇ ਜਾਣ ਦੀ ਵੀ ਤਵੱਕੋ ਕੀਤੀ ਜਾਂਦੀ ਹੈ। ਇਸ ਨਾਵਲ ਦਾ ਵਸਤੂ-ਯਥਾਰਥ ਸਾਡੀ ਇਤਿਹਾਸਕ ਚੇਤਨਾ ਦੇ ਮੱਧਕਾਲੀ ਰੂਪ-ਸਾਖੀਆਂ ਉੱਤੇ ਆਧਾਰਤ ਹੈ। ਜਿਸ ਕਰਕੇ ਤਰਕ ਦੀ ਥਾਂ ਨਿਰੋਲ ਸ਼ਰਧਾ ਦਾ ਬੋਲ-ਬਾਲਾ ਮਿਲਦਾ ਹੈ। ਧਾਰਮਿਕ ਇਤਿਹਾਸਕ ਸ਼ਖ਼ਸੀਅਤ ਹੋਣ ਕਰਕੇ ਲੇਖਕ ਲਈ ਭਾਵੇਂ ਭਾਈ ਜੈਤਾ ਦੇ ਜੀਵਨ ਦੇ ਗਲਪੀ ਰੂਪ ਨੂੰ ਸਿਰਜਣ ਵਿਚ ਸੌ ਸੀਮਾਵਾਂ ਹਨ। ਪਰ ਸਾਖੀ-ਮੂਲਕ ਇਤਿਹਾਸ ਨੂੰ ਆਧੁਨਿਕ ਚੇਤਨਾ ਦੀ ਰੌਸ਼ਨੀ ਵਿਚ ਪੇਸ਼ ਕਰਨ ਦੀ ਵਸਤੂ-ਦ੍ਰਿਸ਼ਟੀ ਨਾਵਲਕਾਰ ਨੂੰ ਅਪਨਾਉਣੀ ਚਾਹੀਦੀ ਸੀ। ਇਸ ਤਰ੍ਹਾਂ ਸਾਖੀ-ਕਾਲ ਦੀ ਪਈ ਧੁੰਦ ਦੇ ਛਟਣ ਨਾਲ ਪਾਤਰਾਂ, ਘਟਨਾਵਾਂ ਤੇ ਥਾਵਾਂ ਨੂੰ ਯਥਾਰਥ ਦੀ ਪਹੁਲ ਮਿਲਦੀ ਅਤੇ ਉਹਨਾਂ ਦੀ ਨੁਹਾਰ ਹੋਰ ਨਿੱਖਰ ਜਾਂਦੀ। ਸਾਖੀਆਂ ਦੇ ਨਾਇਕ ਅਤੇ ਹੋਰ ਪਾਤਰ ਆਦਰਸ਼ੀਕ੍ਰਿਤ ਇਨਸਾਨ ਹਨ ਪਰ ਇਹਨਾਂ ਦੇ ਗਲਪੀ ਬਿੰਬ ਯਥਾਰਥ-ਮੁਖਤਾ 'ਤੇ ਆਧਾਰਤ ਹੋਣੇ ਚਾਹੀਦੇ ਹਨ।

ਦਰਅਸਲ ਇਹ ਨਾਵਲ ਸਾਖੀ ਦੇ ਪੈਟਰਨ ਨੂੰ ਆਧਾਰ ਬਣਾ ਕੇ ਆਪਣੇ ਕਥਾਨਕ ਦੀ ਉਸਾਰੀ ਕਰਦਾ ਹੈ, ਜਿਸ ਕਰਕੇ ਗਲਪੀ ਬਿੰਬ ਧੁੰਦਲਾ ਜਾਂਦਾ ਹੈ। ਸਾਖੀ ਵਿਚ ਇਕ ਪੈਟਰਨ ਉਸ ਪਿਉ-ਪੁੱਤ ਦਾ ਹੈ ਜਿਸ ਵਿਚ ਜੇਕਰ ਗੁਰੂ ਤੇਗ ਬਹਾਦਰ ਸ਼ਹੀਦੀ ਦਿੰਦੇ ਹਨ ਤਾਂ ਭਾਈ ਜੈਤਾ ਦਾ ਪਿਉ ਕੁਰਬਾਨੀ ਲਈ ਸਵੈ-ਸਮਰਪਣ ਕਰਦਾ ਹੈ। ਦੂਸਰਾ ਪੈਟਰਨ ਗੁਰੂ ਗੋਬਿੰਦ ਸਿੰਘ ਦੇ ਦੋ ਵੱਡੇ ਸਾਹਿਬਜ਼ਾਦਿਆਂ ਵਾਂਗ ਭਾਈ ਜੈਤਾ ਦੇ ਦੋ ਵੱਡੇ ਪੁੱਤਰ, ਸੇਵਾ ਤੇ ਸੁੱਖਾ, ਵੀ ਜੰਗ ਵਿਚ ਸ਼ਹੀਦੀ ਪਾਉਂਦੇ ਹਨ। ਗੁਰੂ ਗੋਬਿੰਦ ਸਿੰਘ ਦੇ ਵਡੇਰੇ ਤੇ ਛੋਟੇਰੇ ਧਰਮ-ਜੁੱਧ ਨੂੰ ਸਮਰਪਤ ਹਨ ਤਾਂ ਇਹ ਗੁਰੂ ਪੈਟਰਨ ਭਾਈ ਜੈਤੇ ਉੱਤੇ ਵੀ ਲਾਗੂ ਹੁੰਦਾ ਹੈ। ਜਿਹੜੀ ਵਿਧੀ ਗੁਰੂ ਤੇਗ਼ ਬਹਾਦਰ ਦੇ ਸੀਸ ਲਿਆਉਣ ਦੀ ਵਰਤੀ ਜਾਂਦੀ ਹੈ, ਉਸੇ ਪੈਟਰਨ 'ਤੇ ਗੁਰੂ ਗੋਬਿੰਦ ਸਿੰਘ ਨੂੰ ਗੜ੍ਹੀ ਤੋਂ ਬਾਹਰ ਕੱਢਿਆ ਜਾਂਦਾ ਹੈ।

ਗੁਰੂ ਜੀ ਦਾ ਸੀਸ ਲਿਆਉਣ ਉੱਤੇ 'ਰੰਘਰੇਟੇ, ਗੁਰੂ ਕੇ ਬੇਟੇ' ਦਾ ਵਰ ਭਾਈ ਜੈਤਾ ਨੂੰ ਦਿੱਤਾ ਗਿਆ ਹੈ ਤਾਂ ਖਾਲਸਾ ਸਾਜਨਾ ਦੇ ਮੌਕੇ ਵੀ 'ਪੰਜਵਾਂ ਸਾਹਿਬਜ਼ਾਦਾ' ਕਹਿਕੇ ਭਾਈ ਜੈਤਾ ਨੂੰ ਫਿਰ ਮਾਣ ਦਿੱਤਾ ਜਾਂਦਾ ਹੈ। ਸਾਰੀ ਸਾਖੀ ਵਿਚ ਭਾਈ ਜੈਤੇ ਦੇ ਕਿਰਦਾਰ ਦਾ ਆਦਰਸ਼ੀਕਰਨ ਹੈ ਪਰ ਗਲਪੀ ਬਿੰਬ ਉਸਾਰਨ ਸਮੇਂ ਕਿਧਰੇ ਵੀ ਇਸ ਕਿਰਦਾਰ ਦਾ ਯਥਾਰਥੀਕਰਨ ਹੋਇਆ ਨਹੀਂ ਮਿਲਦਾ। ਭਾਈ ਜੈਤਾ ਗੁਰੂ ਗੋਬਿੰਦ ਸਿੰਘ ਤੋਂ ਕੁਝ ਸਾਲ ਵੱਡਾ ਹੀ ਹੋਵੇਗਾ, ਉਸ ਨੂੰ ਆਪਣਾ ਪੁੱਤਰ ਕਹਿਣਾ ਨਾਵਲ ਵਿਚ ਸਾਖੀ-ਮੂਲਕ ਸ਼ਰਧਾ ਦਾ ਹੀ ਅਨੁਕਰਨ ਕੀਤਾ ਜਾਪਦਾ ਹੈ। ਨਾਵਲ ਵਿਚਲੇ ਕੁਝ ਕਾਂਡਾਂ ਵਿਚ ਹੀ ਪਾਤਰ-ਉਸਾਰੀ ਸਮੇਂ ਤਣਾਉ, ਟਕਰਾਉ, ਅੰਤਰ-ਦਵੰਦ, ਵਿਸੰਗਤੀਆਂ ਆਦਿ ਦੀਆਂ ਨਾਵਲੀ ਜੁਗਤਾਂ ਦਾ ਇਸਤੇਮਾਲ ਹੋਇਆ ਮਿਲਦਾ ਹੈ। ਨਹੀਂ ਤਾਂ ਇਹ ਸਾਖੀ ਹੀ ਰਹਿੰਦਾ ਹੈ। ਵਿਸ਼ੇ ਪੱਖੋਂ ਇਸ ਸਾਖੀਗਤ ਰਚਨਾ ਦਾ ਵੀ ਅਵੱਸ਼ ਪੰਜਾਬੀ ਗਲਪ ਵਿਚ ਨਿਵੇਕਲਾ ਸਥਾਨ ਹੈ।

[ਲਾਭ ਸਿੰਘ ਖੀਵਾ]

## ਅਚਾਨਕ ਸਾਹਮਣੇ [ਬਲਬੀਰ ਪਰਵਾਨਾ]

ਕਵੀ, ਕਹਾਣੀਕਾਰ, ਨਾਵਲਕਾਰ, ਖੋਜਾਰਥੀ, ਅਨੁਵਾਦਕ ਤੇ ਸੰਪਾਦਕ ਬਲਬੀਰ ਪਰਵਾਨਾ ਦਾ ਸੱਜਰਾ ਕਹਾਣੀ-ਸੰਗ੍ਰਹਿ 'ਅਚਾਨਕ ਸਾਹਮਣੇ' (ਲੋਕਗੀਤ ਪ੍ਰਕਾਸ਼ਨ, ਪੰਨੇ 127, ਮੁੱਲ 125 ਰੁਪਏ) ਅਚਾਨਕ ਸਾਹਮਣੇ ਨਹੀਂ ਆਇਆ। ਸਗੋਂ, ਉਸਦੇ ਸਵੈ-ਕਥਨ ਅਨੁਸਾਰ ਇਸ ਪੁਸਤਕ ਅੰਦਰ ਅੰਕਤ ਕਹਾਣੀਆਂ ਦਾ ਰੂਪ ਘੜਨ ਵਿਚ ਜਸ ਮੰਡ, ਸੁਕੀਰਤ, ਰਜਨੀਸ਼ ਬਹਾਦਰ ਸਿੰਘ, ਤਸਕੀਨ, ਹਰਵਿੰਦਰ ਭੰਡਾਲ, ਰਾਜਿੰਦਰ ਸਿੰਘ ਦੀ ਵੀ ਭੂਮਿਕਾ ਹੈ, ਜਿਹਨਾਂ ਨੇ ਛਪਣ ਤੋਂ ਪਹਿਲਾਂ ਇਹ ਨੀਝ ਨਾਲ ਪੜ੍ਹੀਆਂ ਤੇ ਕਈ ਮੁੱਲਵਾਨ ਸੁਝਾਅ ਵੀ ਦਿੱਤੇ।

ਪਰਵਾਨਾ ਦੀ ਇਸ ਪੁਸਤਕ ਵਿਚਲੀਆਂ ਕਹਾਣੀਆਂ ਦੇ ਸਹਿਜ-ਪਾਠ ਉਪਰੰਤ ਕੁਝ ਅਹਿਮ ਨੁਕਤੇ ਪਾਠਕੀ ਚੇਤਨ-ਅਵਚੇਤਨ ਦਾ ਹਿੱਸਾ ਬਣਦੇ ਹਨ। ਇਹਨਾਂ ਵਿਚ ਪ੍ਰਮੁੱਖ ਹਨ—ਕਿਸਾਨੀ ਘਰਾਂ ਦੀ ਮੰਦਹਾਲੀ, ਨੌਜਵਾਨ ਵਰਗ ਅੰਦਰਲੀ ਭਟਕਣ, ਰੁਜ਼ਗਾਰ ਦੀ ਭਾਲ ਵਿਚ ਉਹਨਾਂ ਦੇ ਪਿੰਡਾਂ ਥਾਵਾਂ ਤੋਂ ਸ਼ਹਿਰਾਂ ਵੱਲ ਨੂੰ ਕੂਚ ਕਰਨਾ, ਪਿੰਡ ਦੀ ਭੂਪਵਾਦੀ ਰਹਿਤਲ ਅੰਦਰ ਜੰਮੇ-ਪਲੇ, ਪ੍ਰਵਾਨ ਚੜ੍ਹੇ, ਇਸ ਵਰਗ ਦਾ ਸਰਮਾਏ ਦੀ ਪੁੱਠ-ਚੜ੍ਹੀ ਸ਼ਹਿਰੀ ਰਹਿਣੀ-ਬਹਿਣੀ ਵੱਲ ਅਕਰਸ਼ਤ ਤੇ ਉਲਾਰ ਹੋ ਕੇ ਜ਼ਮੀਨੀ ਰਿਸ਼ਤਿਆਂ ਵੱਲ ਪਿੱਠ ਕਰਕੇ ਉਦਾਸੀਨਤਾ ਭਰਿਆ ਵਿਵਿਹਾਰ ਕਰਨਾ ਆਦਿ।

ਇਸ ਉਦਾਸੀਨਤਾ ਨੂੰ 'ਸਹੀ-ਸਿੱਧ' ਕਰਨ ਦੀ ਚਾਹਤ ਵਜੋਂ ਪਰਵਾਨਾ ਨੇ ਕਹਾਣੀ-ਸੰਗ੍ਰਹਿ ਦੇ ਮੁੱਖ-ਵਾਕ ਵਜੋਂ ਇਉਂ ਵੀ ਦਰਜ ਕੀਤਾ ਹੈ—"ਜ਼ਿੰਦਗੀ ਹਰ ਪਲ ਤਬਦੀਲੀਆਂ ਦੇ ਦੌਰ 'ਚੋਂ ਲੰਘਦੀ ਹੈ, ਇਹ ਤਬਦੀਲੀਆਂ ਜਿੱਥੇ ਹਰ ਪਲ ਨਵੀਆਂ ਪੈੜਾਂ ਸਿਰਜਦੀਆਂ ਹਨ, ਉੱਥੇ ਉਹਨਾਂ ਪਹਿਲੀਆਂ ਪੈੜਾਂ ਨਾਲ ਵੀ ਟਕਰਾਉਂਦੀਆਂ, ਜਿਹੜੀਆਂ ਇਕ ਵਕਫ਼ੇ ਤੋਂ ਪਰੰਪਰਾਵਾਂ ਦਾ ਰੂਪ ਲੈ ਚੁੱਕੀਆਂ ਹੁੰਦੀਆਂ ਹਨ। ਦੋਨਾਂ ਦੇ ਵਿਚਾਲੇ ਦਾ ਇਹ ਟਕਰਾ ਤੇ ਤਬਦੀਲੀ...ਸਮਾਜ ਦੇ ਗਤੀਸ਼ੀਲ ਵਰਤਾਰੇ ਤਾਂ ਹਨ, ਪਰ ਇਹ ਮਨੁੱਖੀ ਮਾਨਸਿਕਤਾ 'ਚ ਏਨੀ ਸਹਿਜ ਰੂਪ 'ਚ ਸਵੀਕਾਰ ਨਹੀਂ ਹੁੰਦੇ। ਇਹਨਾਂ ਦੇ ਰੂ-ਬ-ਰੂ ਹੁੰਦੀ ਜ਼ਿੰਦਗੀ ਹਰ ਪਲ ਹਰ ਛਿਨ ਤਿੜਕਦੀ ਹੈ। ਇਹ ਕਹਾਣੀਆਂ ਇਸ ਤਿੜਕਣ ਨੂੰ ਫੜਨ ਦੀ ਕੋਸ਼ਿਸ਼ ਵੀ ਹਨ ਤੇ ਇਕ ਨਵੀਂ ਤਰ੍ਹਾਂ ਦੀ ਕਰਵਟਾਂ ਭਰ ਰਹੀ ਜ਼ਿੰਦਗੀ ਨੂੰ ਚਿਹਨਤ ਕਰਨ ਦੀ ਕੋਸ਼ਿਸ਼ ਵੀ।" ਪਰਵਾਨਾ ਦੇ ਇਸ 'ਇਕ ਨਵੀਂ ਤਰ੍ਹਾਂ ਦੀ ਕਰਵਟਾਂ ਭਰ ਰਹੀ ਜ਼ਿੰਦਗੀ' ਵਾਲੇ ਕਥਨ ਨਾਲ ਉਂਝ ਤਾਂ ਉਸਦੀ ਹਰ ਕਹਾਣੀ ਵਿਚ ਥੋੜ੍ਹੀ ਜਾਂ ਬਹੁਤੀ ਮਾਤਰਾ ਵਿਚ ਪਰਿਚਯ ਹੁੰਦਾ ਹੈ, ਪਰ ਇਹ ਪੁਸਤਕ ਦੇ ਨਾਮਕਰਨ ਵਾਲੀ ਕਹਾਣੀ 'ਅਚਾਨਕ ਸਾਹਮਣੇ', 'ਆਪਣੇ ਆਪਣ ਜਜ਼ੀਰੇ', 'ਕਿਤੇ ਕੋਈ', 'ਤਰਸੇਵਾਂ' ਅਤੇ 'ਪਿਤਾ' ਨਾਮੀਂ ਕਹਾਣੀਆਂ ਵਿਚ ਆਪਣੇ ਵਿਰਾਟ ਰੂਪ ਵਿਚ ਹਾਜ਼ਰ ਹੈ।



ਆਪਣੀ ਛੇਆਂ ਕੁ ਵਰ੍ਹਿਆਂ ਦੀ ਮਾਸੂਮ ਧੀ ਦੀ ਸੰਗਤ ਵਿਚ ਘਰ ਨੂੰ ਮੁੜਦੇ 'ਅਚਾਨਕ ਸਾਹਮਣੇ' ਦੇ ਮੈਂ ਪਾਤਰ ਨੂੰ ਇਕ ਸਕੂਟਰ ਸਵਾਰ ਜੋੜੇ ਨੂੰ ਮੀਂਹ ਵਿਚ ਭਿੱਜਿਆ ਦੇਖ ਕੇ ਆਪਣੀ ਸਹਿਕਰਮਨ ਪ੍ਰੋਫੈਸਰ ਰਿਸ਼ੀ ਦੀ ਹਮਬਿਸਤਰੀ, ਘਰ-ਪਰਿਵਾਰ ਦੀ ਮਾਣ-ਮਰਿਯਾਦਾ, ਘਰ-ਗ੍ਰਹਿਣੀ ਦੇ ਮੋਹ-ਪਿਆਰ ਨਾਲੋਂ ਕਈ ਗੁਣਾਂ ਉੱਤਮ ਜਾਪਦੀ ਹੈ। 'ਆਪਣੇ ਆਪਣੇ ਜਜ਼ੀਰੇ' ਕਹਾਣੀ ਵਿਚਲਾ ਪੱਤਰਕਾਰ ਅਜਮੇਰ ਮੀਨਾ ਵਰਗੀ ਚਾਲੂ ਇਸਤਰੀ ਨਾਲ ਨਿਰੰਤਰ ਸੰਬੰਧ ਜੋੜੀ ਰੱਖਦਾ ਹੈ ਅਤੇ ਉਸਦੀ ਪਤਨੀ ਲਤਾ ਆਪਣੀ ਸਮ-ਲਿੰਗੀ ਦੋਸਤ ਗੀਤੂ ਨਾਲ। 'ਕਿਤੇ ਕੋਈ' ਕਹਾਣੀ ਦੀ ਸੋਹਣੀ-ਸੁਨੱਖੀ ਸਕੂਲ ਲੈਕਚਰਾਰ ਆਰਤੀ ਆਪਣੀ ਚਾਹਤ ਵਾਲੇ ਪਤੀ ਜਤਿੰਦਰ ਦੀ ਮੌਤ ਉਪਰੰਤ ਉਸ ਨੂੰ ਆਪਣੇ ਮਨ ਦੀਆਂ ਤਹਿਆਂ 'ਚੋਂ ਵਿਸਾਰ ਨਹੀਂ ਸਕੀ। ਉਸਦੇ ਦੂਜੇ ਵਿਆਹ ਉਪਰੰਤ ਬਣੇ ਪਤੀ ਸਤੀਸ਼ ਨੂੰ ਇਸ ਗੱਲ ਦਾ ਅਹਿਸਾਸ, ਜਤਿੰਦਰ ਸੰਬੰਧੀ ਸਮੇਂ ਸਮੇਂ ਹੁੰਦੀਆਂ ਟਿੱਪਣੀਆਂ, ਆਰਤੀ ਦੀ ਡਾਇਰੀ ਪੜ੍ਹਨ ਪਿੱਛੋਂ ਅਤੇ ਸੰਭੋਗੀ ਕਿਰਿਆ ਸਮੇਂ ਦਿੱਤੇ ਪ੍ਰਤੀਕਰਮ ਉਪਰੰਤ ਪੂਰੀ ਤਰ੍ਹਾਂ ਪੱਕਾ ਹੋ ਜਾਂਦਾ ਹੈ। 'ਤਰਸੇਵਾਂ' ਕਹਾਣੀ ਦਾ ਛੜਾ ਮਲੰਗ ਪਾਤਰ ਪਿੱਛੋਂ ਟਰੈਕਟਰ ਡਰਾਇਵਰੀ ਛੱਡ ਕੇ ਸ਼ਹਿਰ ਆਇਆ, ਇਥੇ ਸ਼ਰ੍ਹੇ ਆਮ ਪਸਰੀ ਸੈਕਸ ਖੁੱਲ੍ਹ ਨੂੰ ਮਾਣਦਾ ਵੀ ਅੰਦਰੋਂ ਨਹੀਂ ਰੱਜਦਾ। ਆਖਰ ਉਹ ਸੜਕ ਕੰਢੇ ਲੱਗੇ ਮੋਬਾਇਲ ਕੰਪਨੀ ਦੀ ਅੱਧ-ਨੰਗੀ ਕੁੜੀ ਦੇ ਹੋਰਡਿੰਗ ਅੰਦਰ ਹੀ ਜਿਵੇਂ ਡੁੱਬ ਜਿਹਾ ਜਾਂਦਾ ਹੈ।

ਪਰਵਾਨਾ ਦੇ ਇਹ ਪਾਤਰ ਸਮਾਜਕ-ਨੈਤਿਕ-ਸਭਿਆਚਾਰਕ ਬੰਧਨਾਂ ਤੋਂ ਉਪਰ ਕਾਮ-ਹਾਬੜੇ ਚਰਿੱਤਰਾਂ ਵਜੋਂ ਅੰਕਤ ਹੋਏ, ਇਕ ਤਰ੍ਹਾਂ ਨਾਲ ਆਪਣੇ ਆਪਣੇ ਜਜ਼ੀਰੇ ਬਣਾ ਕੇ ਵਿਚਰਦੇ ਭਵਿੱਖੀ ਖਤਰਿਆਂ ਤੋਂ ਸਾਵਧਾਨ ਰਹਿਣ ਦੀ ਸੂਚਨਾ ਦਿੰਦੇ ਹਨ। ਇਵੇਂ ਹੀ ਇਸ ਪੁਸਤਕ ਦੀ ਕਹਾਣੀ 'ਪਿਤਾ' ਉਪਭੋਗੀ ਨੌਜਵਾਨ ਜੋੜਿਆਂ ਦੇ ਸਰੀਰਕ ਸੰਬੰਧਾਂ ਦਾ ਸਪਾਟ ਬਿਆਨ ਕਰਦੀ, ਪੱਛਮੀ ਤਰਜ਼ 'ਤੇ ਭਾਰਤੀ-ਪੰਜਾਬੀ ਜੋੜਿਆ ਅੰਦਰ ਵਿਆਹ-ਸੰਸਥਾ ਪ੍ਰਤੀ ਉਜਾਗਰ ਹੋ ਰਹੀ ਉਪਰਾਮਤਾ ਦਾ ਬਾਖ਼ੂਬੀ ਚਿਤਰਨ ਕਰਦੀ ਹੈ।

ਪੁਸਤਕ ਦੀਆਂ ਚਾਰ ਕਹਾਣੀਆਂ— 'ਘਰ', 'ਮੇਰੇ ਹਿੱਸੇ ਦੀ ਜ਼ਿੰਦਗੀ', 'ਹਵਾ ਦਾ ਆਪਣਾ ਫੈਸਲਾ' ਅਤੇ 'ਨਵੇਂ ਆਕਾਸ਼' ਦਾ ਆਪਣਾ ਆਪਣਾ ਵਿਸ਼ੇਸ਼ ਪੱਖ ਹੁੰਦਿਆਂ ਹੋਇਆਂ ਵੀ, ਇਕ ਸਾਂਝਾ ਮਹੱਤਵਪੂਰਨ ਉਦੇਸ਼ ਹੈ। ਇਹਨਾਂ ਕਹਾਣੀਆਂ ਦੀ ਸਾਂਝੀ ਚੂਲ ਆਰਥਿਕਤਾ ਹੈ। 'ਘਰ' ਨਾਮੀਂ ਕਹਾਣੀ ਦੀ ਮੈਂ ਪਾਤਰ ਘਰ, ਮਾਂ-ਬਾਪ ਦੇ ਤਿੜਕੇ ਸੰਬੰਧਾਂ ਤੋਂ ਪਰੇਸ਼ਾਨ, ਨਾ ਆਪਣੀ ਚਾਹਤ ਅਨੁਸਾਰ ਪੜ੍ਹਾਈ ਕਰ ਸਕੀ ਹੈ, ਨਾ ਨੌਕਰੀ। ਇਕ ਪ੍ਰਾਈਵੇਟ ਨਰਸਿੰਗ ਹੋਮ ਵਿਚ ਨਰਸ ਵਜੋਂ ਡਿਊਟੀ ਕਰਦੀ ਉਹ ਆਪਣੇ ਮਾਂ-ਪਿਉ ਪਾਸ ਛੁੱਟੀ ਵਾਲੇ ਦਿਨ ਵੀ ਜਾਣ ਤੋਂ ਪਾਸਾ ਇਸ ਲਈ ਵੱਟ ਰੱਖਦੀ ਹੈ ਕਿ ਘਰ ਪੁੱਜ ਕੇ ਉਹ ਹੋਰ ਬੇਚੈਨ ਹੋ ਜਾਵੇਗੀ। ਉਹ ਆਪਣੇ ਕਿਰਾਏ ਦੇ ਕਮਰੇ ਨੂੰ ਹੀ ਘਰ ਸਮਝ ਕੇ ਦਿਨ-ਕਟੀ ਕਰ ਰਹੀ ਹੈ। 'ਹਵਾ ਦਾ ਆਪਣਾ ਫੈਸਲਾ' ਦੀ ਸਕੂਲ ਲੈਕਚਰਾਰ ਹਰਜੋਤ ਆਪਣੀਆਂ ਤਿੰਨ ਛੋਟੀਆਂ ਭੈਣਾਂ ਤੇ ਇਕ ਭਰਾ ਦੇ ਘਰ-ਪਰਿਵਾਰਾਂ ਦੀ ਪਾਲਣਾ-ਪੋਸਣਾ ਅੰਦਰ ਸਿਰ ਤੋਂ ਪੈਰਾਂ ਤਕ ਖੁਭੀ ਆਪਣੇ ਪਤੀ ਗੁਰਨਾਮ ਦਾ ਵਿਸ਼ਵਾਸ ਗੁਆ ਬੈਠਦੀ ਹੈ। ਉਸਦਾ ਆਪਣਾ ਘਰ ਤਿੜਕ ਜਾਂਦਾ ਹੈ। 'ਮੇਰੇ ਹਿੱਸੇ ਦੀ ਜ਼ਿੰਦਗੀ' ਦੇ ਗ਼ਰੀਬ ਸੁਨਿਆਰੇ ਦੇ ਛੋਟੇ ਪੁੱਤਰ ਰੌਕੀ ਦੇ ਮੋਢਿਆਂ 'ਤੇ ਆਪਣੀਆਂ ਭੈਣਾਂ ਨੂੰ ਵਿਆਹੁਣ ਦੀ ਹੋੜ ਇਸ ਕਦਰ ਸਵਾਰ ਹੈ ਕਿ ਭਰਜਾਈ ਦੀ ਛੋਟੀ ਭੈਣ ਅਤੇ ਗੁਆਂਢੀ ਫੌਜੀ ਦੀ ਘਰ ਵਾਲੀ ਨਾਲ ਸੰਬੰਧ ਬਣਾਈ ਰੱਖਣ ਕਾਰਨ ਉਹ ਆਪਣੀ ਜਵਾਨੀ ਆਪਣੇ ਵਿਆਹ ਤਕ ਕਰੀਬ ਕਰੀਬ ਹਾਰ ਹੀ ਗਿਆ ਹੈ। ਸੰਭੋਗੀ-ਕਿਰਿਆ 'ਚ ਮਾਤ ਖਾ ਗਿਆ ਜਾਚ ਕੇ ਉਹਦੀ ਘਰ ਵਾਲੀ ਪਿੰਕੀ ਉਸ ਨੂੰ ਛੱਡ ਕੇ ਕਿਧਰੇ ਚਲੀ ਜਾਂਦੀ ਹੈ। 'ਉਹ ਪਿੰਡ' ਕਹਾਣੀ ਵਿਚਲੇ ਝਿਓਰਾਂ ਦੇ ਮੁੰਡੇ ਬੀਰੂ ਨੂੰ ਕੰਮ-ਕਾਰ ਦੀ ਭਾਲ ਵਿਚ ਸ਼ਹਿਰ ਗਏ ਨੂੰ ਵੀ ਕੋਈ ਟਿਕਾਉ ਨਹੀਂ। ਵਰ੍ਹਿਆਂ ਪਿੱਛੋਂ ਪਿੰਡ ਗੇੜਾ ਮਾਰਨ ਆਏ ਨੂੰ ਇਥੇ ਵੀ ਕੋਈ ਚੱਜ ਦਾ ਕਾਰੋਬਾਰ ਨਹੀਂ ਜੁੜਦਾ। ਸ਼ਹਿਰ ਦੀ ਡਾਵਾਂਡੋਲਤਾ ਵਿਚ

ਡੋਲਦਾ ਉਹ ਆਪਣੇ ਪੁੱਤਰ-ਧੀਆਂ ਨੂੰ ਇਕ ਤਰ੍ਹਾਂ ਨਾਲ ਹੱਥੋਂ ਗੁਆ ਬੈਠਾ ਹੈ। ਇੰਝ ਇਕ ਵਿਸ਼ੇਸ਼ ਬਿੰਦੂ ਵੀ ਇਹਨਾਂ ਕਹਾਣੀਆਂ ਦੇ ਟੈਕਸਟ ਵਿਚੋਂ ਉਭਰਦਾ ਹੈ। ਇਹਨਾਂ ਵਿਚ ਇਕ ਪਾਸੇ ਆਰਥਿਕ ਤੰਗੀਆਂ-ਤੁਰਸ਼ੀਆਂ ਅਤੇ ਦੂਜੇ ਪਾਸੇ ਕਾਮ-ਲਾਲਸਾਵਾਂ ਇਕ ਦੂਜੀ ਨਾਲੋਂ ਆਪਣਾ ਪੱਲਾ ਭਾਰੀ ਦਰਸਾਉਣ ਵਿਚ ਕੋਈ ਮੌਕਾ ਹੱਥੋਂ ਨਹੀਂ ਗੁਆਉਂਦੀਆਂ।

ਕਹਾਣੀ 'ਕਾਮਰੇਡ ਮੇਹਰ ਸਿੰਘ ਦੀ ਵਿਰਾਸਤ' ਸਮਾਜਕ ਤਬਦੀਲੀ ਲਈ ਤਨੋਂ ਮਨੋਂ ਅਰਪਤ ਪਾਤਰ ਮੇਹਰ ਸਿੰਘ ਦੀ ਗਾਥਾ ਹੈ ਜਦਕਿ 'ਮਾਈ ਦਾ ਲਾਲ' ਦੇ ਕਰਮ ਸਿੰਘ ਗਿੱਲ ਦੇ ਛੋਟੇ ਪੁੱਤਰ ਭਜਨੇ ਦੀ ਪੂੰਜੀਗਤ ਸਮਾਜ ਅੰਦਰ ਨਿੱਜ ਦੀ ਸਥਾਪਨਾ ਲਈ ਜੂਝਦੇ ਰਹਿ ਕੇ ਜਿੱਤ ਪ੍ਰਾਪਤ ਕਰਨ ਦੀ ਕਹਾਣੀ ਹੈ।

ਸੁਭਾਗ ਵਸ ਇਹ ਦੋਨੋਂ ਕਹਾਣੀਆਂ ਹੀ ਇਸ ਪੁਸਤਕ ਦੀਆਂ ਬਾਕੀ ਦੀਆਂ ਦਸ ਕਹਾਣੀਆਂ ਵਿਚ ਅੰਕਤ ਹੋਏ ਜਾਇਜ਼-ਨਾਜਾਇਜ਼ ਸਰੀਰਕ ਸੰਬੰਧਾਂ ਦੇ ਬੇ-ਰੋਕ-ਟੋਕ ਵਰਣਨ ਦੀ ਦਖਲਅੰਦਾਜ਼ੀ ਤੋਂ ਬਚੀਆਂ ਰਹੀਆਂ ਹਨ। ਨਹੀਂ ਤਾਂ ਕੁਝ ਇਕ ਵਿਚ ਤਾਂ ਇਹ ਸੀਨ ਕੋਕ ਸ਼ਾਸਤਰੀ ਚਿਤਰਾਂ ਅਤੇ ਸੰਭੋਗੀ ਕਿਰਿਆ ਦੇ ਬਲੂ ਪ੍ਰਿੰਟਾਂ ਵਾਂਗ ਦ੍ਰਿਸ਼ਟਮਾਨ ਹੋਏ ਹਨ।

ਪਰਵਾਨਾ ਦੀ ਅਜਿਹੀ ਪੇਸ਼ਕਾਰੀ ਵਿਚ ਉਸਦੇ ਉੱਤਰਆਧੁਨਿਕ ਦਿਸਣ ਦੀ ਜਾਂ ਸੁਰ-ਰੀਅਲਿਸਟ ਬਣਨ ਦੀ ਲਾਲਸਾ ਜੇ ਕਾਰਜਸ਼ੀਲ ਨਾ ਵੀ ਹੋਵੇ, ਤਦ ਵੀ ਜਲੰਧਰੀਆ ਕਹਾਣੀ ਦੇ ਛਿੱਟੇ ਉਸਦੀ ਕਥਾਕਾਰੀ 'ਤੇ ਕੁਝ ਵਧੇਰੇ ਹੀ ਉਘੜ ਗਏ ਜਾਪਦੇ ਹਨ। [ਲਾਲ ਸਿੰਘ]

## ਸੂਫ਼ੀ ਲੋਕ [ਡਾ. ਹਿਰਦੇਜੀਤ ਸਿੰਘ ਭੋਗਲ]

ਡਾ. ਹਿਰਦੇਜੀਤ ਸਿੰਘ ਭੋਗਲ ਦੀ ਵਿਚਾਰ ਅਧੀਨ ਪੁਸਤਕ (ਸੂਫ਼ੀ ਲੋਕ : ਇਤਿਹਾਸਕ, ਸਾਹਿਤਕ, ਸਿਧਾਂਤਕ ਪਰਿਪੇਖ, ਪੰਨੇ 240, ਮੁੱਲ 250 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ) ਵਿਚ ਸੂਫ਼ੀਵਾਦ ਦੇ ਸਿਧਾਂਤਾਂ, ਪ੍ਰਮੁੱਖ ਸੂਫ਼ੀ ਸ਼ਖ਼ਸੀਅਤਾਂ, ਸੂਫ਼ੀਵਾਦ ਦੇ ਇਤਿਹਾਸ, ਸੂਫ਼ੀ ਸ਼ਹੀਦਾਂ, ਪੰਜਾਬੀ ਸੂਫ਼ੀ ਕਵੀਆਂ ਅਤੇ ਪੰਜਾਬੀ ਸੂਫ਼ੀ (?) ਕਿੱਸਾਕਾਰਾਂ ਸੰਬੰਧੀ 13 ਅਧਿਆਇ ਸ਼ਾਮਲ ਹਨ। ਇਸ ਪੁਸਤਕ ਵਿਚ ਡਾ. ਭੋਗਲ ਨੇ ਸੂਫ਼ੀਵਾਦ, ਸੂਫ਼ੀਆਂ, ਪੰਜਾਬੀ ਸੂਫ਼ੀ ਕਵੀਆਂ ਅਤੇ ਕਿੱਸਾਕਾਰਾਂ ਸੰਬੰਧੀ ਖੋਜ-ਭਰਪੂਰ ਅਤੇ ਵਿਲੱਖਣ ਜਾਣਕਾਰੀ ਦੇਣ ਦੀ ਕੋਸ਼ਿਸ਼ ਕੀਤੀ ਹੈ।

ਸੂਫ਼ੀਵਾਦ ਦੇ ਆਰੰਭ ਅਤੇ 'ਸੂਫ਼ੀ' ਸ਼ਬਦ ਦੇ ਪ੍ਰਚਲਣ ਸੰਬੰਧੀ ਪੇਚੀਦਾ ਮਸਲੇ ਬਾਰੇ ਚਰਚਾ ਕਰਦਿਆਂ ਡਾ. ਭੋਗਲ ਨੇ 'ਸੂਫ਼ੀ' ਸ਼ਬਦ ਦਾ ਪ੍ਰਯੋਗ ਸਭ ਤੋਂ ਪਹਿਲੀ ਵਾਰ 782 ਈ: ਵਿਚ ਸੂਫ਼ੀ ਚਿੰਤਕ ਅਬੂ ਹਾਸ਼ਿਮ ਲਈ ਹੋਇਆ ਮੰਨਿਆ ਹੈ। ਪੰਜਾਬੀ ਸੂਫ਼ੀ ਕਾਵਿ ਅਤੇ ਸੂਫ਼ੀਵਾਦ ਦੇ ਪੰਜਾਬੀ ਵਿਦਵਾਨਾਂ ਦੀਆਂ ਆਪਹੁਦਰੀਆਂ ਧਾਰਨਾਵਾਂ ਤੋਂ ਵਿੱਥ ਸਥਾਪਤ ਕਰਦਿਆਂ ਡਾ. ਭੋਗਲ ਇਹ ਪ੍ਰਮਾਣਿਕ ਤੇ ਗਿਆਨ-ਆਧਾਰਤ ਧਾਰਨਾ ਪੇਸ਼ ਕਰਦਾ ਹੈ ਕਿ ਸੂਫ਼ੀਵਾਦ ਦੇ ਸਿਧਾਂਤ ਦੀਆਂ ਜੜ੍ਹਾਂ ਇਸਲਾਮੀ ਫ਼ਿਲਾਸਫ਼ੀ ਵਿਚ ਹਨ। ਉਸ ਦੀ ਇਹ ਧਾਰਨਾ ਹੈ ਕਿ 'ਨਿਕਾਸ ਦੇ ਦੌਰ ਦੇ ਇਹਨਾਂ ਸੂਫ਼ੀਆਂ ਨੇ ਸੂਫ਼ੀਵਾਦ ਨੂੰ ਇਸਲਾਮ ਆਧਾਰਤ ਰਹੱਸਵਾਦ ਦਾ ਸਰੂਪ ਦਿੰਦੇ ਹੋਏ ਅਲੱਗ-ਅਲੱਗ ਦੇਸ਼ਾਂ ਵਿਚ ਪਹਿਲਾਂ ਹੀ ਮੌਜੂਦ ਧਾਰਮਿਕ ਫ਼ਲਸਫ਼ਿਆਂ ਦਾ ਸੀਮਤ ਪ੍ਰਭਾਵ ਵੀ ਕਬੂਲਿਆ'। ਵਿਦਵਾਨ ਲੇਖਕ ਦੀ ਦੁਨੀਆਂ ਦੇ ਅਨੇਕਾਂ ਸੂਫ਼ੀ ਕਵੀਆਂ ਬਾਰੇ ਇਹ ਧਾਰਨਾ ਵੀ ਵਾਜਬ ਹੈ ਕਿ ਇਹਨਾਂ ਸੂਫ਼ੀ ਕਵੀਆਂ ਉੱਤੇ ਅਰਬੀ ਤੇ ਫ਼ਾਰਸੀ ਸ਼ਾਇਰ ਉਮਰ ਖ਼ਿਆਮ, ਮੌਲਾਨਾ ਜਲਾਲੁੱਦੀਨ ਰੂਮੀ, ਅਬੂ ਸਨਾਈ, ਫ਼ਰੀਦ-ਉਦ-ਦੀਨ ਅੱਤਾਰ, ਸ਼ੇਖ਼ ਸਾਅਦੀ, ਮਹਿਮੂਦ ਸ਼ਬਿਸਤਰੀ, ਖ਼ਵਾਜਾ ਹਾਫ਼ਿਜ਼ ਸ਼ੀਰਾਜ਼ੀ, ਮੌਲਾਨਾ ਅਬਦੁੱਲ ਰਹਿਮਾਨ ਜਾਮੀ ਆਦਿ ਦੀਆਂ ਰਚਨਾਵਾਂ ਨੇ ਬਹੁਤ ਪ੍ਰਭਾਵ ਪਾਇਆ। ਵਿਸ਼ੇਸ਼ ਤੌਰ 'ਤੇ ਪੰਜਾਬੀ ਸੂਫ਼ੀ ਕਵੀਆਂ ਦੀ ਰਚਨਾ ਦੇ ਅਧਿਐਨ ਤੋਂ ਇਹ ਗੱਲ ਪੂਰੀ ਤਰ੍ਹਾਂ ਸਪੱਸ਼ਟ ਹੋ ਜਾਂਦੀ ਹੈ ਕਿ ਵਾਕਈ ਇਹਨਾਂ ਮਹਾਨ ਸੂਫ਼ੀਆਂ ਦੀ ਪੰਜਾਬੀ ਸੂਫ਼ੀ ਕਵਿਤਾ 'ਤੇ ਗਹਿਰੀ ਛਾਪ ਹੈ।

ਸੂਫ਼ੀਵਾਦ ਦੇ ਸਿਧਾਂਤਾਂ ਦੀ ਵਿਆਖਿਆ ਕਰਦਿਆਂ ਡਾ. ਹਿਰਦੇਜੀਤ ਨੇ ਅੱਲਾਹ ਬਾਰੇ, ਸ੍ਰਿਸ਼ਟੀ



ਰਚਨਾ ਬਾਰੇ, ਮਨੁੱਖ ਬਾਰੇ ਅਤੇ ਮਨੁੱਖ ਤੇ ਅੱਲਾਹ ਦੇ ਪਰਸਪਰ ਰਿਸ਼ਤੇ ਬਾਰੇ ਵੱਖ-ਵੱਖ ਸੂਫ਼ੀਆਂ ਦੇ ਨੁਕਤਾ-ਏ-ਨਜ਼ਰ ਨੂੰ ਪਾਠਕਾਂ ਸਾਹਮਣੇ ਪੇਸ਼ ਕੀਤਾ ਹੈ। ਸੂਫ਼ੀਆਂ ਅਨੁਸਾਰ ਅੱਲਾਹ ਇਕ ਹੈ, ਉਸ ਨੇ ਹੀ ਸਾਰੀ ਸ੍ਰਿਸ਼ਟੀ ਬਣਾ ਕੇ ਆਪਣੀ ਕੁਦਰਤ ਦਾ ਜਲਵਾ ਦਿਖਾਇਆ ਹੈ ਅਤੇ ਮਨੁੱਖ ਉਸਦੀ ਬਣਾਈ ਸ੍ਰਿਸ਼ਟੀ ਦਾ ਸਭ ਤੋਂ ਵੱਡਾ ਚਮਤਕਾਰ ਜਾਂ ਸਭ ਤੋਂ ਮਹੱਤਵਪੂਰਨ ਤਖ਼ਲੀਕ (ਸਿਰਜਣਾ) ਹੈ। ਮਨੁੱਖ ਏਨੀ ਉੱਚੀ ਹੈਸੀਅਤ ਰੱਖਦਾ ਹੈ ਕਿ ਜੇਕਰ ਇਨਸਾਨ ਨਫ਼ਸ ਤੋਂ ਮੁਕਤ ਹੋ ਜਾਵੇ ਤਾਂ ਅੱਲਾਹ ਨਾਲ ਅਭੇਦ ਹੋ ਸਕਦਾ ਹੈ, ਜੋ ਉਸਦਾ ਅਸਲ ਸ੍ਰੋਤ ਜਾਂ ਟਿਕਾਣਾ ਹੈ ਜਿਸ ਤੋਂ ਵਿਛੜ ਕੇ ਉਹ ਧਰਤੀ 'ਤੇ ਆਉਂਦਾ ਹੈ।

ਸੂਫ਼ੀਆਂ ਦੇ ਵੱਖ-ਵੱਖ ਸਿਲਸਲਿਆਂ ਦੀ ਹੋਂਦ ਦਾ ਕਾਰਨ ਡਾ. ਭੋਗਲ ਉਹਨਾਂ ਦੇ ਵਿਅਕਤੀਗਤ ਅਨੁਭਵਾਂ ਤੇ ਰਹਿਤ ਮਰਿਆਦਾ ਨੂੰ ਮੰਨਦਾ ਹੈ। ਵਿਦਵਾਨ ਲੇਖਕ ਅਨੁਸਾਰ ਹਰ ਪ੍ਰਮੁੱਖ ਸੂਫ਼ੀ ਨੇ ਸਾਧਨਾ ਦਾ ਆਪਣਾ ਸਰੂਪ ਪੇਸ਼ ਕੀਤਾ ਅਤੇ ਇਹੀ ਨਵਾਂ ਢੰਗ ਉਸਦੇ ਨਵੇਂ ਸਿਲਸਿਲੇ ਦੀ ਹੋਂਦ ਦਾ ਕਾਰਨ ਬਣਿਆ। ਸੂਫ਼ੀਆਂ ਦੇ ਅਜਿਹੇ ਵਿਅਕਤੀਗਤ ਵਖਰੇਵਿਆਂ, ਵਿਵਿਹਾਰ ਦੀ ਭਿੰਨਤਾ ਅਤੇ ਰਹੱਸਮਈ ਵਿਚਾਰਾਂ ਅਤੇ ਅਨੁਭਵਾਂ ਦੀ ਸ਼ੌਗੀਲੀ ਨੁਮਾਇਸ਼ ਕਰਕੇ ਹੀ ਕਈ ਸੂਫ਼ੀ ਸ਼ਰ੍ਹਾ ਤੋਂ ਦੂਰ ਹੁੰਦੇ ਚਲੇ ਗਏ ਅਤੇ ਸਮਕਾਲੀਨ ਰਾਜਸੀ ਅਤੇ ਧਾਰਮਿਕ ਲੀਡਰਸ਼ਿਪ ਹੱਥੋਂ ਸਜ਼ਾ ਦੇ ਭਾਗੀਦਾਰ ਵੀ ਬਣੇ। ਸ਼ੇਖ਼ ਅਲੀ ਹੁਜਵੀਰੀ ਦੀ ਪੁਸਤਕ 'ਕਸ਼ਫ਼-ਉਲ-ਮਹਿਜੂਬ', ਜੋ ਸੂਫ਼ੀ ਸਿਧਾਂਤਾਂ ਦੀ ਪ੍ਰਮਾਣਿਕ ਪੁਸਤਕ ਹੈ, ਦਾ ਹਵਾਲਾ ਦਿੰਦਿਆਂ ਸਮੁੱਚੇ ਸੂਫ਼ੀ ਸਾਧਨਾ-ਮਾਰਗ ਦੀਆਂ ਦੋ ਅਵਸਥਾਵਾਂ ਹਾਲ ਅਤੇ ਮੁਕਾਮ ਦੱਸੀਆਂ ਹਨ। ਮੁਕਾਮ ਦੀ ਅਵਸਥਾ ਸੂਫ਼ੀ ਸਾਧਨਾ 'ਤੇ ਨਿਰਭਰ ਹੈ ਅਤੇ ਹਾਲ ਰੱਬ ਦੀ ਸਜ਼ਾ/ਮਿਹਰ 'ਤੇ ਆਧਾਰਤ ਹੈ। ਡਾ. ਭੋਗਲ ਨੇ ਮੁਕਾਮ ਦੀਆਂ ਚਾਰ ਅਵਸਥਾਵਾਂ—ਸ਼ਰੀਅਤ, ਤਰੀਕਤ, ਮਾਅਰਫ਼ਤ ਤੇ ਹਕੀਕਤ ਦੇ ਜ਼ਿਕਰ ਉਪਰੰਤ ਹਾਲ ਦੀਆਂ ਸੱਤ ਅਵਸਥਾਵਾਂ ਪਾਰ ਕਰਨ ਵਾਲੇ ਨੂੰ ਹੀ ਸੱਚਾ ਸੂਫ਼ੀ ਮੰਨਿਆ ਹੈ।

ਇਸ਼ਕ-ਹਕੀਕੀ ਦੇ ਪ੍ਰਮੁੱਖ ਸ਼ਹੀਦਾਂ—ਮਨਸੂਰ-ਅਲ-ਹੱਲਾਜ, ਸੱਯਦ ਮਸੂਦ ਸਲਾਰ ਗਾਜ਼ੀ, ਅਬੂ-ਅਲ-ਫ਼ਤੂਹ, ਸ਼ਹਾਬ-ਉਦ-ਦੀਨ ਸੁਹਰਾਵਰਦੀ, ਫ਼ਰੀਦ-ਉਦ-ਦੀਨ ਅੱਤਾਰ, ਸ਼ਮਸ ਤਬਰੇਜ਼, ਸੱਯਦ ਸੀਦੀ ਮੌਲਾ, ਸ਼ੇਖ਼ ਅਲਾਈ, ਮੁਹੰਮਦ ਸਈਦ ਸਰਮਦ, ਦਾਰਾ ਸ਼ਿਕੋਹ ਬਾਰੇ ਭਰਪੂਰ ਜਾਣਕਾਰੀ ਤੋਂ ਇਲਾਵਾ ਸੂਫ਼ੀਆਂ ਦੇ ਪ੍ਰਮੁੱਖ ਸਿਲਸਲਿਆਂ—ਚਿਸ਼ਤੀ, ਸੁਹਰਾਵਰਦੀ, ਕਾਦਰੀ, ਨਕਸ਼ਬੰਦੀ, ਕਲੰਦਰੀ, ਫ਼ਿਰਦੌਸੀ, ਮਲਾਮਤੀ, ਮਦਾਰੀ, ਸ਼ੱਤਾਰੀ ਅਤੇ ਅੱਗੋਂ ਇਹਨਾਂ ਦੇ ਉਪ-ਸਿਲਸਲਿਆਂ ਸੰਬੰਧੀ ਖੋਜ-ਭਰਪੂਰ ਵਾਕਫ਼ੀਅਤ ਡਾ. ਭੋਗਲ ਦੀ ਵਿਸ਼ੇਸ਼ ਪ੍ਰਾਪਤੀ ਹੈ।

ਡਾ. ਭੋਗਲ ਅਨੁਸਾਰ ਪੰਜਾਬੀ ਸੂਫ਼ੀ ਕਵੀ ਸ਼ਰੀਅਤ ਦੇ ਵਿਰੋਧੀ ਨਹੀਂ ਬਲਕਿ ਸ਼ਰੀਅਤ ਦੀ ਆੜ ਵਿਚ ਮਾੜੇ ਕਰਮ ਕਰਨ ਵਾਲੇ ਅਤੇ ਕਥਨੀ ਤੇ ਕਰਨੀ 'ਤੇ ਖਰੇ ਨਾ ਉੱਤਰਨ ਵਾਲੇ ਧਾਰਮਿਕ ਤੇ ਰਾਜਸੀ ਆਗੂਆਂ ਦੇ ਵਿਰੋਧੀ ਹਨ। ਸ਼ਰੀਅਤ ਦੇ ਸਿਧਾਂਤਾਂ ਨਾਲ ਪੰਜਾਬੀ ਸੂਫ਼ੀ ਕਵੀਆਂ ਦਾ ਕੋਈ ਵਿਰੋਧ ਨਹੀਂ ਬਲਕਿ ਉਹ ਤਾਂ ਸ਼ਰੀਅਤ ਦੀ ਹੱਦ ਦੇ ਅੰਦਰ ਹੀ ਰਹਿੰਦੇ ਹਨ। ਬਕੌਲ ਡਾ. ਭੋਗਲ 'ਨਿਰਸੰਦੇਹ ਪੰਜਾਬੀ ਸੂਫ਼ੀ ਕਾਵਿ ਇਸਲਾਮ ਅਤੇ ਕੁਰਾਨ ਦੀ ਰੂਹਾਨੀ ਤੇ ਸਿਧਾਂਤਕ ਵਲਗਣ ਵਿਚ ਰਹਿ ਕੇ ਇਸ ਦੇ ਸੰਦੇਸ਼ ਦਾ ਪ੍ਰਚਾਰ ਤੇ ਪਾਸਾਰ ਕਰਨ ਵਾਲਾ ਅਤੇ ਧਰਮੀਆਂ ਨੂੰ ਹਮੇਸ਼ਾ ਸੱਚ ਦਾ ਰਾਹ ਦਿਖਾਉਣ ਵਾਲਾ ਸਾਹਿਤ ਹੈ।' ਵਿਦਵਾਨ ਲੇਖਕ ਦੀ ਇਹ ਸਥਾਪਨਾ ਬੇਸ਼ੱਕ ਨਿਰਪੱਖ ਅਤੇ ਸੰਜੀਦਾ ਅਧਿਐਨ ਦੀ ਉਪਜ ਹੈ ਜੋ ਬਿਲਕੁਲ ਪ੍ਰਮਾਣਿਕ ਹੈ। ਡਾ. ਭੋਗਲ ਨੇ ਪ੍ਰਮੁੱਖ ਪੰਜਾਬੀ ਸੂਫ਼ੀ ਕਵੀਆਂ ਦੇ ਪੰਜਾਬੀ ਕਾਵਿ-ਖੇਤਰ ਅਤੇ ਸੂਫ਼ੀਵਾਦ ਦੇ ਵਿਕਾਸ ਵਿਚ ਪਾਏ ਯੋਗਦਾਨ ਨੂੰ ਬਹੁ-ਪੱਖੀ ਤੇ ਨਿਵੇਕਲੇ ਜ਼ਾਵੀਏ ਤੋਂ ਵਾਚਿਆ ਹੈ। ਸ਼ਾਇਦ ਇਸੇ ਲਈ ਉਸ ਨੂੰ ਬੁੱਲ੍ਹੇ ਸ਼ਾਹ ਵਿਚ 'ਲੋਕ ਕਵੀ' ਵਾਲੇ ਸਾਰੇ ਗੁਣ ਅਤੇ ਉਸਦੀ ਕਵਿਤਾ ਵਿਚ 'ਲੋਕ-ਕਾਵਿ' ਵਾਲੀਆਂ ਸਾਰੀਆਂ ਖ਼ੂਬੀਆਂ ਬਖ਼ੂਬੀ ਨਜ਼ਰ ਆਉਂਦੀਆਂ ਹਨ। ਪੰਜਾਬੀ ਸੂਫ਼ੀ ਕਾਵਿ ਦੇ ਪ੍ਰਮੁੱਖ ਸੂਫ਼ੀ ਕਵੀਆਂ ਤੋਂ ਇਲਾਵਾ ਕੁਝ ਅਜਿਹੇ ਪੰਜਾਬੀ ਸੂਫ਼ੀ ਕਵੀਆਂ ਦਾ ਵੀ ਜ਼ਿਕਰ ਕੀਤਾ ਹੈ ਜਿਹਨਾਂ ਤੋਂ ਬਹੁਤੇ ਪੰਜਾਬੀ ਪਾਠਕ ਵਾਕਫ਼ ਨਹੀਂ ਹਨ। ਇਹਨਾਂ ਕਵੀਆਂ

ਸੰਬੰਧੀ ਹੋਰ ਖੋਜ ਦੀਆਂ ਸੰਭਾਵਨਾਵਾਂ ਉਜਾਗਰ ਕਰਨ ਵਿਚ ਡਾ. ਭੋਗਲ ਦਾ ਵਿਸ਼ੇਸ਼ ਯੋਗਦਾਨ ਹੈ।

ਹੱਥਲੀ ਪੁਸਤਕ ਵਿਚਲਾ ਅਧਿਆਇ 'ਸੂਫ਼ੀਆਂ ਦੀ ਪੰਜਾਬੀ ਕਿੱਸਾ ਕਵਿਤਾ' ਵਿਸ਼ੇਸ਼ ਧਿਆਨ ਤੇ ਗਿਆਨ ਦੀ ਮੰਗ ਕਰਦਾ ਹੈ। ਪੰਜਾਬੀ ਕਿੱਸਾਕਾਰਾਂ ਨੂੰ ਸੂਫ਼ੀ ਕਵੀ ਸਵੀਕਾਰਨ ਲੱਗੇ ਡਾ. ਭੋਗਲ ਲਾਜਵੰਤੀ ਰਾਮਾ ਕ੍ਰਿਸ਼ਨਾ ਅਤੇ ਡਾ. ਸਾਧੂ ਰਾਮ ਸ਼ਾਰਦਾ ਦਾ ਅਨੁਸਰਣ (ਅਚੇਤ ਜਾਂ ਸੁਚੇਤ) ਕਰਦਾ ਪ੍ਰਤੀਤ ਹੁੰਦਾ ਹੈ। ਪੰਜਾਬੀ ਕਿੱਸਾਕਾਰਾਂ ਨੂੰ ਸੂਫ਼ੀ ਕਵੀ ਐਲਾਨਣ ਪਿੱਛੇ ਸ਼ਰਧਾ-ਮੂਲਕ ਬਿਰਤੀ ਵੀ ਕਾਰਜਸ਼ੀਲ ਕਹੀ ਜਾ ਸਕਦੀ ਹੈ। ਆਧੁਨਿਕ ਦੌਰ ਵਿਚ ਪ੍ਰਾਪਤ ਆਲੋਚਨਾ ਪ੍ਰਣਾਲੀਆਂ ਅਤੇ ਨਵੀਨ ਅਧਿਐਨ ਸੰਦਾਂ ਦੀ ਮੌਜੂਦਗੀ ਵਿਚ ਤੱਤਵਾਦੀ ਰੁਚੀ ਅਧੀਨ ਕਿੱਸਾ ਕਾਵਿ ਵਿਚਲੇ ਕੁਝ ਕੁ ਅੰਸ਼ਾਂ ਦੇ ਆਧਾਰ 'ਤੇ ਕਿੱਸਾ-ਕਾਵਿ ਨੂੰ ਸੂਫ਼ੀ ਕਾਵਿ ਸਮਝਣਾ ਇਕ ਸਿਧਾਂਤਕ ਭ੍ਰਾਂਤੀ ਹੈ।

ਕਿੱਸਾ ਕਾਵਿ ਬਿਰਤਾਂਤਕ ਕਾਵਿ ਹੈ ਅਤੇ ਬਿਰਤਾਂਤ ਸ਼ਾਸਤਰੀ ਦ੍ਰਿਸ਼ਟੀ ਤੋਂ ਉਸਦਾ ਅਧਿਐਨ ਕਰਨਾ ਬਣਦਾ ਹੈ, ਜਦਕਿ ਸੂਫ਼ੀ ਕਾਵਿ ਦਾ ਆਪਣਾ ਨਿਵੇਕਲਾ ਕਾਵਿ ਸ਼ਾਸਤਰ ਹੈ ਜਿਸ ਵਿਚ ਸੂਫ਼ੀਵਾਦ ਦੇ ਸਿਧਾਂਤਾਂ ਤੇ ਸੂਫ਼ੀ ਕਾਵਿ-ਪਰੰਪਰਾ ਦੀਆਂ ਰੂੜ੍ਹੀਆਂ ਨੂੰ ਮੱਦੇਨਜ਼ਰ ਰੱਖਣਾ ਜ਼ਰੂਰੀ ਹੈ। ਇਸ ਤੋਂ ਇਲਾਵਾ ਸਮੁੱਚਾ ਮੱਧਕਾਲੀਨ ਪੰਜਾਬੀ ਕਾਵਿ ਆਪਣੇ ਸੁਭਾਅ ਪੱਖੋਂ ਰਹੱਸਵਾਦੀ ਹੈ ਜਿਸ ਕਰਕੇ ਸਾਰੀਆਂ ਕਾਵਿ ਧਾਰਾਵਾਂ ਵਿਚ ਕੁਝ ਕੁ ਸਾਂਝੇ ਅੰਸ਼ਾਂ ਦੀ ਹੋਂਦ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਮੱਧਕਾਲੀਨ ਪੰਜਾਬੀ ਕਾਵਿ ਵਿਚ ਰਹੱਸਵਾਦੀ ਅੰਸ਼ਾਂ ਦੀ ਹੋਂਦ ਅਤੇ ਕਿੱਸਾ ਕਾਵਿ ਵਿਚ ਸੂਫ਼ੀ ਅੰਸ਼ਾਂ ਦੀ ਹੋਂਦ ਨੂੰ ਉਸ ਵੇਲੇ ਦੇ ਜਾਗੀਰਦਾਰੀ ਪ੍ਰਬੰਧ, ਸਮਾਜਕ ਆਰਥਿਕ ਤੇ ਰਾਜਨੀਤਕ ਪ੍ਰਸੰਗਾਂ ਦੀ ਰੌਸ਼ਨੀ ਵਿਚ ਸਮਝਿਆ ਜਾਣਾ ਚਾਹੀਦਾ ਹੈ। ਇਸੇ ਤਰ੍ਹਾਂ ਸੂਫ਼ੀ ਕਾਵਿ ਤੇ ਕਿੱਸਾ ਕਾਵਿ ਦੀ ਆਧੁਨਿਕ ਦੌਰ ਵਿਚ ਅਲੋਪ ਹੋ ਰਹੀ ਪਰੰਪਰਾ ਨੂੰ ਵੀ ਸਮਾਜਕ, ਆਰਥਿਕ ਤੇ ਰਾਜਨੀਤਕ ਤਬਦੀਲੀਆਂ ਨਾਲ ਜੋੜਨਾ ਵਧੇਰੇ ਤਰਕ ਸੰਗਤ ਹੋਵੇਗਾ। ਕਾਵਿ ਧਾਰਾਵਾਂ ਦੇ ਅਲੋਪ ਹੋਣ ਨੂੰ ਸੂਫ਼ੀਵਾਦ ਦੇ ਘਟ ਰਹੇ ਪ੍ਰਭਾਵ ਨਾਲ ਜੋੜਨਾ ਵੀ ਇਕ ਗਲਤ ਫ਼ਹਿਮੀ ਪ੍ਰਤੀਤ ਹੁੰਦੀ ਹੈ।

ਕੁੱਲ ਮਿਲਾ ਕੇ ਡਾ. ਹਿਰਦੇਜੀਤ ਸਿੰਘ ਭੋਗਲ ਦੀ ਉਪਰੋਕਤ ਪੁਸਤਕ ਪੰਜਾਬੀ ਪਾਠਕਾਂ, ਖੋਜੀਆਂ ਤੇ ਵਿਦਵਾਨਾਂ ਨੂੰ ਬਹੁਤ ਸਾਰੀ ਨਵੀਂ ਜਾਣਕਾਰੀ ਪ੍ਰਦਾਨ ਕਰਦੀ ਹੈ। ਇਹ ਅਵੱਸ਼ ਅਗਲੇਰੇ ਅਧਿਐਨ ਤੇ ਖੋਜ ਦੀਆਂ ਸੰਭਾਵਨਾਵਾਂ ਜਗਾਉਣ ਵਾਲੀ ਲਾਹੇਵੰਦ ਪੁਸਤਕ ਹੈ।

[ਡਾ. ਰਾਬਿੰਦ ਰਬੀਦ]

## ਮੇਰੀ ਕੂਕ ਸੁਣੀਂ ਵੇ ਰਸੀਆ [ਕੰਵਲ ਭੱਲਾ]

ਵਰਤਮਾਨ ਪੂੰਜੀਵਾਦੀ ਦੌਰ ਵਿਚ ਨਾਰੀ ਦੇ ਘਰ ਦੀ ਚਾਰ-ਦੀਵਾਰੀ ਤੋਂ ਬਾਹਰ ਨਿਕਲਣ ਨਾਲ, ਉਸਦੀ ਚੇਤਨਾ ਦਾ ਵਿਕਾਸ ਹੋਇਆ ਹੈ। ਅੱਜ ਦੀ ਜ਼ਹੀਨ ਅਤੇ ਸੰਵੇਦਨਸ਼ੀਲ ਨਾਰੀ ਆਪਣੀਆਂ ਸਰੀਰਕ ਅਤੇ ਮਾਨਸਿਕ ਲੋੜਾਂ ਪ੍ਰਤੀ ਹੀ ਸੁਚੇਤ ਨਹੀਂ, ਉਹ ਬੌਧਿਕ ਲੋੜਾਂ ਦੀ ਤ੍ਰਿਪਤੀ ਕਰਦੀ ਹੋਈ ਆਪਣੀਆਂ ਵੇਦਨਾਵਾਂ ਨੂੰ ਪ੍ਰਗਟਾਉਣ ਦੇ ਵੀ ਸਮਰੱਥ ਹੈ। ਅਜਿਹੀ ਸੰਵੇਦਨਸ਼ੀਲ ਤੇ ਚੇਤੰਨ ਨਾਰੀ ਵਿਚ ਹੀ ਸ਼ਾਮਲ ਪ੍ਰਤੀਤ ਹੁੰਦੀ ਹੈ ਕੰਵਲ ਭੱਲਾ, ਜਿਸਨੇ ਆਪਣੇ ਪਲੇਠੇ ਕਾਵਿ ਸੰਗ੍ਰਹਿ 'ਮੇਰੀ ਕੂਕ ਸੁਣੀਂ ਵੇ ਰਸੀਆ' (ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ਪੰਨੇ 88, ਮੁੱਲ 125 ਰੁਪਏ) ਨਾਲ ਪੰਜਾਬੀ ਦੇ ਸਿਰਜਣਾਤਮਕ ਜਗਤ ਵਿਚ ਪ੍ਰਵੇਸ਼ ਕੀਤਾ ਹੈ। ਇਸ ਸੰਗ੍ਰਹਿ ਦੇ ਪਹਿਲੇ ਭਾਗ ਵਿਚ ਉਸਨੇ ਆਪਣੇ ਮਨੋਭਾਵਾਂ ਨੂੰ ਸੂਫ਼ੀਆਨਾ ਅੰਦਾਜ਼ ਵਿਚ ਕਾਫ਼ੀਆਂ ਰਾਹੀਂ ਅਤੇ ਦੂਜੇ ਭਾਗ ਵਿਚ ਨਜ਼ਮਾਂ ਰਾਹੀਂ ਅਭਿਵਿਅਕਤ ਕੀਤਾ ਹੈ। ਕਵਿਤਰੀ ਅਨੁਸਾਰ ਮਨ ਦੇ ਖੇੜੇ ਅਤੇ ਆਤਮਕ ਸ਼ੁੱਧੀ ਲਈ ਭਾਵਾਂ ਦਾ ਵਿਰੇਚਨ ਬਹੁਤ ਜ਼ਰੂਰੀ ਹੈ।

ਪੁਸਤਕ ਦੇ ਪਹਿਲੇ ਭਾਗ ਵਿਚਲੀਆਂ ਕੁੱਲ 43 ਕਾਫ਼ੀਆਂ ਵਿਚ ਸੂਫ਼ੀ ਸਾਧਕਾਂ ਵਰਗੀ ਤੜਪ, ਹੂਕ ਤੇ ਕੂਕ ਹੈ। ਆਪਣੀ ਵੇਦਨਾ ਨੂੰ ਪ੍ਰਗਟ ਕਰਦੀ ਹੋਈ ਕਵਿਤਰੀ ਦੁੱਖਾਂ, ਸੰਤਾਪਾਂ, ਸੰਸਿਆਂ



ਅਤੇ ਤਣਾਓ ਤੋਂ ਮੁਕਤੀ ਲਈ ਸੰਬੋਧਨੀ ਹੂਕ ਵਿਚ ਕਦੇ ਟਿੱਬੇ ਵਾਲੇ ਸਾਈਂ ਦਾ ਵਾਸਤਾ ਪਾਉਂਦੀ ਹੈ, ਕਦੇ ਕਾਨ੍ਹਾ ਦੇ ਪਿਆਰ ਦੀ ਮਾਲਾ ਫੇਰਦੀ ਹੈ ਅਤੇ ਕਦੇ ਪਿਆਰੇ ਨਾਲ ਕੀਤੇ ਇਕਰਾਰਾਂ ਨੂੰ ਦੁਹਰਾਉਂਦੀ ਹੈ। ਕਦੇ ਉਹ ਸਿੱਧੀ ਤੋਰ ਛੱਡ ਕੇ ਆਪਣੇ ਆਪ ਨੂੰ ਜ਼ਮਾਨੇ ਦੇ ਨਾਲ ਮੇਲ ਕੇ ਤੋਰਨ ਦੀ ਕੋਸ਼ਿਸ਼ ਕਰਦੀ ਹੈ। ਐਪਰ ਹੁੰਦਾ ਕੀ ਹੈ ?

*ਬਾਣ ਵਿਹੁ ਦੇ ਘਾਇਲ ਕਰ, ਅੰਗੀਂ ਧੱਸੇ ਦੁਖਦੇ ਨੇ*
*ਗ਼ਮ ਤਨ 'ਤੇ ਜ਼ਾਹਿਰ ਹੋਇਆ ਏ, ਤਨ ਬਲਦਾ ਕੜਕਣ ਹੱਡੀਆਂ ਨੇ*
*ਰਾਤ ਵਿਜੋਗਣ ਕੂਕੀ ਏ, ਅੰਬਰੀਂ ਕੂਕਾਂ ਸੁਣੀਆਂ ਨੇ*
*ਕੰਤੇ ਅੰਗ ਨਾ ਲਾਈ ਜੋ, ਬਿਰਹਣ ਦੀਆਂ ਭੁੱਬਾਂ ਨਿੱਕਲੀਆਂ ਨੇ*

ਹਿਜਰਾਂ ਦੀ ਪੀੜ ਦੇ ਕੰਡਿਆਂ ਦੀਆਂ ਚੋਭਾਂ ਨੂੰ ਉਹ ਵਸਲ ਦੀ ਤਲਬ ਵਿਚ ਸਹੀ ਜਾਂਦੀ ਹੈ। ਕਹਿੰਦੇ ਨੇ ਵਸਲ ਤੋਂ ਵੱਧ ਸੁਆਦਲਾ ਬਿਰਹਾ ਹੁੰਦਾ ਹੈ। ਇਸੇ ਕਰਕੇ ਅੰਦਰੋਂ ਵਸਲ ਦੀ ਸਥਿਤੀ ਹੁੰਦੇ ਹੋਏ ਵੀ ਬਿਰਹਾ ਦੇ ਗੀਤ ਗਾਉਣੇ ਚੰਗੇ ਲਗਦੇ ਹਨ।

ਨਾਰੀ ਮਨ ਦੇ ਸੰਤਾਪ ਦੀ ਗੱਲ ਕਰਦੀ ਕਵਿਤਰੀ ਸੋਚਦੀ ਹੈ ਕਿ ਕਿਉਂ ਉਹ ਬਚਪਨ ਵਿਚ ਗੁੱਡੀਆਂ ਪਟੋਲਿਆਂ ਦੀਆਂ ਖੇਡਾਂ ਵਿਚ ਉਲਝੀ ਰਹੀ ? ਉਸਨੇ ਦੁਨੀਆਂ ਨੂੰ ਮਾਤ ਪਾਉਣ ਦੀ ਖੇਡ ਕਿਉਂ ਨਹੀਂ ਸਿੱਖੀ ? ਜੀਵਨ ਵਿਚ ਉੱਚੀਆਂ ਨੀਵੀਆਂ ਰਾਹਾਂ ਉੱਤੇ ਤੁਰਦੀ, ਪੈਰਾਂ 'ਚ ਰੋੜਿਆਂ ਦੀ ਚੁਭਨ ਜਰਦੀ, ਉਹ ਹੌਲੀ ਹੌਲੀ ਦੁਨੀਆਂਦਾਰੀ ਸਿੱਖਦੀ ਹੈ:

*ਵੈਰੀ ਦੁਨੀਆਂ ਸਾਰੀ ਏ, ਮੰਦੇ ਭਾਗੀਂ ਜੰਮੀ ਨਾਰੀ ਏ*
*ਠੱਲ ਪਵੇ ਨਾ ਹਿਜਰਾਂ ਨੂੰ, ਨਿੱਤ ਧੁਖਦੀ ਫਿਰੇ ਚਿੰਗਾਰੀ ਏ*

ਔਰਤ ਮਰਦ ਦਾ ਰਿਸ਼ਤਾ ਬੜੇ ਹੀ ਸੂਖਮ ਅਹਿਸਾਸਾਂ ਵਾਲਾ ਰਿਸ਼ਤਾ ਹੈ। ਔਰਤ ਜਦੋਂ ਕਿਸੇ ਮਰਦ ਨੂੰ ਚਾਹੁੰਦੀ ਹੈ ਤਾਂ ਉਸ ਤੋਂ ਆਪਣੇ ਸਵੈ ਤੇ ਹੋਂਦ ਦੀ ਇੱਜ਼ਤ ਜ਼ਰੂਰ ਚਾਹੁੰਦੀ ਹੈ। ਐਪਰ ਜਦੋਂ ਨਾਰੀ ਮਨ ਦੇ ਸਿਰਜੇ ਹੋਏ ਖ਼ਾਬਾਂ ਦਾ ਹਕੀਕਤ ਨਾਲ ਵਾਹ ਪੈਂਦਾ ਹੈ ਤਾਂ ਉਹ ਹੋਣੀ ਦਾ ਕੌੜਾ ਸੱਚ ਜਰਨੋਂ ਅਸਮਰੱਥ ਹੋਈ ਕੂਕਦੀ ਹੈ:

*ਹਰ ਸਖ਼ਸ਼ ਆਪੇ ਤਕ ਮਹਿਦੂਦ, ਰਿਸ਼ਤਾ ਨਾ ਕੋਈ ਪਾਕ ਹੈ*
*ਲਹੂਆਂ ਵਿਚ ਵਿਸ ਘੁਲਣ ਲੱਗੀ, ਗਰਕਣ 'ਤੇ ਆਈ ਧਰਤ ਹੈ*
*ਭਰਮ ਹੀ ਚੰਗੇ ਸੀ ਪਰ, ਸੱਚ ਪੇਸ਼ ਭੈੜਾ ਪੈ ਗਿਆ*

ਇਸ ਰਿਸ਼ਤੇ ਵਿਚ ਵੀ 'ਮੇਰੀ ਮੈਂ' ਅਤੇ 'ਤੇਰੀ ਮੈਂ' ਦੇ ਰੋਸੇ ਹਨ। ਹਰ ਸ਼ੈਅ ਅੱਜ ਦੀ ਦੁਨੀਆਂ ਵਿਚ ਮਿਲ ਜਾਂਦੀ ਹੈ ਪਰ ਪਿਆਰ ਅਤੇ ਵਫ਼ਾ ਦਾ ਸੁਮੇਲ ਨਹੀਂ ਲੱਭਦਾ। ਇਸੇ ਲਈ ਉਹ ਆਪਣੇ ਪਿਆਰੇ ਦੇ ਵਾਰ ਵਾਰ ਵਾਸਤੇ ਪਾਉਂਦੀ ਹੈ। ਉਸਨੂੰ ਭੁੱਲ ਕੇ ਵੀ ਭੁੱਲ ਨਹੀਂ ਸਕਦੀ। ਰੁੱਠੇ ਨੂੰ ਮਨਾਉਣ ਲਈ ਤਰਲੇ ਅਰਜ਼ੋਈਆਂ ਕਰਦੀ ਹੈ ਅਤੇ ਵਸਲ ਦੇ ਪਲਾਂ ਵਿਚ ਸਭ ਗਿਲੇ ਸ਼ਿਕਵੇ ਭੁਲਾਉਂਦੀ ਖੀਵੀ ਹੋਈ ਅਰਜ਼ ਗੁਜ਼ਾਰਦੀ ਹੈ:

*ਵਰ੍ਹਿਆਂ ਪਿੱਛੋਂ ਖੋਲ੍ਹੀ ਅੜਿਆ, ਜ਼ਿੰਦਗੀ ਦਾ ਹਰ ਵਰਕਾ ਪੜ੍ਹਿਆ*
*ਐਵੇਂ ਹੀ ਰੁਲ ਨਾ ਜਾਵੇ, ਰੱਖੀਂ ਪੁਸਤਕ ਸੰਭਾਲ ਕੇ*

ਕੰਵਲ ਭੱਲਾ ਦੀਆਂ ਇਹਨਾਂ ਕਾਫ਼ੀਆਂ ਵਿਚ ਸੰਗੀਤਕਤਾ ਬਰਕਰਾਰ ਰਹਿੰਦੀ ਹੈ, ਜੋ ਲੋਕ ਧੁਨਾਂ ਅਤੇ ਲੋਕ ਧਾਰਨਾਵਾਂ ਦੀ ਵਰਤੋਂ ਦਾ ਪਰਿਣਾਮ ਹੈ। ਬਿੰਬਾਂ ਤੇ ਪ੍ਰਤੀਕਾਂ ਦੀ ਚੋਣ ਉਸਨੇ ਲੋਕ ਪਰੰਪਰਾ ਤੇ ਮਿਥਿਹਾਸ 'ਚੋਂ ਕੀਤੀ ਹੈ। ਪ੍ਰਕਿਰਤਕ ਵਰਨਣ ਅਤੇ ਮੁਹਾਵਰੇਦਾਰ ਬੋਲੀ ਉਸਦੀ ਕਾਵਿਕਤਾ ਦੀ ਖਾਸੀਅਤ ਬਣਦੀ ਹੈ।

ਪੁਸਤਕ ਦੇ ਦੂਜੇ ਭਾਗ ਦੀਆਂ 23 ਨਜ਼ਮਾਂ ਵਿਚ ਔਰਤ ਦੀ ਸਥਿਤੀ ਦੇ ਤਿੰਨ ਪਹਿਲੂ ਦ੍ਰਿਸ਼ਟੀਗੋਚਰ ਹੁੰਦੇ ਹਨ। ਹਰ ਧੀ ਦੀਆਂ ਅਰਜ਼ੋਈਆਂ ਦੀ ਸ਼ੁਰੂਆਤ ਬਾਬਲ ਦੇ ਵਿਹੜੇ ਤੋਂ ਹੁੰਦੀ ਹੈ। ਕੰਵਲ ਭੱਲਾ ਨੇ ਵੀ ਬਾਬਲ ਦੇ ਵਿਹੜੇ ਮਾਣੇ ਪਲਾਂ ਨੂੰ ਇਕ ਮੁੱਦਤ ਪਿੱਛੋਂ ਕਾਗਜ਼ 'ਤੇ ਉਤਾਰਨ ਦਾ ਹੌਸਲਾ ਕੀਤਾ ਹੈ। ਸੁਪਨੇ

ਜਦੋਂ ਮਨ ਦਾ ਬੋਝ ਚੁੱਕਣ ਤੋਂ ਅਸਮਰੱਥ ਹੁੰਦੇ ਹਨ ਤਾਂ ਮਨ ਦੇ ਭਾਵ ਤਰਲ ਹੋ ਕੇ ਲਫਜ਼ਾਂ ਦੇ ਰੂਪ ਵਿਚ ਕਾਗਜ਼ 'ਤੇ ਉਤਰਦੇ ਹਨ ਅਤੇ ਸ਼ਬਦਾਂ ਦੀ ਬੌਛਾੜ ਮਨ ਅੰਤਰ ਨੂੰ ਠੰਢਕ ਦਿੰਦੀ ਹੈ:

*ਲਫ਼ਜ਼ ਉਦੋਂ ਬਣ ਹਾਣੀ ਮੇਰੇ, ਚੁੱਕਿਆ ਮਨ ਦਾ ਬੋਝ ਕੁੜੇ*
*ਮੈਂ ਸ਼ਬਦਾਂ ਦੇ ਮੋਢੇ 'ਤੇ, ਰੱਖੀਂ ਜਾਵਾਂ ਭਾਰ ਕੁੜੇ*
*ਭਾਸ਼ਾ ਦੇ ਅਸੀਮ ਕਲਾਵੇ, ਠਾਰਨ ਮੇਰਾ ਸਾੜ ਕੁੜੇ*

- ਅੱਜ ਦੇ ਯੁਗ ਵਿਚ ਪੈਰ ਪੈਰ 'ਤੇ ਵਾਪਰਦੇ ਹਾਦਸਿਆਂ ਸਦਕਾ ਵਿਸ਼ਵਾਸ ਟੁੱਟਦੇ ਹਨ, ਦਿਲ ਦੀ ਉਪਜਾਊ ਧਰਤੀ 'ਤੇ ਨਫ਼ਰਤ ਦੇ ਬੀਜ ਉੱਗਦੇ ਹਨ। ਕਵਿਤਰੀ ਲਗਾਤਾਰ ਦਵੰਦ 'ਚੋਂ ਗੁਜ਼ਰਦੀ ਹੈ। ਉਸਦੇ ਸਾਹਵੇਂ ਹਿੰਸਾ ਤੇ ਅਹਿੰਸਾ ਦੀ ਕਸ਼ਮਕਸ਼ ਹੈ। ਨਫ਼ਰਤ ਵੀ ਨਹੀਂ ਤੇ ਪਿਆਰ ਵਾਲਾ ਨਿੱਘ ਦਾ ਅਹਿਸਾਸ ਵੀ ਨਹੀਂ।

*ਹਾਦਸਿਆਂ ਦੇ ਵਾਪਰਨ ਅਤੇ ਵਿਸ਼ਵਾਸਾਂ ਦੇ ਤਿੜਕਣ ਦੇ ਹਵਾਲੇ ਨਾਲ ਉਹ*
*ਤੇ ਮੌਕਾ ਮੇਲ, ਮੇਰੀ ਹੋਂਦ ਨੂੰ ਲਤਾੜਦੇ ਰਹੇ ਨੇ*
*ਮਾਨਸਿਕ ਟੁੱਟ ਭੱਜ ਦੇ ਨਾਲ ਨਾਲ ਸਰੀਰਕ ਸੱਤਿਆ ਦੇ ਮਾਰੇ ਜਾਣ ਦੀ ਗੱਲ ਕਰਦੀ ਹੈ।*

ਨਾਰੀ ਹਮੇਸ਼ਾ ਤੋਂ ਹੀ ਸਾਵੀਂ ਪੱਧਰੀ ਸਹਿਜ ਜ਼ਿੰਦਗੀ ਜਿਉਣ ਦੀ ਲੋਚਾ ਕਰਦੀ ਹੈ। ਆਦਮ ਹੱਵਾ ਦਾ ਰਿਸ਼ਤਾ ਉਸ ਲਈ ਦੋ ਸਮਾਨਾਂਤਰ ਰੇਖਾਵਾਂ ਦੇ ਅਸੰਭਵ ਮੇਲ ਵਰਗਾ ਜਾਪਦਾ ਹੈ। ਕਿਉਂਕਿ:

*ਹਰ ਵਾਰ ਹੱਵਾ ਨੂੰ ਹੀ ਕਿਉਂ, ਆਦਮ ਰੱਗੇ ਝੁਕਣਾ ਹੈ ਪਿਆ?*
*ਤੂੰ ਤਾਂ ਗਿਝ ਗਿਐਂ, ਵਸਤਾਂ ਨੂੰ ਭੋਗਣਾ*
*ਜਦ ਜੀਅ ਚਾਹੇ, ਗਲ ਲਾਉਣਾ*
*ਜਦ ਜੀਅ ਚਾਹੇ, ਤਿਰਸਕਾਰਨਾ*

ਇਕ ਪਾਸੇ ਉਹ ਮੱਧਵਰਗੀ ਔਰਤ ਦੀ ਸਮਝੌਤਾਵਾਦੀ ਰੁਚੀ ਨੂੰ ਜਾਇਜ਼ ਠਹਿਰਾਉਂਦੀ ਹੈ। ਇਸ ਲਈ ਉਹ ਆਖਦੀ ਹੈ ਕਿ ਫ਼ਰਜ਼ਾਂ ਨੂੰ ਪਾਲਣਾ, ਧਰਮਾਂ ਨੂੰ ਧਾਰਨਾ, ਸੂਲਾਂ ਦਾ ਦਰਦ ਜਰ ਲੈਣਾ, ਬੜਾ ਔਖਾ ਤਾਂ ਹੈ, ਪਰ ਘਰ ਦੀਆਂ ਖੁਸ਼ੀਆਂ ਲਈ ਔਖਿਆਈ ਦਾ ਦਮ ਭਰਦੇ ਜਾਣਾ ਜਾਇਜ਼ ਹੁੰਦਾ ਹੈ। ਨਾਲ ਦੀ ਨਾਲ ਉਹ ਤਰਕ ਵਿਤਰਕ ਕਰਦੀ ਆਪਣੀਆਂ ਸੋਚਾਂ ਦੀ ਖੁੰਢੀ ਤੇਗ਼ ਨੂੰ ਲਿਸ਼ਕਾਉਂਦੀ ਲੱਛਮੀ ਤੋਂ ਦੁਰਗਾ ਵਿਚ ਰੂਪਾਂਤਰਤ ਹੁੰਦੀ ਹੈ। ਇੰਝ ਉਹ ਸੁਚੇਤ ਕਰਦੀ ਹੈ ਕਿ ਔਰਤ, ਜੋ ਇੰਦਰ ਨੂੰ ਤਖ਼ਤ 'ਤੇ ਬਿਠਾ ਸਕਦੀ ਹੈ, ਦੀਆਂ ਭਾਵਨਾਵਾਂ ਦਾ ਸਤਿਕਾਰ ਜ਼ਰੂਰੀ ਹੈ। ਅੱਜਕੇ ਯੁਗ ਦੀ ਨਾਰੀ ਏਨੀ ਭੋਲੀ ਨਹੀਂ ਕਿ ਉਹ ਸਭ ਕੁਝ ਵੇਖਦੀ ਚੁੱਪ-ਚਾਪ ਘਰ ਦੀ ਲਕਸ਼ਮੀ ਬਣੀ ਰਹੇ। ਉਹ ਸੁਚੇਤ ਹੈ ਅਤੇ ਇਸ ਕਰਕੇ ਰਾਮ ਅਤੇ ਰਾਵਣ ਦੇ ਚਿਹਰੇ ਦੀ ਇਕਸੁਰਤਾ ਨੂੰ ਵੀ ਪਛਾਣ ਰਹੀ ਹੈ। ਇਸ ਲਈ ਉਹ ਆਦਮ ਨੂੰ ਸੁਚੇਤ ਕਰਦੀ ਹੈ:

*ਹੇ ਆਦਮ, ਹੱਵਾ ਦੀ, ਅਰਜ਼ੋਈ ਕਬੂਲ ਕਰੀਂ*
*ਮਿੰਨਤਾ ਤਰਲੇ, ਤੇ ਹਾੜ੍ਹਿਆਂ 'ਤੇ, ਜ਼ਰਾ ਗੌਰ ਕਰੀਂ*
*ਪਿਆਰ ਦੀ ਸ਼ਿੱਦਤ ਨੂੰ ਸਮਝ, ਸੁੱਚੀਆਂ ਭਾਵਨਾਵਾਂ ਦਾ, ਸਤਿਕਾਰ ਕਰੀਂ*
*ਲੱਛਮੀ ਨੂੰ ਦਰਗਾ ਨਾ ਬਣਨ ਦਈਂ*
*ਹੋ ਸਕਿਆ ਤਾਂ ਆਪਣੀ ਗ਼ਲਤੀ ਸੁਧਾਰ ਲਈਂ*

ਇਸਦੇ ਹੀ ਨਾਲ ਉਹ ਸਮਾਜ ਦੇ ਬਹੁਰੂਪੀਆਂ, ਅਖੌਟਾਧਾਰੀ ਲੋਕਾਂ ਅਥਵਾ ਨੇਤਾਵਾਂ ਦੇ ਕਿਰਦਾਰ ਨੂੰ ਵੀ ਨੰਗਾ ਕਰਦੀ ਹੈ। ਉਸ ਅਨੁਸਾਰ ਇਹ ਸਫੇਦਪੋਸ਼ ਗਊਆਂ ਦੇ ਭੇਸ ਵਿਚ ਫਿਰਦੇ ਭੇੜੀਏ ਹਨ ਜੋ ਵਿਸ਼ਵਾਸ ਇਮਾਨ ਸਭ ਕੁਝ ਵੇਚਕੇ ਬੜੀਆਂ ਸੋਹਣੀਆਂ ਗੱਲਾਂ ਕਰਦੇ ਹਨ।

ਕੰਵਲ ਭੱਲਾ ਨੇ ਇਸ ਪੁਸਤਕ ਵਿਚ ਪ੍ਰਗੀਤ ਅਤੇ ਨਜ਼ਮ ਦੇ ਦੋਹਾਂ ਰੂਪਾਂ ਨਾਲ ਠੀਕ ਨਿਆਂ ਕੀਤਾ ਹੈ। ਉਹਦੇ ਇਸ ਪਲੇਠੇ ਉਦਮ ਦਾ ਜਿੱਥੇ ਸਵਾਗਤ ਕੀਤਾ ਜਾਣਾ ਬਣਦਾ ਹੈ, ਉੱਥੇ ਉਸਦੀ ਕਲਮ ਤੋਂ ਹੋਰ ਚੰਗੇਰੀ ਕਾਵਿ-ਰਚਨਾ ਦੀ ਆਸ ਕਰਨੀ ਵੀ ਬਣਦੀ ਹੈ। [ਪੁਸ਼ਵਿੰਦਰ ਕੌਰ]



## ਗਲੀ ਨੰਬਰ ਕੋਈ ਨਹੀਂ {ਅਨੇਮਨ ਸਿੰਘ}

ਅਨੇਮਨ ਸਿੰਘ ਨਵੀਂ ਪੀੜ੍ਹੀ ਦਾ ਲੇਖਕ ਹੈ ਜੋ ਕੁਝ ਵਰ੍ਹੇ ਪਹਿਲਾਂ ਹਰਦੀਪ ਸਿੰਘ ਬੋਹਾ ਦੇ ਨਾਂਅ ਨਾਲ ਸਾਹਮਣੇ ਆਇਆ ਸੀ। ਮਾਲਵੇ ਦੇ ਬਹੁਤ ਹੀ ਪਛੜੇ ਇਲਾਕੇ ਦੇ ਜੰਮਪਲ ਇਸ ਨੌਜਵਾਨ ਨੂੰ ਮਾਨਸਾ ਦੇ ਕੁਝ ਹੋਰ ਲੇਖਕਾਂ ਵਾਂਗ ਆਪਣੇ ਸਾਧਾਰਨ ਜਿਹੇ ਨਾਂਅ ਵਿਚੋਂ ਸ਼ਾਇਦ ਪਛੜੇਪਨ ਦਾ ਅਹਿਸਾਸ ਹੁੰਦਾ ਸੀ। ਇਸ ਲਈ ਉਸਨੇ ਵੀ ਆਪਣਾ ਨਿਵੇਕਲਾ ਜਿਹਾ ਨਾਂਅ ਰੱਖ ਲਿਆ,ਅਨੇਮਨ ਸਿੰਘ। 'ਗਲੀ ਨੰਬਰ ਕੋਈ ਨਹੀਂ'( ਪੰਨੇ: 98, ਮੁੱਲ: 150 ਰੁਪਏ, ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ ) ਅਨੇਮਨ ਸਿੰਘ ਦਾ ਪਲੇਠਾ ਕਹਾਣੀ ਸੰਗ੍ਰਹਿ ਹੈ ਜੋ ਇਸ ਕਰਕੇ ਮਹੱਤਵਪੂਰਨ ਨਹੀਂ ਕਿ ਇਸ ਵਿਚਲੀਆਂ ਕਹਾਣੀਆਂ ਵਿਚ ਕਲਾ ਪੱਖ ਤੋਂ ਕੋਈ ਚਮਤਕਾਰੀ ਵਿਲੱਖਣਤਾ ਹੈ। ਇਕ ਨਵੇਂ ਲੇਖਕ ਦੀ ਪਲੇਠੀ ਦੀ ਰਚਨਾ ਹੋਣ ਦੇ ਬਾਵਜੂਦ ਜੇ ਇਹ ਕਹਾਣੀ ਸੰਗ੍ਰਹਿ ਧਿਆਨ ਖਿੱਚਦਾ ਹੈ ਤਾਂ ਇਸ ਕਾਰਨ ਕਿ ਇਸ ਵਿਚਲੀਆਂ ਕਹਾਣੀਆਂ ਵਿਚ ਜੋ ਪਾਤਰ ਲਏ ਗਏ ਹਨ ਅਤੇ ਉਹਨਾਂ ਦਾ ਜੋ ਵਿਵਹਾਰ ਹੈ ਉਹ ਅਸਾਧਾਰਨ ਤੇ ਨਿਵੇਕਲਾ ਹੀ ਨਹੀਂ,ਚੌਂਕਾ ਦੇਣ ਵਾਲਾ ਵੀ ਹੈ। ਕਹਾਣੀਆਂ ਦੇ ਵਿਸ਼ੇ ਕੁਝ ਇਸ ਤਰ੍ਹਾਂ ਦੇ ਹਨ ਕਿ ਸਤਈ ਪੱਧਰ ਉੱਤੇ ਇਹ ਪ੍ਰਭਾਵ ਲਿਆ ਜਾ ਸਕਦਾ ਹੈ ਜਿਵੇਂ ਆਪਣੇ ਨਵੇਂ ਨਿਵੇਕਲੇ ਨਾਂਅ ਵਾਂਗ ਨੌਜਵਾਨ ਲੇਖਕ ਕੁਝ ਅਚੰਭਾ ਸਿਰਜਣ ਦੇ ਆਹਰ ਵਿਚ ਹੋਵੇ। ਪਰ ਕਹਾਣੀਆਂ ਦੇ ਗੰਭੀਰ ਅਧਿਐਨ ਤੋਂ ਪਿੱਛੋਂ ਇਹ ਭੁਲੇਖਾ ਬਣਿਆ ਨਹੀਂ ਰਹਿ ਸਕਦਾ ਅਤੇ ਪਾਠਕ ਇਸ ਨਿਰਣੇ ਉੱਤੇ ਪੁੱਜਣ ਲਈ ਮਜਬੂਰ ਹੁੰਦਾ ਹੈ ਕਿ ਸਮਲਿੰਗਕਤਾ, ਲਿੰਗਕ ਅਨਾਚਾਰ ਅਤੇ ਲੁੰਪਨ ਤੇ ਗੈਰ ਸਮਾਜਕ ਵਿਹਾਰ ਦੇ ਛੋਹੇ ਗਏ ਮਸਲੇ ਮਹਿਜ਼ ਸਨਸਨੀ ਪੈਦਾ ਕਰਨ ਲਈ ਨਹੀਂ, ਇਹ ਸੱਚਮੁੱਚ ਹੀ ਮਨੁੱਖੀ ਵਿਹਾਰ ਤੇ ਸਮਾਜਕ ਯਥਾਰਥ ਬਾਰੇ ਲੇਖਕ ਦੀ ਸੂਝ ਬੂਝ ਦਾ ਕਲਾਤਮਕ ਪ੍ਰਗਟਾਅ ਹਨ। ਇਸ ਤਰ੍ਹਾਂ ਦੇ ਵਿਸ਼ਿਆਂ ਉੱਤੇ ਆਪਣਾ ਧਿਆਨ ਕੇਂਦਰਤ ਕਰਨ ਵਾਲੇ ਲੇਖਕ ਦਾ ਰਵਾਇਤੀ ਸੋਚ ਵਾਲੇ ਹਲਕਿਆਂ ਵੱਲੋਂ ਇਸ ਦੋਸ਼ ਦੀ ਮਾਰ ਹੇਠ ਆ ਜਾਣਾ ਵੀ ਅਸੁਭਾਵਕ ਨਹੀਂ ਕਿ ਉਹ ਵਿਕਰਤ ਜਾਂ ਬੀਮਾਰ ਮਾਨਸਿਕਤਾ ਦਾ ਸ਼ਿਕਾਰ ਹੈ ਜਾਂ ਅਸ਼ਲੀਲਤਾ ਫੈਲਾ ਰਿਹਾ ਹੈ। ਪਰ ਇਸ ਰੀਵੀਊਕਾਰ ਦੀ ਦ੍ਰਿਸ਼ਟੀ ਵਿਚ ਅਨੇਮਨ ਸਿੰਘ ਨੇ ਕੋਈ ਅਨਾਚਾਰ ਨਹੀਂ ਫੈਲਾਇਆ, ਸਗੋਂ ਉਸਨੇ ਜ਼ਿੰਦਗੀ ਦੇ ਉਸ ਸੱਚ ਨੂੰ ਕਲਾਤਮਕ ਪ੍ਰਗਟਾਅ ਦੇਣ ਦੀ ਦਲੇਰੀ ਕੀਤੀ ਹੈ, ਰਵਾਇਤੀ ਪਹੁੰਚ ਅਨੁਸਾਰ ਜਿਸਦਾ ਜ਼ਿਕਰ ਕਰਨਾ ਵਰਜਤ ਹੀ ਨਹੀਂ, ਇਕ ਤਰ੍ਹਾਂ ਦਾ ਪਾਪ ਵੀ ਹੈ। ਉਹ ਸੁੱਚਤਾ ਦਾ ਪ੍ਰਚਾਰਕ ਤਾਂ ਨਹੀਂ ਪਰ ਸੱਚ ਤਕ ਪਹੁੰਚਣ ਦੀ ਕੋਸ਼ਿਸ਼ ਜ਼ਰੂਰ ਕਰਦਾ ਹੈ।

ਪੁਸਤਕ ਵਿਚਲੀਆਂ ਕੁੱਲ ਨੌਂ ਕਹਾਣੀਆਂ ਵਿਚ ਇਕ ਅਜਿਹਾ ਮਰਦ ਪਾਤਰ ਮੌਜੂਦ ਹੈ ਜੋ ਕਹਾਣੀ ਦਾ ਕੇਂਦਰੀ ਪਾਤਰ ਭਾਵੇਂ ਹੋਵੇ ਜਾਂ ਨਾ, ਉਸਦੀ ਅਸਾਧਾਰਨ ਲਿੰਗਕਤਾ ਕਹਾਣੀ ਦਾ ਮੁਖ ਸਰੋਕਾਰ ਅਵੱਸ਼ ਬਣਦੀ ਹੈ। ਇਹ ਮਰਦ ਪਾਤਰ ਜਾਂ ਤਾਂ ਸਮਲਿੰਗਕ ਰੁਚੀਆਂ ਦਾ ਸ਼ਿਕਾਰ ਹੈ, ਯਾਨੀ ਉਹ ਮਰਦਾਵੇਂ ਸਰੀਰ ਵਿਚ ਔਰਤ ਦੀ ਮਾਨਸਿਕਤਾ ਹੰਢਾ ਰਿਹਾ ਹੈ, ਜਾਂ ਉਹ ਨਿਪੁੰਸਕ ਹੈ ਅਤੇ ਇਸ ਤਰ੍ਹਾਂ ਔਰਤ ਨਾਲ ਆਪਣੇ ਰਿਸ਼ਤੇ ਵਿਚ ਸਾਵਾਂ ਉਤਰਨ ਦੇ ਸਮਰੱਥ ਨਹੀਂ। ਇਹ ਸਥਿਤੀ ਉਸਦੇ ਆਪਣੇ ਲਈ ਤਾਂ ਤ੍ਰਾਸਦਕ ਹੈ ਹੀ, ਪਰ ਇਸ ਤੋਂ ਵੀ ਵੱਡੀ ਤ੍ਰਾਸਦੀ ਉਹ ਉਹਨਾਂ ਔਰਤਾਂ ਲਈ ਸਿਰਜਦਾ ਹੈ ਜਿਹੜੀਆਂ ਰਵਾਇਤੀ ਸਮਾਜ ਮਰਯਾਦਾ ਅਨੁਸਾਰ ਉਸਦੇ ਲੜ ਲੱਗੀਆਂ ਹਨ, ਜਾਂ ਦਿੱਖ ਦੇ ਮਰਦ ਹੋਣ ਕਾਰਨ ਉਸ ਤੋਂ ਮਰਦਾਵੇਂ ਪਿਆਰ ਦੀ ਉਮੀਦ ਰੱਖਦੀਆਂ ਹਨ। ਸਮਾਜਕ ਤੌਰ 'ਤੇ ਆਮ ਜਿਹੀ ਜ਼ਿੰਦਗੀ ਜੀਅ ਰਿਹਾ ਪਰ ਅੰਦਰੇ ਅੰਦਰ ਬਹੁਤ ਸੰਤਾਪ ਭੋਗ ਰਿਹਾ ਇਹ ਮਰਦ ਪਾਤਰ ਇਕ ਪੜਾਅ ਉੱਤੇ ਆਪਣੀ ਜ਼ਿੰਦਗੀ ਦੀ ਖੇਡ ਤਾਂ ਖਤਮ ਕਰ ਸਕਦਾ ਹੈ ਪਰ ਸਮਾਜਕ ਰੀਤ ਅਨੁਸਾਰ ਉਸਦੇ ਸੰਪਰਕ ਵਿਚ ਆਈ ਔਰਤ ਲਈ ਸੰਤਾਪ ਮੁਕਦਾ ਨਹੀਂ, ਬਣਿਆ ਰਹਿੰਦਾ ਹੈ। ਕੇਵਲ ਇਕ ਅੱਧ ਕਹਾਣੀ ਤੋਂ ਬਿਨਾਂ ਲਗਪਗ ਸਭ ਕਹਾਣੀਆਂ ਮੁਖ ਪਾਤਰ

ਵਜੋਂ ਆਈ ਇਸ ਤ੍ਰਾਸਦਕ ਔਰਤ ਦੀ ਕੱਥ ਕਰਦੀਆਂ ਹਨ।

'ਐਵੇਂ ਹੀ' ਅਤੇ 'ਕਲੀਨ ਫੇਸ' ਨਾਂ ਦੀਆਂ ਪੁਸਤਕ ਦੀਆਂ ਦੋਵੇਂ ਮੁੱਢਲੀਆਂ ਕਹਾਣੀਆਂ ਕਲਾਤਮਕ ਤੌਰ 'ਤੇ ਵਧੀਆ ਕਹਾਣੀਆਂ ਹਨ ਜੋ ਥੋੜ੍ਹੇ ਜਿਹੇ ਫਰਕ ਨਾਲ ਸਪਸ਼ਟ ਰੂਪ ਵਿਚ ਇਕੋ ਸੁਆਣੀ ਦੇ ਦਰਦ ਦਾ ਚੋਖਾ ਸੰਵੇਦਨਸ਼ੀਲ ਬਿਰਤਾਂਤ ਸਿਰਜਦੀਆਂ ਹਨ। 'ਐਵੇਂ ਹੀ' ਸਿਰਲੇਖ ਵਾਲੀ ਕਹਾਣੀ ਦੀ ਮੁਖ ਪਾਤਰ ਨੇ ਇਕ ਅਜਿਹੇ ਮਨੁੱਖ ਨਾਲ ਜ਼ਿੰਦਗੀ ਬਿਤਾਈ ਹੈ ਜਿਸਨੇ ਜ਼ੋਰ ਪਾਏ ਜਾਣ ਉੱਤੇ ਦੋ ਵਾਰ ਉਸਦੀ ਕੁੱਖ ਤਾਂ ਹਰੀ ਕਰ ਦਿੱਤੀ ਸੀ। ਪਰ ਜੋ ਇਕ ਪਤੀ ਵਜੋਂ ਨਾ ਸਿਰਫ ਅਧੂਰਾ ਸੀ ਸਗੋਂ ਸੈਕਸ ਸੰਬੰਧਾਂ ਵਿਚ ਜਿਸਨੂੰ ਮਰਦ ਦੀ ਥਾਂ ਕਿਸੇ ਹੋਰ ਮਰਦ ਨਾਲ ਇਕ ਤੀਵੀ ਦਾ ਰੋਲ ਨਿਭਾਕੇ ਤ੍ਰਿਪਤੀ ਹੁੰਦੀ ਸੀ। ਕਹਾਣੀ ਦੀ ਮੁਖ ਪਾਤਰ ਨੇ ਸਮਾਜ ਮਰਯਾਦਾ ਦਾ ਖਿਆਲ ਰਖਦਿਆਂ ਆਪਣਾ ਸੰਤਾਪ ਤਾਂ ਖਾਮੋਸ਼ੀ ਵਿਚ ਕੱਟ ਲਿਆ ਪਰ ਮਹਾਂਨਗਰ ਵਿਚ ਰਹਿ ਕੇ ਪੜ੍ਹਾਈ ਕਰ ਰਹੀ ਮਨੋਵਿਗਿਆਨਕ ਖੋਜ ਵਿਚ ਲੱਗੀ ਉਸਦੀ ਧੀ ਨਿਧੀ ਨੇ ਉਸਨੂੰ ਹੁਣ ਨਵੀਂ ਚਿੰਤਾ ਦੇ ਲੜ ਲਾ ਦਿੱਤਾ ਹੈ ਕਿ ਹੋਰ ਕਈ ਗੁਣਾਂ ਲੱਛਣਾਂ ਵਾਂਗ ਸਮਲਿੰਗਕਤਾ ਦੀ ਇਹ ਰੁਚੀ ਵੀ ਕਿਤੇ ਅਗਲੀ ਸੰਤਾਨ ਤਕ ਤਾਂ ਨਹੀਂ ਪਹੁੰਚਦੀ ! 'ਕਲੀਨ ਫੇਸ' ਵਿਚਲੀ ਇਸ ਔਰਤ ਦਾ ਪਤੀ ਮੂੰਹ ਉਤਲੇ ਵਾਲਾਂ ਦੀ ਅਣਹੋਂਦ ਕਾਰਨ ਦਿੱਖ ਵਿਚ ਹੀ ਔਰਤਾਂ ਵਰਗਾ ਨਹੀਂ ਸੀ,ਉਸ ਦਾ ਸਮੁੱਚਾ ਸੁਭਾਅ ਵੀ ਔਰਤਾਂ ਵਾਲਾ ਹੀ ਸੀ। ਉਸ ਵਿਚ ਬੱਚਾ ਪੈਦਾ ਕਰਨ ਦੀ ਸ਼ਕਤੀ ਵੀ ਨਹੀਂ ਸੀ ਅਤੇ ਏਸੇ ਕਰਕੇ ਇਕ ਬੱਚੀ ਧੀ ਵਜੋਂ ਗੋਦ ਲਈ ਸੀ। ਏਸੇ ਧੀ, ਰਵੀਸ਼ਾ, ਨੇ ਹੁਣ ਮਾਂ ਨੂੰ ਇਹ ਦੱਸਕੇ ਪਰੇਸ਼ਾਨ ਕਰ ਦਿੱਤਾ ਹੈ ਕਿ ਉਸਦਾ ਪ੍ਰੇਮੀ ਵੀ ਉਸਦੇ ਪਿਤਾ ਵਾਂਗ 'ਕਲੀਨ ਫੇਸ' ਹੈ, ਜਿਸ ਨਾਲ ਉਹ ਵਿਆਹ ਰਚਾਉਣਾ ਚਾਹੁੰਦੀ ਹੈ। ਚਿੰਤਾ ਦਾ ਵਿਸ਼ਾ ਇਹ ਹੈ ਕਿ ਕੀ ਧੀ ਵੀ ਮਾਂ ਵਾਲਾ ਸੰਤਾਪ ਤਾਂ ਨਹੀਂ ਹੰਢਾਏਗੀ?

'ਸਪੀਡ ਪੋਸਟ', 'ਸ਼ਾਇਦ', 'ਯੂ ਫਾਰ ਅੰਕਲ' ਅਤੇ 'ਧੁੜਕੂ' ਨਾਂ ਦੀਆਂ ਕਹਾਣੀਆਂ ਵਿਚ ਵੀ ਮਰਦ ਪਾਤਰ ਦੇ ਮਰਦਾਵੇਂਪਨ ਦੀ ਘਾਟ ਕਹਾਣੀ ਦੀ ਮੁਖ ਸਮੱਸਿਆ ਬਣੀ ਹੈ। 'ਸ਼ਾਇਦ' ਅਤੇ 'ਯੂ ਫਾਰ ਅੰਕਲ' ਵਿਚ ਵੀ, ਪੁਸਤਕ ਵਿਚਲੀਆਂ ਪਹਿਲੀਆਂ ਦੋ ਕਹਾਣੀਆਂ ਵਾਂਗ, ਉਤਮ ਪੁਰਖੀ ਬਿਰਤਾਂਤਕਾਰ ਔਰਤ ਦੀ ਸਮੱਸਿਆ ਇਕ ਹੋਰ ਵਿਸਤਾਰ ਇਹ ਗ੍ਰਹਿਣ ਕਰਦੀ ਹੈ ਕਿ ਪਤੀ ਦੇ ਨਾਮਰਦ ਹੋਣ ਦੇ ਨਾਲ ਨਾਲ ਸਾਂਝੇ ਘਰ ਵਿਚ ਵਿਚਰਦੇ ਨੌਜਵਾਨ ਦੇਵਰ ਤੋਂ ਵੀ ਉਸਨੂੰ ਕੋਈ ਸਰੀਰਕ ਸੁਖ ਪ੍ਰਾਪਤ ਹੋਣ ਦੀ ਆਸ ਨਹੀਂ। 'ਸ਼ਾਇਦ' ਕਹਾਣੀ ਦੀ ਮੁਖ ਪਾਤਰ ਦਾ ਪਤੀ ਪ੍ਰਤਾਪ ਹੀ ਨਹੀਂ, ਉਸਦਾ ਦੇਵਰ ਰਵੀ ਵੀ ਕੁਝ ਕਰਨ ਜੋਗਾ ਨਹੀਂ, ਜੋ ਪਰਤਵੇਂ ਰੂਪ ਵਿਚ ਆਪਣੇ ਦੋਸਤ ਵਿਸ਼ਾਲ ਨੂੰ ਆਪਣੀ ਭਾਬੀ ਕੋਲ ਭੇਜ ਦਿੰਦਾ ਹੈ। ਪਰ ਮਧ ਵਰਗ ਨਾਲ ਸੰਬੰਧਤ ਪਰਿਵਾਰਕ ਮਰਯਾਦਾ ਵਿਚ ਬੱਝੀ ਇਹ ਔਰਤ ਸਰੀਰਕ ਸੁਖ ਦੇ ਸਕਣ ਵਾਲੇ ਕਿਸੇ ਮਰਦ ਵੱਲ ਅਹੁਲਣਾ ਚਾਹੁੰਦੀ ਹੋਈ ਵੀ ਆਪਣੀ ਵਲਗਣ ਤੋਂ ਬਾਹਰ ਨਹੀਂ ਆ ਸਕਦੀ। ਉਹ ਬੱਚਾ ਪ੍ਰਾਪਤ ਕਰਨ ਲਈ ਆਪਣੀ ਸੱਸ ਦੀ ਮੂਕ ਰਜ਼ਾਮੰਦੀ ਨਾਲ ਮੋਟੇ ਸਾਧ ਨਾਲ ਵੀ ਨਹੀ ਜੁੜ ਸਕਦੀ ਅਤੇ ਪਰਿਵਾਰ ਦੀ ਮੁਲਾਜ਼ਮਤ ਵਿਚ ਆਏ ਖੁਬਸੂਰਤ ਨੌਜਵਾਨ ਦੇ ਵੀ ਨੇੜੇ ਜਾਣ ਤੋਂ ਤ੍ਰਹਿੰਦੀ ਹੈ। ਠੀਕ ਤੇ ਗ਼ਲਤ ਵਿਹਾਰ ਦੀ ਉਲਝਣ ਅਤੇ ਦੁਬਿਧਾ ਵਿਚ ਫਸੀ ਹੋਈ ਉਹ ਤਰਸੇਵੇਂ ਵਾਲੀ ਜ਼ਿੰਦਗੀ ਬਤੀਤ ਕਰਨ ਲਈ ਮਜਬੂਰ ਹੈ,ਜਦਕਿ ਘਰ ਦੀ ਪੂਰਬਣ ਨੌਕਰਾਣੀ ਰਮੀਆ ਨੇ ਬਹੁਤ ਸਹਿਜ ਨਾਲ ਇਹ ਕੰਮ ਕਰ ਲਿਆ ਸੀ। 'ਯੂ ਫਾਰ ਅੰਕਲ' ਵਿਚਲੀ ਔਰਤ ਦਾ ਵਿਕਰਤ ਮਾਨਸਿਕਤਾ ਵਾਲਾ ਪਤੀ ਰਾਜਵੀਰ ਤਾਂ ਸੰਸਾਰ ਤੋਂ ਚਲਾ ਗਿਆ ਸੀ ਪਰ ਦੁੱਖ ਇਹ ਹੈ ਕਿ ਉਸਦਾ ਭਰਾ ਸ਼ਿਵੀ ਵੀ ਥੋੜ੍ਹੇ ਚਿਰ ਲਈ ਸੰਤਾਪੀ ਔਰਤ ਦਾ ਸਾਥ ਦੇ ਕੇ ਤੁਰਦਾ ਬਣਿਆ।

'ਸਪੀਡ ਪੋਸਟ' ਅਤੇ 'ਧੁੜਕੂ' ਵਿਚ ਲੇਖਕ ਨੇ ਵਿਰੋਧੀ ਲਿੰਗ ਪ੍ਰਤੀ ਆਕਰਸ਼ਣ ਦੇ ਨਾਲ ਆਰਥਿਕਤਾ ਅਤੇ ਔਰਤ ਨਾਲ ਵਧੀਕੀ ਦੇ ਮੁੱਦੇ ਵੀ ਜੋੜ ਦਿੱਤੇ ਹਨ। ਗ਼ਰੀਬੀ ਵਾਲੇ ਪਿਛੋਕੜ 'ਚੋਂ ਆਈ 'ਸਪੀਡ ਪੋਸਟ' ਕਹਾਣੀ ਵਿਚਲੀ ਮੁਟਿਆਰ, ਕਮਲੀ, ਦੁਆਰਾ ਆਪਣੇ ਗੁਜ਼ਾਰੇ ਦੀ



ਖਾਤਰ ਸਟੇਜਾਂ ਉੱਤੇ ਨੱਚਣ ਗਾਉਣ ਕਰਦਿਆਂ ਤਨ ਮਨ ਉੱਤੇ ਝੱਲੀਆਂ ਮੁਸੀਬਤਾਂ ਉਨੀਆਂ ਵੱਡੀਆਂ ਨਹੀਂ ਜਿੱਡੀ ਇਹ ਮੁਸੀਬਤ ਕਿ ਉਸਦਾ ਸਹਾਰਾ ਬਣਨ ਵਾਲੇ ਮੀਤ ਵਿਚ ਮਰਦਾਨਗੀ ਵਾਲੀ ਕੋਈ ਚੀਜ਼ ਨਹੀਂ। 'ਧੁੜਕੂ' ਵਿਚਲੀ ਮੁਟਿਆਰ ਭੰਤੀ ਨੇ ਜਵਾਨੀ ਦੇ ਵੇਗ ਵਿਚ ਆਪਣੇ ਪ੍ਰੇਮੀ ਨਾਲ ਭੱਜਣ ਦੀ ਗ਼ਲਤੀ ਕੀਤੀ ਸੀ। ਪ੍ਰੇਮੀ ਤਾਂ ਉਸਨੂੰ ਲਿਜਾ ਨਾ ਸਕਿਆ ਪਰ ਨਮੋਸ਼ੀ ਦੇ ਕਾਰਨ ਘਰਦਿਆਂ ਵੱਲੋਂ ਝੱਟਪਟ ਵਿਆਹ ਦਿੱਤੀ ਗਈ ਭੰਤੀ ਨੂੰ ਉਸਦਾ ਵਿਆਂਹਦੜ, ਗੁਰਮੇਲ, ਪਹਿਲੀ ਰਾਤ ਹੀ ਬੜੀ ਹਿਕਾਰਤ ਨਾਲ ਇਹ ਆਖਦਾ ਹੈ ਕਿ ਉਸਨੂੰ ਭੰਤੀ ਬਾਰੇ ਸਭ ਕੁਝ ਪਤਾ ਹੈ ਅਤੇ ਉਸਨੇ ਰਿਸ਼ਤਾ ਕਰਾਉਣ ਵਾਲੀ ਭੰਤੀ ਦੀ ਭੂਆ ਨੂੰ ਵੀ ਆਪਣੇ ਬਾਰੇ ਸਭ ਕੁਝ ਦੱਸ ਦਿੱਤਾ ਸੀ। ਉਸਦੇ ਕੋਲ ਮਰਦ ਵਰਗਾ ਕੁਝ ਨਹੀਂ, ਇਸ ਲਈ ਹੁਣ ਤਾਂ ਭੰਤੀ ਨੂੰ ਏਵੇਂ ਹੀ ਕੱਟਣਾ ਪਊ, ਸਬਰ ਕਰਕੇ!

'ਮੌੜ-ਬਠਿੰਡਾ','ਗਲੀ ਨੰਬਰ ਕੋਈ ਨਹੀਂ' ਅਤੇ 'ਟਿਕ-ਟਿਕ-ਟਿਕ' ਨਾਂ ਦੀਆਂ ਕਹਾਣੀਆਂ ਵਿਚ ਇਹਨਾਂ ਹੀ ਵਿਸ਼ਿਆਂ ਦਾ ਵਿਸਤਾਰ ਆਰਥਿਕ ਪੱਖ ਤੋਂ ਥੁੜਾਂ ਮਾਰੇ ਅਤੇ ਸਮਾਜਕ ਪੱਖ ਤੋਂ ਤ੍ਰਿਸਕਾਰੇ ਪਾਤਰਾਂ ਦੀ ਹੋਣੀ ਦੇ ਹਵਾਲੇ ਨਾਲ ਹੋਇਆ ਹੈ। ਜਾਪਦਾ ਹੈ ਕਿ ਲੇਖਕ ਨੂੰ ਇਸ ਵਰਗ ਦੇ ਲੋਕਾਂ ਦਾ ਚੋਖਾ ਅਨੁਭਵ ਹੈ, ਜੋ ਆਪਣੀ ਤ੍ਰਾਸਦਕ ਸਥਿਤੀ ਲਈ ਜ਼ਿੰਮੇਵਾਰ ਕਾਰਨਾਂ ਬਾਰੇ ਸੁਚੇਤ ਨਹੀਂ, ਇਸ ਸਥਿਤੀ 'ਚੋਂ ਬਾਹਰ ਨਿਕਲਣ ਲਈ ਹੰਭਲਾ ਮਾਰਨਾ ਤਾਂ ਦੂਰ ਦੀ ਗੱਲ ਹੈ। ਖੁਦ ਲੇਖਕ ਵੀ ਅਜਿਹੀ ਚੇਤਨਾ ਤੋਂ ਦੂਰ ਪ੍ਰਤੀਤ ਹੁੰਦਾ ਹੈ। ਜੇ ਉਸਦੀ ਪ੍ਰਕਿਰਤੀ ਵਿਚ ਸਮਾਜਕ ਚੇਤਨਾ ਦਾ ਸਮਾਵੇਸ਼ ਹੋ ਜਾਵੇ ਅਤੇ ਸਨਸਨੀ ਫੈਲਾਉਣ ਵਾਲੇ ਰਾਹ ਨਾ ਤੁਰੇ ਤਾਂ ਅਵੱਸ਼ ਹੀ ਉਹ ਇਕ ਸਮਰੱਥਾਵਾਨ ਸਿਰਜਕ ਵਜੋਂ ਉਭਰ ਸਕਦਾ ਹੈ। [ਰਘਬੀਰ ਸਿੰਘ]

ਪ੍ਰਾਪਤ ਪੁਸਤਕਾਂ

ਨਹੀਂ ਜੀ [ਨਾਵਲ] ਸੰਤੋਖ ਸਿੰਘ ਧੀਰ
ਪੰਨੇ 128, ਮੁੱਲ 130 ਰੁਪਏ, ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ

ਖਿਮਾ [ਨਾਵਲ] ਸੰਤੋਖ ਸਿੰਘ ਧੀਰ
ਪੰਨੇ 120, ਮੁੱਲ 125 ਰੁਪਏ, ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ

ਹਨੇਰੀਆਂ ਗਲੀਆਂ [ਨਾਵਲ] ਨਛੱਤਰ
ਪੰਨੇ 180, ਮੁੱਲ 200 ਰੁਪਏ, £7, $10 ਪੰਜਾਬੀ ਸਭਿਆਚਾਰਕ ਕੇਂਦਰ, ਦਰਿਆ ਗੰਜ, ਨਵੀਂ ਦਿੱਲੀ

ਚੌਰਸ ਗਲੋਬ [ਨਾਵਲ] ਸੁਸ਼ੀਲ ਰਹੇਜਾ
ਪੰਨੇ 93, ਮੁੱਲ 100 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਬਾਬਾ ਬੋਲਦਾ ਹੈ [ਨਾਟਕ] ਗੁਰਸ਼ਰਨ ਸਿੰਘ
ਪੰਨੇ 61, ਮੁੱਲ 50 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਟੁੰਡਾ ਹੌਲਦਾਰ [ਨਾਟਕ] ਗੁਰਸ਼ਰਨ ਸਿੰਘ
ਪੰਨੇ 64, ਮੁੱਲ 50 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਕਾਮਰੇਡ [ਨਾਟਕ] ਗੁਰਸ਼ਰਨ ਸਿੰਘ
ਪੰਨੇ 72, ਮੁੱਲ 60 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਨਵਾਂ ਜਨਮ [ਨਾਟਕ] ਗੁਰਸ਼ਰਨ ਸਿੰਘ
ਪੰਨੇ 61, ਮੁੱਲ 50 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਕੁਰਸੀ, ਮੋਰਚਾ ਤੇ ਹਵਾ ਵਿਚ ਲਟਕਦੇ ਲੋਕ [ਨਾਟਕ] ਗੁਰਸ਼ਰਨ ਸਿੰਘ
ਪੰਨੇ 61, ਮੁੱਲ 50 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਗੁਲਾਬੀ ਪੱਗ [ਨਾਟਕ] ਗੁਰਸ਼ਰਨ ਸਿੰਘ
ਪੰਨੇ 54, ਮੁੱਲ 50 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਘਰ-ਘਰ [ਨਾਟਕ] ਪਾਲੀ ਭੁਪਿੰਦਰ ਸਿੰਘ
ਪੰਨੇ 79, ਮੁੱਲ 90 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਵਿਚਲੀ ਉਂਗਲ [ਕਹਾਣੀ ਸੰਗ੍ਰਹਿ] ਕੁਲਜੀਤ ਮਾਨ
ਪੰਨੇ 192, ਮੁੱਲ 200 ਰੁਪਏ, £7, $10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਅਧੂਰੀਆਂ ਕਹਾਣੀਆਂ ਦੇ ਪਾਤਰ [ਕਹਾਣੀ ਸੰਗ੍ਰਹਿ] ਅਮਰਜੀਤ ਕੌਰ ਪੰਨੂ
ਪੰਨੇ 128, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸੰਯੋਗੀ ਮੇਲਾ [ਕਹਾਣੀ ਸੰਗ੍ਰਹਿ] ਕੁਲਦੀਪ ਸਿੰਘ ਬਾਸੀ
ਪੰਨੇ 106, ਮੁੱਲ 100 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਵੱਡੇ ਘਰਾਂ ਦੇ ਲੋਕ [ਕਹਾਣੀ ਸੰਗ੍ਰਹਿ] ਸੀ. ਆਰ. ਮੋਦਗਿੱਲ
ਪੰਨੇ 104, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਕੱਚ ਦੀ ਕੰਧ [ਕਹਾਣੀ ਸੰਗ੍ਰਹਿ] ਅੰਮ੍ਰਿਤਪਾਲ ਕੌਰ
ਪੰਨੇ 86, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਮਣਕੇ [ਕਾਵਿ ਸੰਗ੍ਰਹਿ] ਹਰੀ ਸਿੰਘ ਮੋਹੀ
ਪੰਨੇ 96, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਹੋਰ ਨਾ ਜੰਮੀਂ ਪੀੜਾਂ [ਕਾਵਿ ਸੰਗ੍ਰਹਿ] ਰਣਧੀਰ ਸਿੰਘ ਸੰਧੂ
ਪੰਨੇ 232, ਮੁੱਲ 250 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਤਿੜਕੇ ਜਾਮ [ਕਾਵਿ ਸੰਗ੍ਰਹਿ] ਜਰਨੈਲ ਸਿੰਘ ਨਿਰਮਲ
ਪੰਨੇ 96, ਮੁੱਲ 100 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਮਿੱਟੀ ਦਾ ਬਾਵਾ [ਕਾਵਿ ਸੰਗ੍ਰਹਿ] ਕੀਰਤ ਸਿੰਘ ਤਪੀਆ
ਪੰਨੇ 136, ਮੁੱਲ 150 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਪਾਸ਼ ਤਾਂ ਸੂਰਜ ਸੀ [ਕਾਵਿ ਸੰਗ੍ਰਹਿ] ਸੰਪਾਦਕ : ਸੋਹਣ ਸਿੰਘ ਸੰਧੂ, ਸੁਰਿੰਦਰ ਧੰਜਲ
ਪੰਨੇ 246, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਸੱਤਿਆ ਹੰਭੇ ਪਰਾਂ ਦੀ [ਕਾਵਿ ਸੰਗ੍ਰਹਿ] ਦਰਸ਼ਨ ਨੱਤ
ਪੰਨੇ 120, ਮੁੱਲ 140 ਰੁਪਏ, $7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਬਨਵਾਸ ਤੋਂ ਬਾਅਦ [ਕਾਵਿ ਸੰਗ੍ਰਹਿ] ਮੋਹਨ ਗਿੱਲ
ਪੰਨੇ 112, ਮੁੱਲ 120 ਰੁਪਏ, $7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਵਹਿੰਦੇ ਹੰਝੂ [ਕਾਵਿ ਸੰਗ੍ਰਹਿ] ਨਿਰਮਲ ਸਿੰਘ ਲਾਲੀ
ਪੰਨੇ 80, ਮੁੱਲ 80 ਰੁਪਏ, $5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਨੀ ਚਿੱਠੀਏ ਵਤਨਾਂ ਦੀਏ [ਕਾਵਿ ਸੰਗ੍ਰਹਿ] ਨਿਰਮਲ ਸਿੰਘ ਲਾਲੀ
ਪੰਨੇ 72, ਮੁੱਲ 80 ਰੁਪਏ, $7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਰਿਸ਼ਤਿਆਂ ਦੇ ਕੁਰੂਕਸ਼ੇਤਰ [ਕਾਵਿ ਸੰਗ੍ਰਹਿ] ਸੁਰਿੰਦਰਪਾਲ ਕੌਰ ਬਰਾੜ
ਪੰਨੇ 80, ਮੁੱਲ 100 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਨਾਗ ਦੀ ਮੌਤ ਤੱਕ [ਕਾਵਿ ਸੰਗ੍ਰਹਿ] ਇਕਬਾਲ ਖ਼ਾਨ
ਪੰਨੇ 120, ਮੁੱਲ 120 ਰੁਪਏ, £5, $7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਕਾਫ਼ਲੇ ਯਾਦਾਂ ਦੇ [ਕਾਵਿ ਸੰਗ੍ਰਹਿ] ਸੁਖਦੇਵ ਸਿੰਘ ਗਰੇਵਾਲ
ਪੰਨੇ 101, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ
ਬਿਨ ਪਰੋਂ ਪਰਵਾਜ਼ [ਕਾਵਿ ਸੰਗ੍ਰਹਿ] ਹਰਪਿੰਦਰ ਰਾਣਾ
ਪੰਨੇ 80, ਮੁੱਲ 100 ਰੁਪਏ, ਪੇਪਰਬੈਕ 60 ਰੁਪਏ, ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ, ਬਠਿੰਡਾ
Where Words End [Punjabi Poems] Dev, Translated by Gurbhagat Singh
pp.347, Price Rs. 350, Sahitya Akademi, New Delhi
ਆਖਣ ਵਾਲਾ ਕਿਆ ਵੇਚਾਰਾ [ਗ਼ਜ਼ਲ ਸੰਗ੍ਰਹਿ] ਅਮਰੀਕ ਸਿੰਘ ਪੂਨੀ
ਪੰਨੇ 110, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਕਦਮ ਕਦਮ ਤਨਹਾਈ [ਗ਼ਜ਼ਲ ਸੰਗ੍ਰਹਿ] ਸਰਦਾਰ ਪੰਛੀ
ਪੰਨੇ 96, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਮੇਰੀ ਧਰਤੀ ਮੇਰੇ ਲੋਕ [ਗ਼ਜ਼ਲ ਸੰਗ੍ਰਹਿ] ਸਰੂਪ ਚੌਹਾਨ
ਪੰਨੇ 136, ਮੁੱਲ 150 ਰੁਪਏ, $10 ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਸਮਿਆਂ ਦੇ ਵਹਿਣ [ਰੇਖਾ ਚਿੱਤਰ] ਜੰਗ ਬਹਾਦਰ ਸਿੰਘ ਘੁੰਮਣ
ਪੰਨੇ 96, ਮੁੱਲ 100 ਰੁਪਏ, ਕੁਕਨੁਸ ਪ੍ਰਕਾਸ਼ਨ, ਜਲੰਧਰ
ਭਗਤ ਸਿੰਘ ਦੀ ਸੋਚ ਵਾਲਿਓ [ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਗੀਤ] ਮੁਹਿੰਦਰ ਸੂਮਲ
ਪੰਨੇ 64, ਮੁੱਲ 60 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਵਿਚ ਕਨੇਡਾ ਦੇ [ਬੋਲੀਆਂ] ਪਰਮਿੰਦਰ ਧਾਲੀਵਾਲ
ਪੰਨੇ 109, ਮੁੱਲ 130 ਰੁਪਏ, £5, $7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਸੁਣ ਨੀ ਕੁੜੀਏ ਜਿਊਣ ਜੋਗੀਏ [ਬੋਲੀਆਂ] ਬਖ਼ਸ਼
ਪੰਨੇ 88, ਮੁੱਲ 80 ਰੁਪਏ, $5, ਸੁਮਿਤ ਪ੍ਰਕਾਸ਼ਨ, ਲੁਧਿਆਣਾ
ਸਾਹਿਤ ਅਤੇ ਸਮਾਜਿਕ ਚੇਤਨਾ [ਆਲੋਚਨਾ] ਸੁਰਜੀਤ ਸਿੰਘ ਖੱਟੜਾ
ਪੰਨੇ 155, ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ



ਸੰਦਰਭ [ਆਲੋਚਨਾ] ਡਾ. ਤੇਜਵੰਤ ਮਾਨ
ਪੰਨੇ 136, ਮੁੱਲ 170 ਰੁਪਏ, ਲਿਟਰੇਚਰ ਹਾਊਸ, ਪੁਤਲੀ ਘਰ, ਅੰਮ੍ਰਿਤਸਰ
ਪੰਜਾਬੀ ਸਾਹਿਤ ਦੀਆਂ ਗੁੱਝੀਆਂ ਆਲੋਚਨਾਤਮਕ ਰਮਜ਼ਾਂ [ਆਲੋਚਨਾ] ਬਲਵਿੰਦਰ ਕੌਰ
ਪੰਨੇ 160, ਮੁੱਲ 160 ਰੁਪਏ, ਰੂਹੀ ਪ੍ਰਕਾਸ਼ਨ, ਅੰਮ੍ਰਿਤਸਰ
ਦਰਸ਼ਨ ਮਿੱਤਵਾ ਦੀ ਗਲਪ-ਸੰਵੇਦਨਾ [ਆਲੋਚਨਾ] ਸੰਪਾਦਕ : ਡਾ. ਦਵਿੰਦਰ ਸਿੰਘ ਬੋਹਾ
ਪੰਨੇ 94, ਮੁੱਲ 100 ਰੁਪਏ, ਉਡਾਨ ਪਬਲੀਕੇਸ਼ਨਜ਼, ਮਾਨਸਾ
ਉੱਤਰ ਬਸਤੀਵਾਦ ਤੋਂ ਪਾਰ : ਰਾਸ਼ਟਰ ਦੇ ਸੁਪਨੇ ਤੇ ਯਥਾਰਥ [ਆਲੋਚਨਾ] ਜਸਬੀਰ ਜੈਨ
ਪੰਨੇ 308, ਮੁੱਲ 400 ਰੁਪਏ, $20, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਲੋਹਾ ਕੁੱਟ [ਸਮੱਸਿਆ ਤੇ ਸਮੀਖਿਆ] ਸੰਪਾਦਕ : ਆਤਮਜੀਤ
ਪੰਨੇ 128, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਪਗੜੀ ਸੰਭਾਲ ਜੱਟਾ ਤੋਂ ਆਜ਼ਾਦੀ ਵੱਲ [ਆਤਮਕਥਾ ਸ: ਅਜੀਤ ਸਿੰਘ] ਸੰਪਾਦਕ : ਜਗਮੋਹਨ ਸਿੰਘ
ਪੰਨੇ 207, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਸਿੱਖੁ ਸੁ ਖੋਜਿ ਲਹੈ [ਵਾਰਤਕ] ਜਸਵੰਤ ਸਿੰਘ ਜ਼ਫ਼ਰ
ਪੰਨੇ 112, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਮਨ--ਸਿਮਰਨ ਤੇ ਆਤਮਾ [ਵਾਰਤਕ] ਬਾਬਾ ਜਸਬੀਰ ਸਿੰਘ (ਜੰਮੂ)
ਪੰਨੇ 88, ਮੁੱਲ 80 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ
ਪਾਕਿਸਤਾਨ ਦਾ ਦੁਖਾਂਤ : ਖਾਕੀ ਪਰਛਾਵੇਂ [ਵਾਰਤਕ] ਜੰਗਪਾਲ ਸਿੰਘ
ਪੰਨੇ 174, ਮੁੱਲ 175 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਲਤੀਫ਼ਿਆਂ ਦੇ ਨਾਲ ਨਾਲ [ਵਾਰਤਕ-ਲਤੀਫ਼ੇ] ਸੰਕਲਨ : ਬਰਜਿੰਦਰ ਢਿੱਲੋਂ
ਪੰਨੇ 155, ਮੁੱਲ 150 ਰੁਪਏ, $10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ
ਅਸੀਂ ਤੇ ਸਾਡਾ ਟ੍ਰੈਫਿਕ [ਵਾਰਤਕੇ] ਸੰਤੋਖ ਸਿੰਘ ਸੰਘਾ
ਪੰਨੇ 96, ਮੁੱਲ 100 ਰੁਪਏ, ਪੇਪਰਬੈਕ 60 ਰੁਪਏ, ਫੁਲਵਾੜੀ ਐਜੂਕੇਸ਼ਨਲ ਸੁਸਾਇਟੀ, ਲੋਹੀਆਂ ਖਾਸ
ਚਤੁਰਭੁਜ ਦਾ ਪੰਜਵਾਂ ਕੋਣ [ਵਾਰਤਕ] ਦੀਪ ਜੀਰਵੀ
ਪੰਨੇ 64, ਮੁੱਲ 30 ਰੁਪਏ, ਵਿਸ਼ਵ ਭਾਰਤੀ ਪ੍ਰਕਾਸ਼ਨ, ਬਰਨਾਲਾ
Punjab and its Neighbouring States [Facts and Figures] Divjot Kaur
pp 152, Price Rs. 250, Ravi Sahit Parkashan, GNDU Shopping Complex, Amritsar

---

## 'ਸਿਰਜਣਾ' ਬਾਰੇ ਜਾਣਕਾਰੀ


| | | |
|---|---|---|
| 1. | ਪ੍ਰਕਾਸ਼ਨ ਸਥਾਨ | 225-ਬੀ, ਮਖਦੂਮਪੁਰਾ, ਜਲੰਧਰ |
| 2. | ਪ੍ਰਕਾਸ਼ਨ ਕਾਲ | ਤ੍ਰੈਮਾਸਕ |
| 3. | ਛਾਪਕ, ਪ੍ਰਕਾਸ਼ਕ ਤੇ ਮਾਲਕ | ਸੁਰਿੰਦਰ ਮੋਹਨ ਸਿੰਘ |
| 4. | ਕੌਮੀਅਤ | ਭਾਰਤੀ |
| 5. | ਪਤਾ | 225-ਬੀ, ਮਖਦੂਮਪਰਾ, ਜਲੰਧਰ |
| 6. | ਸੰਪਾਦਕ | ਰਘਬੀਰ ਸਿੰਘ |
| 7. | ਕੌਮੀਅਤ | ਭਾਰਤੀ |
| 8. | ਪਤਾ | 1728, ਸੈਕਟਰ 43-ਬੀ, ਚੰਡੀਗੜ੍ਹ |

ਮੈਂ, ਸਰਿੰਦਰ ਮੋਹਨ ਸਿੰਘ, ਐਲਾਨ ਕਰਦਾ ਹਾਂ ਕਿ ਉਪਰੋਕਤ ਵੇਰਵਾ ਮੇਰੇ ਗਿਆਨ ਤੇ ਵਿਸ਼ਵਾਸ ਅਨੁਸਾਰ ਸਹੀ ਹੈ।

ਮਿਤੀ : 28 ਫਰਵਰੀ 2008 ਦਸਤਖਤ : ਸੁਰਿੰਦਰ ਮੋਹਨ ਸਿੰਘ, ਪ੍ਰਕਾਸ਼ਕ

*ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।*

*ਸੰਪਾਦਕ : ਰਘਬੀਰ ਸਿੰਘ* *ਪ੍ਰਕਾਸ਼ਨ ਮਿਤੀ : 1 ਅਪਰੈਲ, 2008*

'ਸਿਰਜਣਾ' ਮੈਂ ਬੜੇ ਚਾਅ ਨਾਲ ਪਹਿਲੇ ਸਫ਼ੇ ਤੋਂ ਲੈ ਕੇ ਅਖ਼ੀਰਲੇ ਸਫ਼ੇ ਤਕ ਪੜ੍ਹਦਾ ਹਾਂ। ਇਸ ਪੱਤਰ ਦੇ ਲਿਖਣ ਦਾ ਮਨੋਰਥ ਜਨਵਰੀ-ਫਰਵਰੀ 2008 ਦੇ ਅੰਕ 'ਚ ਪ੍ਰਕਾਸ਼ਤ ਕੁਝ ਰਚਨਾਵਾਂ ਬਾਰੇ ਆਪਣੇ ਵਿਚਾਰ ਪੇਸ਼ ਕਰਨਾ ਹੈ।

'ਪੰਜਾਬੀ ਭਾਸ਼ਾ ਲਈ ਚਿੰਤਾ' ਬਾਰੇ ਸੰਪਾਦਕੀ 'ਚ ਲਿਖੀਆਂ ਚਿੰਤਾਵਾਂ ਅਤੇ ਸੁਝਾਵਾਂ ਬਾਰੇ ਮੈਂ ਪੂਰੀ ਤਰ੍ਹਾਂ ਸਹਿਮਤ ਹਾਂ। ਇਸ 'ਚ ਮੈਂ ਇਹ ਵੀ ਜੋੜਨਾ ਚਾਹਵਾਂਗਾ ਕਿ ਚਾਹੇ ਪੰਜਾਬੀ ਕਹਾਣੀ ਜਾਂ ਕਵਿਤਾ ਭਾਰਤ ਦੀ ਕਿਸੇ ਵੀ ਭਾਸ਼ਾਈ ਸਾਹਿਤ ਦਾ ਮੁਕਾਬਲਾ ਕਰ ਸਕਦੀ ਹੈ, ਪਰ ਕਿਸੇ ਹੱਦ ਤਕ ਹੀ। ਪੰਜਾਬੀ 'ਚ ਭਿੰਨ ਭਿੰਨ ਵਿਸ਼ਿਆਂ 'ਤੇ ਲਿਖੀਆਂ ਪੁਸਤਕਾਂ ਦੀ ਐਨੀ ਘਾਟ ਹੈ ਕਿ ਉਹਨਾਂ ਦਾ ਅਧਿਐਨ ਕਰਨ ਲਈ ਹਿੰਦੀ ਅਤੇ ਖ਼ਾਸ ਕਰਕੇ ਅੰਗਰੇਜ਼ੀ ਜ਼ੁਬਾਨ ਦਾ ਸਹਾਰਾ ਲੈਣਾ ਪੈਂਦਾ ਹੈ। ਕਹਾਣੀ/ਨਾਵਲ ਆਦਿ ਦੇ ਵਿਸ਼ੇ-ਵਸਤੂ ਵੀ ਬਹੁਤ ਸੀਮਤ ਹਨ : ਜਾਂ ਪਿੰਡਾਂ ਬਾਰੇ, ਜਾਂ ਆਦਮੀ-ਔਰਤ ਦੇ ਰਿਸ਼ਤਿਆਂ ਬਾਰੇ ਅਤੇ ਜਾਂ ਫੇਰ ਦਲਿਤ ਸਮੱਸਿਆਵਾਂ ਬਾਰੇ। ਖੱਬੇ ਪੱਖੀ ਵਿਚਾਰਧਾਰਾ ਵਾਲਾ ਸਾਹਿਤ ਵੀ ਹੁਣ ਘਟਦਾ ਜਾ ਰਿਹਾ ਦਿਸਦਾ ਹੈ।

ਆਮ ਕਰਕੇ ਕਵਿਤਾ ਮੈਂ ਘੱਟ ਵੱਧ ਹੀ ਪੜ੍ਹਦਾ ਹਾਂ। ਪਰ ਇਸ ਅੰਕ 'ਚ ਜਸਵੰਤ ਦੀਦ ਦੀ ਕਵਿਤਾ 'ਵਲੈਤੀ ਤੀਵੀਂ' ਪੜ੍ਹ ਕੇ ਅਸ਼ ਅਸ਼ ਕਰ ਉੱਠਿਆ ਅਤੇ ਖ਼ਤ ਲਿਖਣ ਨੂੰ ਜੀਅ ਕਰ ਆਇਆ। ਇਹ ਸਿਰਫ਼ ਇਕ ਤੀਵੀਂ ਬਾਰੇ ਕਵਿਤਾ ਨਹੀਂ ਬਲਕਿ ਕਨੇਡਾ, ਇੰਗਲੈਂਡ 'ਚ ਵਸਦੇ ਲੋਕਾਂ ਦੀ ਸੰਕੀਰਨ ਮਾਨਸਿਕਤਾ ਅਤੇ ਇਕ ਔਰਤ ਦੀ, ਇਹਨਾਂ ਸਥਿਤੀਆਂ ਵਿਚਕਾਰ ਫਸੀ ਦੀ ਮਾਨਸਿਕਤਾ ਦੀ, ਆਦਮੀ-ਔਰਤ ਦੇ ਨਿਰੋਲ ਪਦਾਰਥਵਾਦ ਦੀ ਸਿੱਧੇ-ਸਾਦੇ ਸ਼ਬਦਾਂ 'ਚ ਇਕ ਪੂਰੀ ਤਸਵੀਰ ਪੇਸ਼ ਕਰਦੀ ਹੈ। ਕਵਿਤਾਵਾਂ ਪੜ੍ਹਦੇ ਹਾਂ, ਚੰਗੀਆਂ ਵੀ ਲਗਦੀਆਂ ਹਨ, ਫੇਰ ਭੁੱਲ ਜਾਂਦੇ ਹਾਂ। ਪਰ ਇਹ ਕਵਿਤਾ ਮੈਨੂੰ ਬਹੁਤ ਦੇਰ ਤਕ ਯਾਦ ਰਹੇਗੀ। ਕਵਿਤਾ ਦੀਆਂ ਪਰਤਾਂ ਦਰ ਪਰਤਾਂ ਹਨ।

ਤੀਸਰਾ—ਕਰਨਜੀਤ ਸਿੰਘ ਦਾ ਲਿਖਿਆ ਸਵੈਜੀਵਨੀ ਮੂਲਕ ਨਿਬੰਧ 'ਸੁਪਨੇ ਦਾ ਸੱਚ' ਬਹੁਤ ਸੂਚਨਾ ਭਰਪੂਰ ਅਤੇ ਵਿਦਵਤਾ ਭਰਪੂਰ ਨਿਬੰਧ ਹੈ। ਰੂਸ ਦੀ ਟੁੱਟ-ਭੱਜ ਬਾਰੇ ਬਹੁਤ ਕੁਝ ਸਾਫ਼ ਕਰਨ ਦਾ ਯਤਨ ਕੀਤਾ ਹੈ। ਪਰ ਇਹ ਮਸਲਾ ਐਨਾ ਪੇਚੀਦਾ ਹੈ ਕਿ ਕਿਸੇ ਇਕ ਸਿੱਟੇ 'ਤੇ ਪਹੁੰਚ ਸਕਣਾ ਅਸੰਭਵ ਲਗਦਾ ਹੈ। ਹਰ ਕੋਈ ਇਸ ਨੂੰ ਆਪਣੇ ਦ੍ਰਿਸ਼ਟੀਕੋਣ ਤੋਂ ਪੇਸ਼ ਕਰਦਾ ਹੈ। ਰੂਸ ਵਿਚ ਸਮਾਜਵਾਦ ਸੀ ਜਾਂ ਨਹੀਂ, ਇਸ ਬਾਰੇ ਵੀ ਹਰ ਕਿਸੇ ਦੇ ਆਪਣੇ ਆਪਣੇ ਵਿਚਾਰ ਹਨ। ਮੈਂ ਤੇ ਸਿਰਫ਼ ਇਹੀ ਕਹਾਂਗਾ ਕਿ ਕਾਰਲ ਮਾਰਕਸ ਇਕ ਯੁਗ-ਪੁਰਸ਼, ਇਕ ਮਹਾਨ ਵਿਚਾਰਕ ਸਨ ਜਿਹਨਾਂ ਨੇ ਮਨੁੱਖ ਜਾਤੀ ਦੀ ਬਰਾਬਰੀ ਦਾ ਸੁਫ਼ਨਾ ਵੇਖਿਆ, ਸੋਚਿਆ ਅਤੇ ਸਮਾਜਵਾਦ ਦਾ ਇਕ ਮਹਾਨ ਵਿਚਾਰ ਦੁਨੀਆਂ ਸਾਹਮਣੇ ਰੱਖਿਆ। ਪਰ ਇਸ ਦਾ ਕਿਵੇਂ ਉਪਯੋਗ ਜਾਂ ਦੁਰਉਪਯੋਗ ਕੀਤਾ ਜਾਵੇਗਾ, ਇਹ ਤਾਂ ਕਾਰਲ ਮਾਰਕਸ ਦੇ ਵੱਸ 'ਚ ਨਹੀਂ ਸੀ। ਸੰਭਵ ਹੈ ਕਿ ਜੋ ਤਰੁੱਟੀਆਂ ਕਾਰਲ ਮਾਰਕਸ ਦੇ ਵਿਚਾਰਾਂ ਨੂੰ ਲਾਗੂ ਕਰਨ 'ਚ ਰਹਿ ਗਈਆਂ ਹਨ, ਉਸ ਵਰਗਾ ਕੋਈ ਹੋਰ ਵਿਚਾਰਕ ਪੈਦਾ ਹੋਵੇ ਅਤੇ ਉਸ ਦੇ ਸੁਫ਼ਨੇ ਨੂੰ ਸਾਕਾਰ ਕਰਨ ਦੀ ਇਸ ਵਿਚਾਰਧਾਰਾ ਨੂੰ ਪੂਰਨਤਾ ਤਕ ਪੁਚਾਵੇ।

[ਮਨਮੋਹਨ ਬਾਵਾ, ਹੌਜ਼ ਖ਼ਾਸ, ਦਿੱਲੀ]

'ਸਿਰਜਣਾ'-147 ਵਿਚ ਹਰਪ੍ਰੀਤ ਸੇਖਾ ਦੀ ਕਹਾਣੀ 'ਛੱਪੜ' ਬਹੁਤ ਕਮਾਲ ਦੀ ਕਹਾਣੀ ਹੈ। ਉਹ ਪਰਵਾਸੀ ਅਨੁਭਵ ਨੂੰ ਪੇਸ਼ ਕਰਨ ਵਾਲਾ ਇਕ ਬਹੁਤ ਸਮਰੱਥ ਕਹਾਣੀਕਾਰ ਪ੍ਰਮਾਣਤ ਹੋਣ ਜਾ ਰਿਹਾ ਹੈ।

[ਨਰਵਿੰਦਰ ਸਿੰਘ ਕੌਸ਼ਲ, ਕੁਰੂਕਸ਼ੇਤਰ ਯੂਨੀਵਰਸਿਟੀ, ਕੁਰੂਕਸ਼ੇਤਰ]

'ਸਿਰਜਣਾ'-146 ਵਿਚ ਲਾਲ ਸਿੰਘ ਦੀ ਕਹਾਣੀ 'ਗੜ੍ਹੀ ਬਖਸ਼ਾ ਸਿੰਘ' ਬਹੁਤ ਹੀ ਵਧੀਆ ਕਹਾਣੀ ਹੈ। ਮੇਰੇ ਵੱਲੋਂ ਲੇਖਕ ਨੂੰ ਮੁਬਾਰਕਬਾਦ ਪਹੁੰਚਾਉਣਾ। ਕੁਝ ਸਮਾਂ ਪਹਿਲਾਂ ਮੈਂ ਉਰਦੂ ਅਕਾਦਮੀ ਲਈ ਪੰਜਾਬੀ ਕਹਾਣੀਆਂ ਦਾ ਉਰਦੂ ਵਿਚ ਇਕ ਸੰਗ੍ਰਹਿ ਤਿਆਰ ਕੀਤਾ ਸੀ। ਅਗਾਂਹ ਅਜਿਹਾ ਸੰਗ੍ਰਹਿ ਤਿਆਰ ਕਰਨ ਸਮੇਂ ਇਹ ਕਹਾਣੀ ਅਵੱਸ਼ ਸ਼ਾਮਲ ਕਰਾਂਗਾ। ਇਸ ਤਰ੍ਹਾਂ ਦੀਆਂ ਹੋਰ ਚੰਗੀਆਂ ਕਹਾਣੀਆਂ



ਦੀ ਵੀ ਦੱਸ ਪਾਉਣਾ ਤਾਕਿ ਉਹਨਾਂ ਨੂੰ ਵੀ ਉਰਦੂ ਵਿਚ ਪੇਸ਼ ਕੀਤਾ ਜਾ ਸਕੇ।

[ਰਤਨ ਸਿੰਘ, ਨੋਇਡਾ]

'ਸਿਰਜਣਾ'-146 ਵਿਚ ਛਪੀ ਕਹਾਣੀ 'ਗੜ੍ਹੀ ਬਖਸ਼ਾ ਸਿੰਘ' ਦੇ ਬਾਰੇ ਵਿਚ ਕੁਝ ਅਰਜ਼ ਕਰਨ ਲਈ ਮਜਬੂਰ ਹਾਂ। ਪਿੱਛੇ ਜਿਹੇ ਇਕ ਬਹੁਤ ਹੀ ਉੱਘੇ ਕਹਾਣੀਕਾਰ ਨੇ ਲੰਬੇ ਸਮੇਂ ਤੋਂ ਕੁਝ ਨਾ ਲਿਖਣ ਬਾਰੇ ਪੁੱਛੇ ਜਾਣ 'ਤੇ ਕੁਝ ਇਸ ਤਰ੍ਹਾਂ ਕਿਹਾ ਸੀ—'ਸਮਾਜਕ ਨਿਘਾਰ ਰਸਾਤਲ ਦੀਆਂ ਸ਼ੱਲਵੀਆਂ ਹੱਦਾਂ ਤੋਂ ਵੀ ਅੱਗੇ ਚਲਿਆ ਗਿਆ ਹੈ, ਕੁਰੱਪਸ਼ਨ ਨੇ ਸਾਰੇ ਅੰਗ ਅਪਾਹਜ ਬਣਾ ਛੱਡੇ ਹਨ, ਅਗਾਂਹਵਧੂ ਪਾਰਟੀਆਂ ਭੂਮਿਕਾਹੀਣ ਹੋ ਚੁੱਕੀਆਂ ਹਨ, ਕੁੜੀਆਂ ਦਾ ਇਹ ਹਾਲ ਹੈ ਜਿਵੇਂ ਕੰਡਾ ਪੈਰ 'ਚ ਨਹੀਂ 'ਲੱਕ' ਵਿਚ ਚੁਭਿਆ ਹੋਵੇ, ਮੁੰਡੇ ...।' ਇਸ ਭਲੇ ਆਦਮੀ ਨੂੰ ਸਮਝਣਾ/ਸਮਝਾਉਣਾ ਬਣਦਾ ਸੀ ਕਿ ਆਲਡੱਸ ਹੱਕਸਲੇਅ ਦੇ ਨਾਵਲ Brave New World ਵਿਚ ਅੰਤ 'ਤੇ ਨਾਇਕ ਨੂੰ ਪੁੱਛਿਆ ਸੀ ਕਿ ਕੀ ਉਹ ਦੁਨੀਆਂ ਦੇ ਉਸ ਹਿੱਸੇ ਵਿਚ ਜਿੱਥੇ ਵਿਗਿਆਨ ਤੇ ਟੈਕਨਾਲੋਜੀ ਨੇ ਮਨੁੱਖ ਜਾਤੀ ਨੂੰ ਵੱਡੀਆਂ ਵੱਡੀਆਂ 'ਹੈਚਰੀਜ਼' ਦੀ ਪ੍ਰੋਡਕਸ਼ਨ ਬਣਾ ਕੇ ਸਾਵੀਂ-ਪੱਧਰ-ਇਕਸਾਰ-ਬਰਾਬਰ ਤੇ ਮਕਾਨਕੀ ਬਣਾ ਦਿੱਤਾ ਹੈ, ਵਿਖੇ ਜਾਣਾ-ਰਹਿਣਾ ਪਸੰਦ ਕਰੇਗਾ ਜਾਂ ਉਸ ਹਿੱਸੇ ਵਿਚ ਜਿੱਥੇ ਮੁਕਾਬਲਤਨ ਸਭਿਅਤਾ 'ਜਾਂਗਲੀ' ਹੈ ਤੇ ਜਿੱਥੇ ਊਚ-ਨੀਚ ਤੇ ਇਸ ਨਾਲ ਰਲਦੀਆਂ ਮਿਲਦੀਆਂ ਸਾਰੀਆਂ ਅਲਾਮਤਾਂ ਵਿਦਮਾਨ ਹਨ। ਨਾਇਕ ਦੀ ਚੋਣ ਸੀ ਦੂਸਰੀ ਦੁਨੀਆਂ—ਮੁਕਾਬਲਤਨ ਜੰਗਲੀ ਸਭਿਅਤਾ। ਪੁੱਛਣ 'ਤੇ ਕਾਰਨ ਦੱਸਿਆ—ਮੈਂ ਲੇਖਕ ਹਾਂ। ਪਹਿਲੀ ਦੁਨੀਆਂ ਵਿਚ ਮੇਰੀ ਲੋੜ ਹੀ ਨਹੀਂ। ਊਚ-ਨੀਚ ਦੇ ਜਿਤਨੇ ਵਧੇਰੇ ਪਾੜੇ ਹੋਣਗੇ, ਲੇਖਕ ਦੀ ਉਤਨੀ ਵਧੇਰੇ ਲੋੜ ਤੇ ਵਡੇਰੀ ਭੂਮਿਕਾ ਹੋਵੇਗੀ।

ਸਮਝਣਾ ਬਣਦਾ ਹੈ ਕਿ ਉਕਤ ਅਲਾਮਤਾਂ ਤੋਂ ਦੁਖੀ ਹੋ ਕੇ ਸੱਚਮੁੱਚ ਦੇ ਲੇਖਕ ਨੂੰ ਲਿਖਣਾ ਪਿੱਛੇ ਨਹੀਂ ਪਾਉਣਾ ਚਾਹੀਦਾ। ਇਹੀ ਤਾਂ ਲਿਖਣ ਦਾ 'ਕੱਚਾ-ਮਾਲ' ਹੈ ਜਿਸ ਨੂੰ ਲੇਖਕ ਦੀ ਕਲਮ ਤੋਂ 'ਪੱਕਾ' ਬਣਨ ਦੀ ਸਦੀਆਂ ਤੋਂ ਉਡੀਕ ਹੈ। ਫਿਰ ਲੇਖਕ ਕੋਲ ਦੋਂਹ ਦੇ ਨਾਲ ਨਾਲ ਇਕ 'ਤੀਸਰਾ ਨੇਤਰ' ਵੀ ਹੁੰਦਾ ਹੈ।

ਦੂਸਰੇ ਪਾਸੇ ਮਾਸਟਰ ਲਾਲ ਸਿੰਘ ਹੈ ਜਿਸ ਨੂੰ ਪਰਤ-ਦਰ-ਪਰਤ 'ਕੱਚਾ ਮਾਲ' ਸਮਾਜ ਦੇ ਹਰ ਪਹਿਲੂ 'ਚੋਂ ਅਤੇ ਸਮੇਂ ਦੀ ਹਰ ਇਕਾਈ 'ਚੋਂ ਭਾਫਾਂ ਮਾਰਦਾ ਲੱਭਦਾ ਹੈ। ਇਹ 'ਕੱਚਾ ਮਾਲ' ਬੇਅੰਤ, ਅਨੰਤ, ਅਸੀਮ, ਦ੍ਰਿਸ਼ਟ, ਅਦ੍ਰਿਸ਼ਟ...ਹੈ। ਬ੍ਰਹਿਮੰਡ ਦਾ ਇਕ ਇਕ ਅਣੂ ਪੂਰਨ 'ਗਾਥਾ' ਹੈ। ਲਾਲ ਸਿੰਘ ਨੇ ਇਸ ਸੱਚ ਨੂੰ ਲੱਭ ਲਿਆ ਹੈ, ਪਾ ਲਿਆ ਹੈ।

ਲਾਲ ਸਿੰਘ ਦੀ ਹਰ ਇਕ ਕਹਾਣੀ ('ਮਾਰਖੋਰੇ'-1984 ਤੋਂ 'ਗੜ੍ਹੀ ਬਖਸ਼ਾ ਸਿੰਘ'-2007 ਤਕ) ਫਰਹਾਦ ਦੇ ਇਕ ਇਕ 'ਟੱਕ' ਵਾਂਗ ਹੈ ਜੋ ਕੋਹ-ਕਾਫ ਦੇ ਪਾਰ ਪਰਮ-ਸੱਚ ਦੀ ਵਹਿੰਦੀ ਨਦੀ ਵੱਲ ਸੇਧਤ ਹੈ। ਕਹਿਣ ਨੂੰ 'ਗੜ੍ਹੀ ਬਖਸ਼ਾ ਸਿੰਘ' ਇਕ ਬਿੰਦੂ ਕਾਮਰੇਡ ਗੁਰਬਖਸ਼ ਦਾ ਇਕ ਕੱਚਾ ਕੋਠਾ-ਘਰ ਜਿਸ ਦੀ ਅੱਲ 'ਗੜ੍ਹੀ ਬਖਸ਼ਾ ਸਿੰਘ' ਪਈ ਹੋਈ ਹੈ, ਵੱਲ ਕੇਂਦਰਤ ਹੈ। ਪਰ ਜਿਉਂ ਜਿਉਂ ਕਹਾਣੀ ਅੱਗੇ ਤੁਰਦੀ ਹੈ ਇਸ ਦੀਆਂ ਤੰਦਾਂ ਸਮੇਂ ਅਤੇ ਦੂਰੀ ਦੀਆਂ ਸੀਮਾਵਾਂ ਉਲੰਘਦੀਆਂ ਇਕ ਪ੍ਰਮਾਣਿਕ ਸੰਘਰਸ਼ ਤੇ ਕੁਰਬਾਨੀ ਭਰਪੂਰ ਯੁਗ ਦੇ ਇਤਿਹਾਸ ਨੂੰ ਆਪਣੇ ਵਿਚ ਸਮੋਅ ਲੈਂਦੀਆਂ ਹਨ। ਕਹਾਣੀ ਦਾ ਹਰ ਇਕ ਪਾਤਰ ਨਾਇਕ ਹੈ ਜੋ ਪਰਮ-ਨਾਇਕ ਗੁਰਬਖਸ਼ ਸਿੰਘ ਦੇ ਰਾਹੀਂ ਆਪਣੀਆਂ ਕੁਰਬਾਨੀਆਂ ਦੀ ਗਾਥਾ ਕਹਿੰਦਾ ਤੁਰਿਆ ਜਾਂਦਾ ਹੈ।

ਜੁਆਨ ਉਮਰੇ ਗੁਰਬਖਸ਼ ਸਿੰਘ ਦੀ ਸੰਘਰਸ਼ਮਈ ਜ਼ਿੰਦਗੀ ਦਾ ਇਕ ਇਕ ਦਿਨ, ਇਕ ਇਕ ਸੁਆਸ ਜਾਬਰ ਅੰਗਰੇਜ਼ ਦੇ ਖੱਫਣ ਵਿਚ ਇਕ ਇਕ ਕਿੱਲ ਠੋਕਦਿਆਂ ਲੰਘਦਾ ਹੈ। ਫੇਰ ਉਸ ਵੱਲੋਂ ਆਜ਼ਾਦੀ ਦੇ ਐਨ ਨਾਲ ਫਿਰਕੂ ਵੰਡ ਵਿਚ ਜਨੂਨ ਦੀ ਖੁਲ੍ਹੀ ਪੰਡ ਦੇ ਕੁਝ ਨਾ ਕੁਝ ਤੀਲੇ ਬਚਾਉਣਾ, ਖੁੱਡੇ ਸਟੇਸ਼ਨ 'ਤੇ ਰੇਲਵੇ ਟਰੇਨ ਦੇ ਨਰ-ਸੰਹਾਰ ਸਮੇਂ ਸ਼ਾਨਦਾਰ ਇਨਸਾਨੀ ਰੋਲ ਨਿਭਾਉਣਾ ...ਸ਼ੁਭ-ਕਾਮਨਾਵਾਂ ਦੀ ਦਗਦੀ-ਮਘਦੀ ਮਿਸ਼ਾਲ ਵਾਂਗ ਸੀ। ਇਵੇਂ ਹੀ ਯੋਗ ਰਾਜ ਦੇ ਅਸਲੀ

ਜੋਗ-ਮੱਤ ਦਾ ਬਿਰਤਾਂਤ, ਉਮਰ ਦਾ ਬਹੁਤਾ ਪੰਧ ਜੇਲ੍ਹ ਦੀਆਂ ਸਲਾਖਾਂ ਪਿੱਛੇ ਤੈਅ ਕਰਨਾ, ਉੱਥੇ ਹੀ ਸੰਤਾਨ ਦਾ ਪੈਦਾ ਹੋਣਾ, ਵੱਡੇ ਪੁੱਤਰ ਦਾ ਅੰਦਰੇ ਬਿਨ-ਇਲਾਜੇ ਮਰਨਾ...ਪਰ ਮਜਾਲ ਕਿ ਸਿਰ ਝੁਕਾਇਆ ਹੋਵੇ। ਵੱਡੇ ਇਤਿਹਾਸ ਨੂੰ ਆਪਣੇ ਵਿਚ ਲਪੇਟਦੀ ਇਸ 'ਨਿੱਕੀ' ਕਹਾਣੀ ਵਿਚ ਹਵਾਲੇ ਪ੍ਰੀਤਮ ਸਿੰਘ ਲਿੱਤਰ, ਗੁਰਚਰਨ ਸਿੰਘ ਰੰਧਾਵਾ, ਚੰਨਣ ਸਿੰਘ ਧੂਤ, ਨੈਣਾ ਸਿੰਘ ਧੂਤ, ਪੰਡਤ ਗੁਲਸ਼ਨ, ਰਾਮ ਚੰਦਰ, ਮੰਗਲ, ਦੇਸ ਰਾਜ ਤੋਂ ਲੈ ਕੇ ਕਾਮਰੇਡ ਸੁਰਜੀਤ ਦੇ ਵੀ ਆਏ ਹਨ। ਸੋਹਣ ਸਿੰਘ ਕੱਲੋਆਲੀਏ ਦੀ ਆਪ-ਬੀਤੀ ਦੇ ਬਿਰਤਾਂਤ ਰਾਹੀਂ ਐਨ ਢੁਕਵੇਂ ਮੌਕੇ ਫੌਜੀ ਬਗਾਵਤ, ਸੁਭਾਸ਼ ਬੋਸ ਤੇ ਆਜ਼ਾਦ ਹਿੰਦ ਫੌਜ ਦਾ ਚੇਤਾ ਵੀ ਕਰਵਾਇਆ ਗਿਆ ਹੈ। ਵਿਸ਼ੇ ਵੱਲੋਂ ਕਹਾਣੀ ਦਾ ਹਰ ਇਕ ਵਾਕ, ਹਰ ਇਕ ਸ਼ਬਦ, ਕੋਈ ਨਾ ਕੋਈ ਇਤਿਹਾਸਕ ਤੱਥ ਪੇਸ਼ ਕਰਦਾ ਹੈ।

ਮਾਸਟਰ ਲਾਲ ਸਿੰਘ ਦੀ ਕਮਾਲ ਕੇਵਲ ਇਸ ਵਿਚ ਨਹੀਂ ਕਿ 'ਯੁਗ-ਪਲਟਾਊ ਮਹਾਨ ਅੰਦੋਲਨ' ਦੇ ਆਸ਼ਕਾਂ, ਮਰਜੀਵੜਿਆਂ, ਸਿਰੜੀਆਂ ਦਾ ਨਿੱਜੀ ਤੇ ਸੰਘੀ ਤੱਥ ਇਤਿਹਾਸ ਪ੍ਰਗਟਾਇਆ ਹੈ, ਸਗੋਂ ਵਧੇਰੇ ਕਰਕੇ ਇਸ ਵਿਚ ਹੈ ਕਿ ਕਲਾ ਦਾ ਰੁਮਾਂਸ ਆਦਿ ਤੋਂ ਅੰਤ ਤਕ ਵਧਦਾ ਚਲਿਆ ਗਿਆ ਹੈ। ਕਿਸ ਘਟਨਾ ਨੂੰ ਕਿੱਥੇ ਤੇ ਕਿਵੇਂ ਅਗੇਤ-ਪਛੇਤ ਨਾਲ ਸ਼ਿੰਗਾਰਨਾ ਹੈ, ਐਟਮ ਤੋਂ ਅੰਬਰ ਤੇ ਅੰਬਰ ਤੋਂ ਐਟਮ ਵੱਲ ਦੇ ਪੰਧ ਨੂੰ ਸਹਿਜ ਭਾਅ ਹੀ ਪ੍ਰਗਟਾਅ ਦੇਣਾ ਹੈ, ਲੇਖਕ ਦੀ ਕਲਾ ਦਾ ਜਲਵਾ ਹੈ। ਘਟਨਾਵਾਂ ਦਾ ਪਸਾਰਾ ਬਹੁ-ਪਰਤੀ, ਬਹੁ-ਦਿਸ਼ਾਵੀ ਤੇ ਬਹੁ-ਪੜਾਵੀ ਹੈ ਪਰ ਕਲਾ ਨੇ ਇਕ-ਸੁਰ, ਇਕ-ਤਾਲ ਕਰ ਦਿੱਤਾ ਹੈ। ਸਮਿੱਤਰ ਦਾ ਪਾਤਰ ਕਲਾਕਾਰ ਦੀ ਕਲਾ-ਕਲਪਣਾ ਦਾ ਕਮਾਲ ਹੈ ਜੋ ਕਹਾਣੀ ਨੂੰ ਸੂਤਰ-ਬੱਧ ਕਰਦਾ ਹੈ। ਉਹ ਬੀਤੇ ਦੀਆਂ ਘਟਨਾਵਾਂ ਦੇ ਸੰਘਣੇ ਜਾਲ ਨੂੰ ਬੁਣੀ ਵੀ ਜਾਂਦਾ ਹੈ। ਐਨ ਨਾਲੋ ਨਾਲ ਵਰਤਮਾਨ ਵੱਲੋਂ ਅਣ-ਗਹਿਲੀ, ਅਣਦੇਖੀ, ਭੁੱਲ ਤੇ ਗ਼ੈਰ-ਸੰਜੀਦਗੀ ਦਾ ਅਨੁਭਵ ਵੀ ਕਰਵਾਉਂਦਾ ਹੈ ਤੇ ਭਵਿੱਖ ਲਈ ਕੰਧ 'ਤੇ ਲਿਖੀ ਇਬਾਰਤ ਵੀ ਵਿਖਾਉਂਦਾ ਹੈ ਕਿ ਵਿਰਸਾ ਨਾ ਸਾਂਭਿਆ, ਸਿੱਖਿਆਵਾਂ ਦੇ ਅਮਲ ਨੂੰ ਅੱਗੇ ਨਾ ਤੋਰਿਆ ਤਾਂ ਕੱਖਾਂ ਵਾਂਗ ਰੁਲਣ ਵਾਲੀ ਗੱਲ ਹੋਵੇਗੀ। ਇਉਂ ਇਹ 'ਗਾਥਾ' ਲਾਲ ਸਿੰਘ ਦਾ ਮਾਸਟਰ-ਪੀਸ ਹੋ ਨਿਬੜਿਆ ਹੈ।

[ਕੇਵਲ ਕਲੋਟੀ, ਟਾਂਡਾ ਉੜਮੁੜ, ਹੁਸ਼ਿਆਰਪੁਰ]

'ਸਿਰਜਣਾ'-146 ਅੰਕ ਵਿਚ ਸਥਾਪਤ ਕਹਾਣੀਕਾਰ ਲਾਲ ਸਿੰਘ ਦੀ ਲੰਬੀ ਕਹਾਣੀ 'ਗੜ੍ਹੀ ਬਖ਼ਸ਼ਾ ਸਿੰਘ' ਪੜ੍ਹਨ ਨੂੰ ਮਿਲੀ। ਆਜ਼ਾਦੀ ਸੰਗਰਾਮ ਵਿਚ ਆਜ਼ਾਦੀ ਪਰਵਾਨਿਆਂ ਦੀ ਪਾਈ ਆਹੂਤੀ ਮਨ ਅੰਦਰ ਇਕ ਅਨੋਖੀ ਕਿਰਨ ਜਗਮਗਾ ਗਈ। ਕਹਾਣੀ ਆਜ਼ਾਦੀ ਸੰਗਰਾਮ ਦੀ ਇਕ ਅਭੁੱਲ ਗਾਥਾ ਬਿਆਨ ਕਰਦੀ ਹੈ ਅਤੇ ਇਤਿਹਾਸ ਦੇ ਅਣਲਿਖੇ ਵਰਕੇ ਫ਼ਰੋਲਦੀ ਹੋਈ ਨੌਜਵਾਨਾਂ ਵਿਚ ਆਜ਼ਾਦੀ ਪ੍ਰਤੀ ਚੇਤਨਤਾ ਜਗਾਉਂਦੀ ਹੈ। ਇਸ ਅੰਕ ਵਿਚ ਹਰਬੰਸ ਮਾਛੀਵਾੜਾ ਦੀਆਂ ਦੋ ਗ਼ਜ਼ਲਾਂ ਅਤੇ ਸ਼ਸ਼ੀ ਸਮੁੰਦਰਾ ਦੀਆਂ ਦੋ ਕਵਿਤਾਵਾਂ ਵੀ ਪਸੰਦ ਆਈਆਂ।

[ਸੁਰਿੰਦਰ ਸਿੰਘ ਨੇਕੀ, ਨਿਹਾਲਪੁਰ ਰੋਡ, ਦਸੂਹਾ]

'ਸਿਰਜਣਾ'-146 ਵਿਚ ਜਗਜੀਤ ਬਰਾੜ ਦੀਆਂ 'ਆਧੁਨਿਕ ਕਹਾਣੀ' ਬਾਰੇ ਨਸੀਹਤਾਂ ਸਹੀ ਹਨ। ਖੈਰ! ਮਾਮਲਾ ਉਹਨਾਂ ਦਾ ਤੇ ਉਹਨਾਂ ਤਕ।

ਬੜੇ ਚਿਰ ਬਾਅਦ ਸਿਰਮੌਰ ਕਹਾਣਕਾਰਾਂ ਨੂੰ ਇਕੱਠੇ ਪੜ੍ਹਨ ਦਾ ਸਬੱਬ ਬਣਿਆ। ਸਾਰੀਆਂ ਕਹਾਣੀਆਂ ਆਪਣੀ ਆਪਣੀ ਜਗ੍ਹਾ ਵਧੀਆ ਸਨ। ਲਾਲ ਸਿੰਘ ਦੀ ਕਹਾਣੀ ਦੇ ਪਾਤਰ ਨੂੰ, ਉਸਦੇ ਸਾਥੀਆਂ ਨੂੰ ਤੇ ਉਹਨਾਂ ਦੀ ਜ਼ਿੰਦਗੀ ਤੇ ਘਟਨਾਵਾਂ ਨੂੰ ਮੈਂ ਵੀ ਅੱਖੀਂ ਦੇਖਿਆ ਹੈ। ਕਮਾਲ ਦੀਆਂ ਜੁੜੀਆਂ ਤੰਦਾਂ ਨੂੰ ਦਿਲ ਅੰਦਰ ਘੁੱਟ ਕੇ ਪਰਤ-ਦਰ-ਪਰਤ ਸਿਖਰ ਵੱਲ ਨੂੰ ਵਧਦੀ ਕਹਾਣੀ ਉਦੋਂ ਵਿਸਫੋਟ ਦੀ ਸਥਿਤੀ ਪੈਦਾ ਕਰਦੀ ਹੈ, ਜਦ ਪਾਠਕ ਨੂੰ ਪਤਾ ਲਗਦਾ ਹੈ ਕਿ ਸੱਜੀਆਂ-ਖੱਬੀਆਂ ਬਾਹਾਂ ਸਭ ਨੇ ਪੈਨਸ਼ਨ ਪ੍ਰਾਪਤ ਕਰ ਲਈ ਹੈ। ਜਦਕਿ ਬਖ਼ਸ਼ਾ ਸਿੰਘ ਮਰਨ-ਮੰਜੇ 'ਤੇ ਵੀ ਤਿਆਗ, ਦੇਸ਼ਭਗਤੀ ਤੇ ਆਪਣੇ ਵਰਗੇ ਜਾਨਸ਼ੀਨ ਲਈ ਆਸ ਦੀ ਉਮੀਦ ਲਾਈ ਬੈਠਾ ਹੈ।

[ਜਰਨੈਲ ਸਿੰਘ ਘੁੰਮਣ, ਦਸੂਹਾ, ਹੁਸ਼ਿਆਰਪੁਰ]

**SIRJANA** Literary Punjabi Quarterly Chandigarh

No. 148 **April-June 2008**

Registered with the Registrar of Newspapers for India vide R.N. 10215/65